# ਜਨਮ ਸਾਖੀ
# ਸ੍ਰੀ ਗੁਰੂ ਨਾਨਕ ਦੇਵ ਜੀ

[ਮੂਲ ਪਾਠ ਇੰਡੀਆ ਆਫ਼ਿਸ ਲਾਇਬ੍ਰੇਰੀ (ਲੰਡਨ) ਦੀ ਹੱਥ-ਲਿਖਤ **Panj. B 40** ਤੋਂ ਇੰਡੀਆ ਆਫ਼ਿਸ ਲਾਇਬ੍ਰੇਰੀ ਅਤੇ ਰਿਕਾਰਡਜ਼ ਦੇ ਡਾਇਰੈਕਟਰ ਦੀ ਆਗਿਆ ਨਾਲ ਛਾਪਿਆ ਗਇਆ ਹੈ]

ਸੰਪਾਦਕ
ਪਿਆਰ ਸਿੰਘ




ਪੰਜਾਬੀ ਭਾਸ਼ਾ, ਸਾਹਿੱਤ ਤੇ ਸਭਿਆਚਾਰ ਵਿਭਾਗ
ਗੁਰੂ ਨਾਨਕ ਯੂਨੀਵਰਸਿਟੀ, ਅੰਮ੍ਰਿਤਸਰ

ਕਲਾਸੀਕਲ ਪੰਜਾਬੀ ਸਾਹਿੱਤ ਪ੍ਰਕਾਸ਼ਨ ਲੜੀ : ੧

ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ

**(ਇੰਡੀਆ ਆਫ਼ਿਸ ਲਾਇਬ੍ਰੇਰੀ, ਲੰਡਨ, ਹੱਥ-ਲਿਖਤ Panj. B 40 ਵਾਲੀ)**

ਸੰਪਾਦਕ

ਡਾ. ਪਿਆਰ ਸਿੰਘ

ਮੁਖੀ, ਪੰਜਾਬੀ ਭਾਸ਼ਾ, ਸਾਹਿੱਤ ਤੇ ਸਭਿਆਚਾਰ ਵਿਭਾਗ,

ਗੁਰੂ ਨਾਨਕ ਯੂਨੀਵਰਸਿਟੀ, ਅਮ੍ਰਿਤਸਰ ।

*Acknowledgement*

The text of this Janamsakhi is reproduced from a photostat copy in the Library of the Languages Department, Punjab, Patiala, obtained by the courtesy of the Director, India Office Library and Records (Foreign and Commonwealth Office), London, from a manuscript, Panj. B 40 in the India Office Library, London.

ਪਹਿਲਾ ਸੰਸਕਰਣ : ਨਵੰਬਰ, 1974

ਗਿਣਤੀ : 1100

ਮੁੱਲ : ਰੁ: 16/-

ਸ. ਭਰਪੂਰ ਸਿੰਘ ਰਜਿਸਟ੍ਰਾਰ, ਗੁਰੂ ਨਾਨਕ ਯੂਨੀਵਰਸਿਟੀ, ਅਮ੍ਰਿਤਸਰ, ਵੱਲੋਂ ਪ੍ਰਕਾਸ਼ਿਤ, ਅਤੇ ਪ੍ਰਭਜੋਤ ਪ੍ਰਿੰਟਿੰਗ ਪ੍ਰੈਸ, ਬਹਾਦਰ ਨਗਰ, ਅਮ੍ਰਿਤਸਰ, ਦੁਆਰਾ ਮੁਦ੍ਰਿਤ ।

# ਜਨਮ ਸਾਖੀ
# ਸ੍ਰੀ ਗੁਰੂ ਨਾਨਕ ਦੇਵ ਜੀ

[ਇੰਡੀਆ ਆਫ਼ਿਸ ਲਾਇਬ੍ਰੇਰੀ
ਹੱਥ-ਲਿਖਤ Panj B. 40 ਵਾਲੀ]

ਬਾਬੇ ਭੇਖ ਬਣਾਇਆ,
ਉਦਾਸੀ ਕੀ ਰੀਤਿ ਚਲਾਈ ।
ਚੜ੍ਹਿਆ **ਸੋ**ਧਣ ਧਰਤ ਲੁਕਾਈ ।

[ਭਾਈ ਗੁਰਦਾਸ

# ਮੁਖਬੰਧ

ਪੂਰਨ ਸਿੰਘ ਵਰਗੇ ਅਨੁਭਵੀ ਪੁਰਖ ਨੇ ਪੰਜਾਬ ਨੂੰ ਗੁਰੂਆਂ ਦੇ ਨਾਂ ਨਾਲ ਜੋੜਿਆ ਹੈ। "ਪੰਜਾਬ ਜੀਂਦਾ ਹੀ ਗੁਰੂਆਂ ਦੇ ਨਾਂ ਤੇ", ਉਸ ਨੇ ਕਹਿਆ ਹੈ; ਤੇ ਇਸ ਵਿਚ ਸੰਦੇਹ ਵੀ ਕੋਈ ਨਹੀਂ। ਜੇ ਪੰਜਾਬ ਵਿੱਚੋਂ ਗੁਰੂਆਂ ਨੂੰ ਕਢ ਦੇਈਏ ਤਾਂ ਰਹਿੰਦਾ ਹੀ ਕੁਝ ਨਹੀਂ। ਸਿੱਖ ਗੁਰੂਆਂ ਤੋਂ ਪਹਲਾਂ ਦੇ ਪੰਜਾਬ ਦੀ ਕੋਈ ਰਚਨਾ, ਕੋਈ ਨਿੱਗਰ ਯਾਦ-ਦਾਸ਼ਤ, ਸਾਡੇ ਤੱਕ ਨਹੀਂ ਪਹੁੰਚੀ। ਪਹੁੰਚਦੀ ਹੀ ਕਿਵੇਂ ? ਇਸ ਨੇ ਦਸਵੀਂ ਸਦੀ ਤੋਂ ਬਿਦੇਸ਼ੀ ਜਰਵਾਣਿਆਂ ਦੀ ਮਾਰ ਖਾਣੀ ਸ਼ੁਰੂ ਕੀਤੀ; ਉਨ੍ਹਾਂ ਦੀ ਦਮਣਕਾਰੀ ਨੀਤੀ ਅਗੇ ਕੁਝ ਵੀ ਨ ਟਿਕ ਸਕਿਆ। ਅਲਬੇਰੂਨੀ ਜੋ ਗਿਆਰਵੀਂ ਸਦੀ ਈਸਵੀ ਵਿਚ, 30 ਸਾਲਾਂ ਦੇ ਲੰਬੇ ਅਰਸੇ ਤੱਕ, ਲਾਹੌਰ ਰਹਿਆ, ਲਿਖਦਾ ਹੈ ਕਿ "ਮਹਮੂਦ ਗਜ਼ਨਵੀ ਦੇ ਹਮਲਿਆਂ ਕਾਰਣ (ਪੰਜਾਬ ਦੇ) ਹਿੰਦੂ ਧੂੜ ਵਾਂਗ ਚਾਰੇ ਪਾਸੇ ਖਿੰਡ ਗਏ . . . ਅਤੇ ਉਨ੍ਹਾਂ ਦੀਆਂ ਵਿਦਿਆਵਾਂ ਮੁਸਲਸਾਨਾਂ ਦੇ ਜਿੱਤੇ ਦੇਸਾਂ ਤੋਂ ਨਿਕਲ ਕੇ ਕਸ਼ਮੀਰ ਅਤੇ ਵਾਰਾਨਸੀ ਵਰਗੇ ਦੂਰ ਦੁਰਾਡੇ ਦੇਸਾਂ ਵਿਚ ਜਾ ਵਸੀਆਂ ਜਿਥੇ ਸਾਡੀ ਪਹੁੰਚ ਤੱਕ ਨਹੀਂ ਹੈ"। ਮਹਮੂਦ ਗ਼ਜ਼ਨਵੀ ਦੇ ਪਿੱਛੋਂ ਮੁਹੰਮਦ ਗ਼ੌਰੀ ਦੇ ਹਮਲਿਆਂ ਤੇ ਮੰਗੋਲਾਂ ਦੇ ਆਕ੍ਰਮਣਾਂ ਨੇ ਇਸ ਕਹਾਣੀ ਨੂੰ ਕਈ ਬਾਰ ਦੁਹਰਾਇਆ, ਜਿਸ ਕਾਰਣ ਦੇਸ ਦੇ ਇਸ ਹਿੱਸੇ ਵਿਚ ਨ ਸਾਹਿੱਤ ਰਹਿਆ, ਨ ਕਲਾ-ਕ੍ਰਿਤੀਆਂ ਅਤੇ ਨ ਕੋਈ ਚਜਦਾ ਵਿਦਵਾਨ।

ਪਰ, ੧੪੬੯ ਈ. ਵਿਚ ਗੁਰੂ ਨਾਨਕ ਦੇ ਆਗਮਨ ਨਾਲ ਕਹਾਣੀ ਇਕ ਵਾਰ ਮੁੜ ਬਦਲੀ। ਪੰਜਾਬ ਨੂੰ ਗੁਰੂ ਨਾਨਕ ਮਿਲਿਆ ਤੇ ਇਸ ਨਾਲ ਉਸ ਅੰਦਰ ਇਕ ਨਵੀਂ ਜੀਵਨ-ਜਾਚ ਆਈ। ਉਸ ਨੂੰ ਇਕ ਨਵਾਂ ਫ਼ਲਸਫ਼ਾ ਮਿਲਿਆ, ਜਿਸ ਨੂੰ ਪਾ ਕੇ ਪੰਜਾਬ ਦੀ ਮੋਈ ਮਿੱਟੀ ਇਕ ਵਾਰ ਫਿਰ ਚਮਕ ਉੱਠੀ; ਇੱਥੋਂ ਦੇ ਲੋਕਾਂ ਵਿਚ ਜੀਵਨ-ਰੌ ਮੁੜ ਰੁਮਕੇ ਖਾਣ ਲੱਗੀ, ਅਤੇ ਮੁਰਦਾ ਰੂਹਾਂ ਨੂੰ ਜੀਂਉਦਾ ਕਰਨ ਵਾਲਾ ਸਾਹਿੱਤ ਮੁੜ ਰਚਿਆ ਜਾਣ ਲੱਗਾ।

ਨਵਾਂ ਪੁੰਗਰਿਆ ਇਹ ਸਾਹਿੱਤ ਸਿੱਖ ਗੁਰੂਆਂ ਦੇ ਮੰਦਿਰਾਂ ਦੁਆਲੇ ਪਲਿਆ। ਇਸ ਦਾ ਨਿਸ਼ਾਨਾ ਗੁਰੂ-ਵਿਅਕਤੀਆਂ ਦੀਆਂ ਜੀਵਨੀਆਂ, ਉਨ੍ਹਾਂ ਦੇ ਅਮੋਲਕ ਬਚਨ ਅਤੇ ਉਨ੍ਹਾਂ ਦੇ ਦਰਸਾਏ ਪਰਮਾਰਥਕ ਜੀਵਨ ਦੀ ਵਿਆਖਿਆ ਰਹੀ। ਇਸ ਯਤਨ ਵਿਚੋਂ ਜਨਮਸਾਖੀਆਂ ਉਪਜੀਆਂ, ਗੋਸ਼ਟਾਂ ਨਿਕਲੀਆਂ, ਟੀਕੇ ਲਿਖੇ ਗਏ, ਅਤੇ ਪੌਰਾਣਿਕ ਸਾਹਿੱਤ ਨੂੰ ਮੁੜ ਚਿਤਾਰਿਆ ਗਇਆ। ਪਰ, ਇਸ ਸਾਰੇ ਸਾਹਿੱਤ ਦਾ ਵੱਡੇਰਾ ਭਾਗ ਹੱਥ-ਲਿਖਤਾਂ ਦੇ ਰੂਪ ਵਿਚ ਬੰਦ ਪਇਆ ਰਹਿਆ ਤੇ ਪੜ੍ਹਨ ਦੇ ਚਾਹਵਾਨ ਲੋਕਾਂ ਤੱਕ ਨ ਅਪੜ ਸਕਿਆ; ਹੋਰ ਤਾਂ ਹੋਰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜੀਵਨੀ ਵੀ ਹੱਥ-ਲਿਖਤਾਂ ਵਿਚ ਬੰਦ ਪਈ ਰਹੀ ਅਤੇ ਜਦੋਂ ਜਨਤਾ ਦੇ ਸਾਮ੍ਹਣੇ ਆਈ ਵੀ ਤਾਂ ਭਾਈ ਬਾਲਾ ਵਾਲੀ ਜਨਮਸਾਖੀ ਦੇ ਨਾਕਿਸ ਰੂਪ ਵਿਚ। ਕੁਝ ਤ੍ਰੁਦਦ ਪ੍ਰੋਫ਼ੈਸਰ ਗੁਰਮੁਖ ਸਿੰਘ ਨੇ ਮੈਕਾਲਿਫ਼ ਦੀ ਮੱਦਦ ਨਾਲ ਹਾਫ਼ਿਜ਼ਾਬਾਦ ਵਾਲਾ ਨੁਸਖਾ ਛਾਪ ਕੇ ਕੀਤਾ, ਪਰ, ਬਹੁਤਾ ਸਾਹਿੱਤ ਚਿਰ ਤੱਕ ਅਪ੍ਰਕਾਸ਼ਿਤ ਪਇਆ ਰਹਿਆ।

ਹੁਣ ਜਦੋਂ ਪੰਜਾਬੀ ਵਿਚ ਖੋਜ ਦੀ ਰੁਚੀ ਜ਼ੋਰਾਂ ਤੇ ਹੈ, ਲੋੜ ਮਹਸੂਸ ਹੋ ਰਹੀ ਹੈ ਕਿ ਇਹ ਸਾਰਾ ਸਾਹਿੱਤ ਛਾਪ ਕੇ ਲੋਕਾਂ ਸਾਮ੍ਹਣੇ ਲਿਆਂਦਾ ਜਾਏ। ਇਹ ਕੰਮ ਇਸ ਯੂਨੀਵਰਸਿਟੀ ਦੇ ਪੰਜਾਬੀ ਭਾਸ਼ਾ, ਸਾਹਿੱਤ ਅਤੇ ਸਭਿਆਚਾਰ ਵਿਭਾਗ ਨੇ ਡਾ. ਪਿਆਰ ਸਿੰਘ ਦੀ ਨਿਗਰਾਨੀ ਵਿਚ ਆਪਣੇ ਹੱਥਾਂ ਵਿਚ ਲਇਆ ਹੈ ਤੇ ਇਸ ਮਤਲਬ ਲਈ ਦੋ ਪ੍ਰਕਾਸ਼ਨ ਲੜੀਆਂ ਸ਼ੁਰੂ ਕੀਤੀਆਂ ਹਨ : 'ਕਲਾਸੀਕਲ ਪੰਜਾਬੀ ਸਾਹਿੱਤ ਪ੍ਰਕਾਸ਼ਨ' ਅਤੇ 'ਪੰਜਾਬੀ ਦੇ ਭੁੱਲੇ ਵਿਸਰੇ ਕਵੀ/ਸਾਹਿੱਤਕਾਰ।'

ਹੱਥਲੀ ਪੁਸਤਕ ਪਹਲੀ ਲੜੀ ਦੀ ਪਹਲੀ ਪ੍ਰਕਾਸ਼ਨਾ ਹੈ। ਇਹ ਪੰਜਾਬ ਦੇ ਜ਼ਾਹਿਰ ਪੀਰ ਜਗਤ ਗੁਰੂ, ਅਗਿਆਨ ਹਨੇਰੇ ਦੇ ਵਿਨਾਸ਼ਕ, ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਇਕ ਪੁਰਾਤਨ ਜਨਮਸਾਖੀ ਹੈ ਜਿਸ ਦਾ ਉੱਲੇਖ ਡਾ. ਡਬਲਿਊ ਐਚ. ਮੈਕਲਾਉਡ ਨੇ ਆਪਣੀ ਪੁਸਤਕ, *Guru Nanak and the Sikh Religion* ਵਿਚ ਕੀਤਾ ਹੈ ਤੇ ਇਸ ਦੇ ਪ੍ਰਮਾਣਕ ਹੋਣ ਦੀ ਗਵਾਹੀ ਭਰੀ ਹੈ। ਇਸ ਪੁਸਤਕ ਦਾ ਇੱਕੋ ਇਕ ਖਰੜਾ ਇੰਡੀਆ ਆਫ਼ਿਸ (ਲੰਡਨ) ਦੀ ਲਾਇਬ੍ਰੇਰੀ ਵਿਚ ਸੁਰਖਿਅਤ ਹੈ, ਪਰੰਤੂ ਇਸ ਦੀ ਇਕ ਫੋਟੋਸਟੈਟ ਕਾਪੀ ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ਦੀ ਲਾਇਬ੍ਰੇਰੀ ਵਿਚ ਅਤੇ ਇਕ ਮਾਈਕ੍ਰੋਫਿਲਮ ਕਾਪੀ ਪੰਜਾਬ ਸਟੇਟ ਆਰਕਾਈਵਜ਼ ਵਿਚ ਪਈ ਹੈ। ਅਸੀਂ ਇਸ ਦਾ ਉਤਾਰਾ ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ਵਾਲੇ ਨੁਸਖ਼ੇ ਤੋਂ ਕੀਤਾ ਹੈ ਤੇ ਅਸੀਂ ਇਸ ਨੂੰ ਉਸ ਵਿਭਾਗ ਦੇ ਡਾਇਰੈਕਟਰ, ਸ੍ਰੀ ਰਜਨੀਸ਼ ਕੁਮਾਰ, ਦੀ ਆਗਿਆ ਨਾਲ ਛਾਪ ਰਹੇ ਹਾਂ, ਜਿਸ ਲਈ ਅਸੀਂ ਵਿਭਾਗ ਦੇ ਮਸ਼ਕੂਰ ਹਾਂ। ਮੂਲ ਪੋਥੀ ਚੂੰਕਿ ਇੰਡੀਆ ਆਫ਼ਿਸ ਲਾਇਬ੍ਰੇਰੀ (ਫਾਰੇਨ ਐਂਡ ਕਾਮਨ ਵੈਲਥ ਆਫ਼ਿਸ, ਲੰਡਨ) ਦੀ ਮਲਕੀਅਤ ਹੈ, ਇਸ ਲਈ ਅਸੀਂ ਉਨ੍ਹਾਂ ਪਾਸੋਂ ਵੀ ਇਸ ਦੇ ਛਾਪੇ ਜਾਣ ਦੀ ਆਗਿਆ ਲਈ ਹੈ ਜੋ ਉਨ੍ਹਾਂ ਬੜੀ ਉਦਾਰਤਾ ਸਹਿਤ ਦਿੱਤੀ ਹੈ। ਇਸ ਲਈ ਅਸੀਂ ਇੰਡੀਆ ਆਫ਼ਿਸ ਲਾਇਬ੍ਰੇਰੀ, ਲੰਡਨ, ਦੇ ਅਧਿਕਾਰੀਆਂ ਦੇ ਰਿਣੀ ਹਾਂ।

ਮੂਲ ਹੱਥ-ਲਿਖਤ ਵਿਚ, ਜਿਵੇਂ ਕਿ ਭੂਮਿਕਾ ਵਿਚ ਉੱਲੇਖ ਕੀਤਾ ਗਇਆ ਹੈ, ੫੭ ਰੰਗੀਨ ਚਿਤ੍ਰ ਹਨ। ਸਾਡਾ ਵਿਚਾਰ ਸੀ ਕਿ ਉਹ ਵੀ ਪਾਠਕਾਂ ਦੇ ਵਾਚਣ ਲਈ ਮੂਲ ਰੰਗਾਂ ਵਿਚ ਛਾਪ ਦਿੱਤੇ ਜਾਣ, ਪਰ ਉਨ੍ਹਾਂ ਦੀਆਂ ਰੰਗੀਨ ਫ਼ਿਲਮਾਂ ਸਾਨੂੰ ਪ੍ਰਾਪਤ ਨਹੀਂ ਹੋ ਸਕੀਆਂ। ਸੰਬੰਧਿਤ ਲਾਇਬ੍ਰੇਰੀ ਦੇ ਮੁਖੀ ਨੇ ਸੂਚਿਤ ਕੀਤਾ ਹੈ ਕਿ ਇਹ ਹੱਥ-ਲਿਖਤ ਇਸ ਵਕਤ ਮੁਰੰਮਤ ਕੀਤੇ ਜਾਣ ਲਈ ਮਾਹਿਰਾਂ ਪਾਸ ਗਈ ਹੋਈ ਹੈ, ਜਿਥੋਂ ਇਸ ਦੇ ਛੇਤੀ ਪਰਤਣ ਦੀ ਕੋਈ ਆਸ ਨਹੀਂ; ਇਸ ਕਾਰਣ ਰੰਗੀਨ ਨੈਗੇਟਿਵ ਭੇਜੇ ਨਹੀਂ ਜਾ ਸਕਦੇ। ਤਾਂ ਵੀ, ਪਾਠਕਾਂ ਨੂੰ ਚਿਤ੍ਰਾਂ ਦਾ ਭਾਨ ਕਰਾਉਣ ਲਈ ਅਸੀਂ ਛੇ ਚਿਤ੍ਰ ਕਾਲੇ ਤੇ ਸਫ਼ੇਦ ਰੰਗ ਵਿਚ ਫੋਟੋਸਟੈਟ ਕਾਪੀ ਤੋਂ ਹੀ ਉਤਰਵਾ ਕੇ ਅਤੇ ਨਾਲ ਹੀ ਹੱਥ-ਲਿਖਤ ਦੇ ਇਕ ਪੰਨੇ ਦਾ ਚਿਤ੍ਰ ਛਾਪ ਦਿੱਤੇ ਹਨ ਜਿਸ ਨਾਲ ਇਹ ਪੁਸਤਕ ਇਸ ਪੱਖ ਤੋਂ ਅਧੂਰੀ ਨਹੀਂ ਰਹੀ।

ਇਸ ਜਨਮਸਾਖੀ ਦਾ ਅੰਗ੍ਰੇਜ਼ੀ ਅਨੁਵਾਦ ਡਾ. ਡਬਲਿਊ ਐਚ. ਮੈਕਲਾਉਡ ਕਰ ਰਹੇ ਹਨ। ਇਹ ਅਸੀਂ ਅੰਗ੍ਰੇਜ਼ੀ ਜਾਣਦੇ ਪਾਠਕਾਂ ਲਈ ਛੇਤੀ ਪ੍ਰਕਾਸ਼ਿਤ ਕਰਨ ਦਾ ਵਿਚਾਰ ਰਖਦੇ ਹਾਂ। ਸੰਭਵ ਹੋ ਸਕਿਆ ਤਾਂ ਅਸੀਂ ਉਸ ਵਿਚ ਰੰਗੀਨ ਚਿਤ੍ਰਾਂ ਦੀ ਵੰਨਗੀ ਦੇ ਦਿਆਂਗੇ।

ਡਾ. ਪਿਆਰ ਸਿੰਘ ਨੇ ਆਪਣੇ ਵਿਭਾਗ ਦੀ ਕਲਾਸੀਕਲ ਪੰਜਾਬੀ ਸਾਹਿੱਤ ਪ੍ਰਕਾਸ਼ਨ ਲੜੀ ਦਾ ਮੁੱਢ ਗੁਰੂ ਨਾਨਕ ਦੇਵ ਜੀ ਦੀ ਜਨਮਸਾਖੀ ਨਾਲ ਬੰਨ੍ਹਿਆ ਹੈ; ਫ਼ਾਲ ਅੱਛੀ ਪਈ ਹੈ; ਅਸੀਂ ਉਨ੍ਹਾਂ ਪਾਸੋਂ ਇਸ ਤਰ੍ਹਾਂ ਦੀਆਂ ਕਈ ਹੋਰ ਪੁਸਤਕਾਂ ਦੀ ਆਸ ਰਖ ਸਕਦੇ ਹਾਂ।

ਬਿਸ਼ਨ ਸਿੰਘ ਸਮੁੰਦ੍ਰੀ

ਗੁਰੂ ਨਾਨਕ ਯੂਨੀਵਰਸਿਟੀ,
ਅਮ੍ਰਿਤਸਰ।
੨ ਸਤੰਬਰ ੧੯੭੪

(ਬਿਸ਼ਨ ਸਿੰਘ ਸਮੁੰਦ੍ਰੀ)
ਕੁਲਪਤੀ

# ਵਿਸ਼ੈ ਸੂਚੀ

## ਅੰਤਿਕਾਵਾਂ

# ਚਿਤ੍ਰ

## PLATES

# ਸੰਕੇਤਾਵਲੀ

## ਪੁਸਤਕ ਵਿਚ ਵਰਤੇ ਗਏ ਸੰਕੇਤਾਂ ਦਾ ਬਿਓਰਾ

| | |
|---|---|
| ਆਦਿ ਸਾਖੀਆਂ | : 'ਸ਼ੰਭੂਨਾਥ ਵਾਲੀ ਜਨਮਪਤ੍ਰੀ ਬਾਬੇ ਨਾਨਕ ਜੀ ਕੀ' ਪ੍ਰਸਿੱਧ ਨਾਂ 'ਆਦਿ ਸਾਖੀਆਂ' । |
| ਸ੍ਰੀ ਗੁ. ਗ੍ਰੰ. ਸਾ. | : ਸ੍ਰੀ ਗੁਰੂ ਗ੍ਰੰਥ ਸਾਹਿਬ (ਆਦਿ ਗ੍ਰੰਥ) |
| ਗੰ. ਸਿੰ. | : ਡਾ. ਗੰਡਾ ਸਿੰਘ ਦੀ ਨਿਜੀ ਲਾਇਬ੍ਰੇਰੀ ਵਿਚ ਪਇਆ 'ਗੋਸ਼ਟ ਅਜਿਤਾ ਰੰਧਾਵਾ ਕੀ' ਦਾ ਇਕ ਨੁਸਖ਼ਾ |
| ਜ. ਸ. (ਬਾਲਾ) | : ਜਨਮਸਾਖੀ ਭਾਈ ਬਾਲਾ ਵਾਲੀ |
| ਜ. ਸ. (ਮਿਹਰਬਾਨ) | : ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ (ਮਿਹਰਬਾਨ ਵਾਲੀ) |
| ਪੁ. ਜ. ਸਾ. | : ਪੁਰਾਤਨ ਜਨਮਸਾਖੀ |
| ਸਿ. ਰੈ. ਲਾ. | : ਸਿਖ ਰੈਫ਼ਰੈਂਸ ਲਾਇਬ੍ਰੇਰੀ, ਅੰਮ੍ਰਿਤਸਰ |
| ਸੈਂ. ਪ. ਲਾ. | : ਸੈਂਟਰਲ ਪਬਲਿਕ (ਸਟੇਟ) ਲਾਇਬ੍ਰੇਰੀ, ਪਟਿਆਲਾ |

**ਨੋਟ** : ਇਹ ਜਨਮਸਾਖੀ ਛਾਪਦੇ ਸਮੇਂ ਮੂਲ ਹੱਥ-ਲਿਖਤ ਦੇ ਸ਼ਬਦ-ਜੋੜਾਂ ਨੂੰ ਓਵੇਂ ਜਿਵੇਂ ਰਹਣ ਦਿੱਤਾ ਗਇਆ ਹੈ ਤਾਂ ਜੋ ਪਾਠਕ ਉਸ ਵੇਲੇ ਦੇ ਲਿਖਣ-ਢੰਗ ਤੋਂ ਜਾਣੂ ਹੋ ਸਕਣ । ਮੂਲ ਰੂਪ ਵਿਚ ਇਹ ਸ਼ਬਦ-ਜੋੜ ਉਹੀ ਹਨ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹਨ । ਅਸੀਂ ਇਸੇ ਕਾਰਣ ਭੂਮਿਕਾ ਆਦਿ ਵਿਚ ਵੀ ਉਹੀ ਸ਼ਬਦ-ਜੋੜ ਨਿਭਾਏ ਹਨ ਤਾਂ ਜੋ ਇੱਕੋ ਲਿਖਤ ਵਿਚ ਵੱਖ ਵੱਖ ਸ਼ਬਦ-ਜੋੜਾਂ ਕਾਰਣ ਗੜਬੜ ਮਚੀ ਨ ਦਿਸ ਆਵੇ ।

[ ਸੰਪਾਦਕ ]

## ੧

# ਮੂਲਾਧਾਰ ਹੱਥ-ਲਿਖਤ ਦੀ ਵਿਥਿਆ

ਹੱਥਲੀ ਪੁਸਤਕ, 'ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ', ਇੰਡੀਆ ਆਫ਼ਿਸ ਲਾਇਬ੍ਰੇਰੀ (ਲੰਡਨ) ਦੀ ਹੱਥ-ਲਿਖਤ **Panj. B** 40 ਦਾ ਉਤਾਰਾ ਹੈ। ਇਹ ਹੱਥ-ਲਿਖਤ ਕੋਲਬ੍ਰੁਕ ਵਾਲੀ ਜਨਮਸਾਖੀ ਨਾਲੋਂ, ਜਿਹੜੀ ਹੁਣ 'ਪੁਰਾਤਨ ਜਨਮਸਾਖੀ' ਦੇ ਨਾਂ ਨਾਲ ਪ੍ਰਸਿੱਧ ਹੈ, ਵੱਖਰੀ ਹੈ। 'ਪੁਰਾਤਨ ਜਨਮਸਾਖੀ' ਦਾ ਮੂਲ ਖਰੜਾ ਵੀ ਇੰਡੀਆ ਆਫ਼ਿਸ ਲਾਇਬ੍ਰੇਰੀ (ਹੁਣ ਫ਼ਾਰੇਨ ਐਂਡ ਕਾਮਵੈਲਥ ਆਫ਼ਿਸ, ਲੰਡਨ) ਵਿਚ ਸੁਰਖਿਅਤ ਹੈ ਤੇ ਉਸ ਦਾ ਨੰਬਰ **Panj. B** 6 ਹੈ। ਹੱਥ-ਲਿਖਤ **Panj. B** 40 ਕੋਲਬ੍ਰੁਕ ਵਾਲੀ ਜਨਮਸਾਖੀ ਤੋਂ ਬਹੁਤ ਪਿੱਛੋਂ, ਵੀਹਵੀਂ ਸਦੀ ਈਸਵੀ ਦੇ ਸ਼ੁਰੂ ਵਿਚ, ਲੰਡਨ ਪਹੁੰਚੀ। ਇਸ ਵਿਚ ੫੭ ਰੰਗੀਨ ਚਿਤ੍ਰ ਹਨ ਤੇ ਇਹ ਆਮ ਹੱਥ-ਲਿਖਤਾਂ ਨਾਲੋਂ ਇਸ ਗੱਲ ਵਿਚ ਵਿਸ਼ੇਸ਼ ਹੈ ਕਿ ਇਸ ਵਿਚ ਇਸ ਪੋਥੀ ਦੇ ਲਿਖਣ ਵਾਲੇ ਦਾ ਨਾਂ, ਲਿਖਵਾਉਣ ਵਾਲੇ ਦਾ ਪਤਾ, ਲਿਖੇ ਜਾਣ ਦਾ ਸੰਮਤ, ਤੇ ਚਿਤ੍ਰ ਬਣਾਉਣ ਵਾਲੇ ਸੰਬੰਧੀ ਸੂਚਨਾ ਦਿੱਤੀ ਹੋਈ ਹੈ। ਚਿਤ੍ਰਿਤ ਤੇ ਮਿਤੀਬਧ ਜਨਮਸਾਖੀਆਂ ਵਿੱਚੋਂ ਇਹ ਸਿਵਾਇ ੧੭੧੫ ਬਿਕ੍ਰਮੀ/੧੬੫੮ ਈਸਵੀ ਵਿਚ ਲਿਖੀ ਗਈ ਭਾਈ ਬਾਲਾ ਵਾਲੀ ਜਨਮਸਾਖੀ[1] ਦੇ, ਹੋਰਨਾਂ ਸਾਰਿਆਂ ਨਾਲੋਂ ਪੁਰਾਣੀ ਹੈ ਤੇ ਇਸ ਕਾਰਣ ਸਾਡੇ ਉਚੇਚੇ ਧਿਆਨ ਦੀ ਮੰਗ ਕਰਦੀ ਹੈ।

ਇਸ ਜਨਮਸਾਖੀ ਦੇ ਵਿਦਵਾਨਾਂ ਦਾ ਧਿਆਨ ਆਪਣੇ ਵਲ ਖਿੱਚਣ ਦੀ ਕਹਾਣੀ ਬੜੀ ਵਿਚਿਤ੍ਰ ਹੈ। ਸਭ ਤੋਂ ਪਹਲਾਂ ਇਹ ਪੰਜਾਬੀ ਜਗਤ ਦੇ ਪ੍ਰਸਿੱਧ ਖੋਜਕਾਰ, ਜੀ. ਬੀ. ਸਿੰਘ (ਕਰਤਾ 'ਪ੍ਰਾਚੀਨ ਬੀੜਾਂ') ਦੇ, ਜੋ ਢੇਰ ਚਿਰ ਤੋਂ 'ਸਾਖੀਆਂ ਦੀ ਹਕੀਕਤ'[2] ਨਾਮੀ ਪੁਸਤਕ ਉਤੇ ਕੰਮ ਕਰ ਰਹਿਆ ਸੀ, ਧਿਆਨ ਦਾ ਕੇਂਦ੍ਰ ਬਣੀ। ਵੀਹਵੀਂ ਸਦੀ ਦੇ ਪੰਜਵੇਂ ਦਹਾਕੇ ਦੇ ਅੰਤਲੇ ਦਿਨਾਂ ਵਿਚ ਜਦੋਂ ਆਪ ਲੰਡਨ ਗਏ ਤਾਂ ਉਥੇ ਪਰਾਤਨ ਖਰੜਿਆਂ ਦੀ ਖੋਜ ਕਰਦਿਆਂ ਇਹ ਜਨਮਸਾਖੀ ਆਪ ਜੀ ਦੀ ਨਜ਼ਰੇ ਚੜ੍ਹੀ। ਆਪ ਜੀ ਦੀ ਪਾਰਖੂ ਨਜ਼ਰ ਨੇ ਇਸ ਦੀ ਮਹੱਤਾ ਨੂੰ ਫੌਰਨ ਭਾਂਪ ਲਇਆ ਅਤੇ ਇਸ ਨਵੀਂ ਲੱਭਤ ਤੋਂ ਗਦ ਗਦ ਹੋ ਕੇ ਇਕ ਚਿੱਠੀ ਪ੍ਰੋ. ਪ੍ਰੀਤਮ ਸਿੰਘ (ਪਟਿਆਲਾ) ਨੂੰ ਇਸ ਭਾਵ ਦੀ ਲਿਖੀ ਕਿ ਉਨ੍ਹਾਂ ਨੂੰ ਗੁਰੂ ਬਾਬੇ ਦੀ ਜੀਵਨੀ ਸੰਬੰਧੀ ਇਕ ਐਸੀ ਹੱਥ-ਲਿਖਤ ਮਿਲ ਗਈ ਹੈ ਜਿਸ ਨੂੰ ਬਜਾ ਤੌਰ ਤੇ "ਗੁਰੂ ਬਾਬੇ ਦੀਆਂ ਸਾਖੀਆਂ ਦੀ ਗੰਗੋਤਰੀ" ਕਹਿਆ ਜਾ ਸਕਦਾ ਹੈ। ਚਿੱਠੀ ਪੜ੍ਹ ਕੇ ਪ੍ਰੋ. ਪ੍ਰੀਤਮ ਸਿੰਘ ਦੀ ਉਤਕੰਠਾ ਜਾਗੀ ਅਤੇ ਉਸ ਨੇ ਉਸ ਸਮੇਂ ਦੇ ਆਰਕਾਈਵਜ਼ ਅਤੇ ਪੰਜਾਬੀ ਵਿਭਾਗ, ਪਟਿਆਲਾ, ਦੇ ਡਾਇਰੈਕਟਰ, ਡਾ. ਗੰਡਾ ਸਿੰਘ, ਨੂੰ ਇਸ ਜਨਮਸਾਖੀ ਦੀ ਫੋਟੋ-ਸਟੇਟ ਕਾਪੀ ਹਾਸਲ ਕਰਨ ਲਈ ਕਹਿਆ। ਡਾ. ਗੰਡਾ ਸਿੰਘ ਨੇ, ਜਿਨ੍ਹਾਂ ਦੇ ਅਸੀਂ ਪੰਜਾਬ ਭਰ ਦੀਆਂ ਲਗਪਗ ਸਾਰੀਆਂ ਹੀ ਨਾਂ ਲੈਣ ਜੋਗੀਆਂ ਲਾਇਬ੍ਰੇਰੀਆਂ ਸਥਾਪਿਤ ਕਰਨ ਦੇ ਰਿਣੀ ਹਾਂ, ਪ੍ਰੋਫ਼ੈਸਰ ਪ੍ਰੀਤਮ ਸਿੰਘ ਦੀ ਇਸ ਬੇਨਤੀ ਨੂੰ ਸ੍ਵੀਕਾਰ ਕਰਦਿਆਂ ਹੋਇਆਂ ਇਸ ਦੀ ਇਕ ਫੋਟੋ-ਸਟੇਟ ਕਾਪੀ ਇਸ ਸ਼ਤਾਬਦੀ ਦੇ ਛੇਵੇਂ ਦਹਾਕੇ ਦੇ ਆਰੰਭ ਵਿਚ ਪੰਜਾਬੀ ਵਿਭਾਗ, ਪਟਿਆਲਾ, ਦੀ ਲਾਇਬ੍ਰੇਰੀ ਲਈ ਮੰਗਵਾ ਦਿੱਤੀ।[3]

---

[1]ਇਹ ਜਨਮਸਾਖੀ ਹੌਜ਼ ਕਾਜ਼ੀ, ਦਿੱਲੀ, ਦੇ ਵਸਨੀਕ ਸੁਰਗਵਾਸੀ ਪਿਆਰੇ ਲਾਲ ਦੇ ਨਾਂ ਨਾਲ ਜੁੜੀ ਹੋਈ ਹੈ। ਅੱਜ ਕੱਲ ਇਹ ਉਸ ਦੇ ਭਤੀਜੇ ਦੇ ਕਬਜ਼ੇ ਵਿਚ ਹੈ ਤੇ ਇਸ ਦੀਆਂ ਫ਼ੋਟੋ-ਸਟੇਟ ਕਾਪੀਆਂ ਪੰਜਾਬੀ ਯੂਨੀਵਰਸਿਟੀ, ਪਟਿਆਲਾ, ਅਤੇ ਗੁਰੂ ਨਾਨਕ ਯੂਨੀਵਰਸਿਟੀ, ਅੰਮ੍ਰਿਤਸਰ, ਦੇ ਪੁਸਤਕਾਲਿਆਂ ਵਿਚ ਸੁਰਖਿਅਤ ਹਨ।

[2]ਇਸ ਪੁਸਤਕ ਵਲ ਸੰਕੇਤ ਸੁਰਗਵਾਸੀ ਲੇਖਕ ਨੇ ਆਪਣੀ ਪੁਸਤਕ 'ਪ੍ਰਾਚੀਨ ਬੀੜਾਂ' ਵਿਚ ਕੀਤਾ ਹੈ (ਪੰਨਾ ੩, ਫੁ. ਨੋਟ)। ਪਰ ਇਹ ਛਪ ਨਹੀਂ ਸਕੀ ਤੇ ਨ ਹੀ ਇਸ ਦਾ ਖਰੜਾ ਸਾਨੂੰ ਕਿਤੇ ਵੇਖਣਾ ਨਸੀਬ ਹੋਇਆ ਹੈ, ਭਾਵੇਂ ਸ੍ਰੀ ਜੀ. ਬੀ. ਸਿੰਘ ਦੇ ਦਾਮਾਦ ਜੀ. ਐਸ. ਖੋਸਲਾ ਇਸ ਦੇ ਆਪਣੇ ਕੋਲ ਹੋਣ ਦਾ ਦਾਅਵਾ ਕਰਦੇ ਹਨ।

[3]ਦੇਖੋ : ਹੱਥ-ਲਿਖਤ ਨੰ. ੪੭੪।

ਪੰਜਾਬੀ ਵਿਭਾਗ, ਪਟਿਆਲਾ, ਵਿਚ ਪਈ ਇਸ ਫੋਟੋ-ਸਟੈਟ ਕਾਪੀ ਤੋਂ ਕਿਸੇ ਵਿਦਵਾਨ ਲਾਭ ਉਠਾਇਆ ਜਾਂ ਨਹੀਂ ?—ਇਸ ਸੰਬੰਧੀ ਕੁਝ ਕਹਣਾ ਔਖਾ ਹੈ। ਇੰਞ ਪ੍ਰਤੀਤ ਹੁੰਦਾ ਹੈ ਕਿ ਪ੍ਰਸਿੱਧ ਖੋਜਕਾਰ ਸੁਰਗਵਾਸੀ ਭਾਈ ਰਣਧੀਰ ਸਿੰਘ ਨੇ ਇਸ ਨੂੰ ਛੇਵੇਂ ਦਹਾਕੇ ਦੇ ਸ਼ੁਰੂ (੧੯੫੪-੫੫ ਈ.) ਵਿਚ ਵਾਚਿਆ, ਪਰ ਉਹ ਇਸ ਦੀ ਥਾਹ ਨ ਪਾ ਸਕਿਆ। ਇਨ੍ਹਾਂ ਸਤਰਾਂ ਦੇ ਲੇਖਕ ਨੇ ਖ਼ੁਦ ਇਸ ਨੂੰ ੧੯੫੯-੬੦ ਵਿਚ, ਜਦੋਂ ਉਹ ਭਾਸ਼ਾ ਵਿਭਾਗ, ਪਟਿਆਲਾ, ਵਲੋਂ ਤਜਵੀਜ਼ ਕੀਤੀ ਗਈ ਪੁਸਤਕ 'ਪੰਜਾਬੀ ਸਾਹਿਤ ਦਾ ਇਤਿਹਾਸ' ਲਈ "ਪੰਜਾਬੀ ਗੱਦ ਦੀ ਉਤਪੱਤੀ ਤੇ ਵਿਕਾਸ" ਨਾਂ ਦੇ ਅਧਿਆਇ ਤੇ ਕੰਮ ਕਰ ਰਹਿਆ ਸੀ, ਵਾਚਿਆ, ਪਰ ਇਸ ਦੀ ਤਹ ਤਕ ਪਹੁੰਚਣ ਦੀ ਕਠਿਨਾਈ ਨੂੰ ਮੁਖ ਰਖਦਿਆਂ ਅਤੇ ਹੱਥ ਵਿਚ ਲਏ ਅਧਿਆਇ ਦੇ ਖ਼ਤਮ ਕਰਨ ਦੀ ਕਾਹਲ ਵਿਚ ਇਸ ਦੇ ਮੁਲਾਂਕਣ ਦੀ ਸਮੱਸਿਆ ਨੂੰ ਕੁਝ ਚਿਰ ਲਈ ਪਿੱਛੇ ਪਾ ਦਿੱਤਾ। ਇਹ ਕੰਮ ਉਸ ਨੇ ਅੰਤ ਆਪਣੇ ਸ਼ੋਧ-ਪ੍ਰਬੰਧ, *A Critical Survey of Panjabi Prose in the Seventeenth Century* ਦੀ ਤਿਆਰੀ ਸਮੇਂ, ਸਾਲ ੧੯੬੭-੬੮ ਵਿਚ, ਕੀਤਾ। ਪਰੰਤੂ, ਇਸ ਤੋਂ ਪਹਲਾਂ ਇਕ ਹੋਰ ਵਿਦਵਾਨ, ਡਾ. ਡਬਲਿਊ. ਐਚ. ਮੈਕਲਾਉਡ ਨੇ ਇਸ ਨੂੰ ਆਪਣੇ ਸ਼ੋਧ-ਪ੍ਰਬੰਧ, *Guru Nanak and the Sikh Religion* ਵਿਚ ਧਿਆਨ ਦਾ ਕੇਂਦ੍ਰ ਬਣਾਇਆ ਅਤੇ ਇਸ ਸੰਬੰਧੀ ਕੁਝ ਜਾਣਕਾਰੀ *Journal of Indian History* ਵਿਚ ਵੀ ਦਿੱਤੀ।[4] ਇਸੇ ਦੌਰਾਨ ਸਿਖ ਹਿਸਟਰੀ ਰਿਸਰਚ ਡਿਪਾਰਟਮੈਂਟ, ਖ਼ਾਲਸਾ ਕਾਲਿਜ, ਅੰਮ੍ਰਿਤਸਰ, ਦੇ ਮੁਖੀ, ਪ੍ਰੋ. ਕਿਰਪਾਲ ਸਿੰਘ ਨੇ ਇਸ ਨੂੰ ੧੯੬੪ ਵਿਚ ਲੰਡਨ ਜਾ ਲੱਭਿਆ ਤੇ ਇਸ ਦੀ ਇਕ ਮਾਈਕ੍ਰੋਫਿਲਮ ਕਾਪੀ ਹਾਸਲ ਕਰਕੇ ਪੰਜਾਬ ਸਟੇਟ ਆਰਕਾਈਵਜ਼, ਪਟਿਆਲਾ, ਪਾਸ ਜਮ੍ਹਾ ਕਰਾਈ; ਪਰ, ਨਾਲ ਹੀ, ਇਕ ਉਤਾਰਾ ਖ਼ਾਲਸਾ ਕਾਲਿਜ, ਅੰਮ੍ਰਿਤਸਰ, ਦੀ ਲਾਇਬ੍ਰੇਰੀ ਲਈ ਵੀ ਰੱਖ ਲਇਆ। ਇਸ ਹੱਥ-ਲਿਖਤ ਦੀ ਇਕ ਮਾਈਕ੍ਰੋਫਿਲਮ ਕਾਪੀ ਡਾ. ਡਬਲਿਊ. ਐਚ. ਮੈਕਲਾਉਡ ਦੀ ਕ੍ਰਿਪਾ ਨਾਲ ਬੇਰਿੰਗ ਕ੍ਰਿਸਚੀਅਨ ਕਾਲਿਜ, ਬਟਾਲਾ, ਦੇ ਪੁਸਤਕਾਲੇ ਵਿਚ ਵੀ ਪਹੁੰਚੀ। ਪਿੱਛੋਂ ਜਦੋਂ ਡਾ. ਕਿਰਪਾਲ ਸਿੰਘ ਪੰਜਾਬੀ ਯੂਨੀਵਰਸਿਟੀ, ਪਟਿਆਲਾ, ਦੇ ਪੰਜਾਬ ਹਿਸਟਾਰੀਕਲ ਸਟੱਡੀਜ਼ ਵਿਭਾਗ ਵਿਚ ਅਸਿਸਟੈਂਟ ਡਾਇਰੈਕਟਰ ਜਾ ਲਗੇ, ਤਾਂ ਉਨ੍ਹਾਂ ਇਸ ਜਨਮਸਾਖੀ ਸੰਬੰਧੀ ਇਕ ਖੋਜ-ਪਤ੍ਰ ਪੰਜਾਬ ਹਿਸਟਰੀ ਕਾਨਫਰੰਸ ਦੇ ੧੪-੧੫ ਮਾਰਚ, ੧੯੬੯ ਨੂੰ ਪਟਿਆਲਾ ਵਿਚ ਹੋਏ ਸਮਾਗਮ ਵਿਚ ਪੜ੍ਹਿਆ[5]। ਇਸ ਸਮੇਂ ਤਕ ਡਾ. ਡਬਲਿਊ. ਐਚ. ਮੈਕਲਾਉਡ ਵੀ ਇਸ ਜਨਮਸਾਖੀ ਤੇ ਆਧਾਰਿਤ ਕੁਝ ਲੇਖ ਪੜ੍ਹ ਤੇ ਛਾਪ ਚੁਕੇ ਸਨ ਤੇ ਉਨ੍ਹਾਂ ਦਾ ਉਪਰ-ਕਥਿਤ ਸ਼ੋਧ-ਪ੍ਰਬੰਧ ਵੀ ਛਪ ਚੁਕਾ ਸੀ। ਇੰਞ, ਗੁਰੂ ਨਾਨਕ ਦੀ ਪੰਜਵੀਂ ਜਨਮ-ਸ਼ਤਾਬਦੀ ਤਕ ਇਹ ਜਨਮਸਾਖੀ ਸੁਤੰਤਰ ਜਾਂ ਪ੍ਰੇਰਿਤ ਰੂਪ ਵਿਚ ਪੰਜਾਬ ਦੇ ਅਤੇ ਬਾਹਰਲੇ ਵਿਦਵਾਨਾਂ ਦੇ ਧਿਆਨ ਦਾ ਕੇਂਦ੍ਰ ਬਣ ਚੁਕੀ ਸੀ ਜਿਸ ਵਾਸਤੇ ਇਸ ਲੇਖਕ ਦੇ ਮਨ ਵਿਚ ਇਸ ਨੂੰ ਪਾਠਕਾਂ ਦੇ ਲਾਭ ਹਿਤ ਛਾਪ ਦੇਣ ਦਾ ਸੰਕਲਪ ਪੈਦਾ ਹੋਇਆ। ਹੱਥਲੀ ਪੁਸਤਕ ਇਸੇ ਸੰਕਲਪ ਦਾ ਸਿੱਟਾ ਹੈ। ਇਸ ਦਾ ਖਰੜਾ ਗੁਰੂ ਨਾਨਕ ਦੀ ਪੰਜ ਸੌ ਸਾਲਾ ਸ਼ਤਾਬਦੀ ਵਾਲੇ ਸਾਲ ਵਿਚ ਤਿਆਰ ਹੋ ਚੁਕਾ ਸੀ, ਪਰ ਉਦੋਂ ਇਹ ਪ੍ਰਕਾਸ਼ਕ ਦੀ ਘਾਟ ਕਾਰਣ ਛਪ ਨ ਸਕੀ। ਇਸੇ ਦੌਰਾਨ ਕਈ ਨਵੇਂ ਤੱਥ ਅੱਖਾਂ ਸਾਮ੍ਹਣੇ ਆਏ। ਉਨ੍ਹਾਂ ਨੂੰ ਵੀ ਇਸ ਅਧਿਐਨ ਦਾ ਅੰਗ ਬਣਾ ਲਇਆ ਗਇਆ ਹੈ। ਯਤਨ ਇਸ ਵਿਭਾਗ ਦੀ 'ਕਲਾਸੀਕਲ ਸਾਹਿੱਤ ਪ੍ਰਕਾਸ਼ਨ ਲੜੀ' ਦੀ ਪਹਲੀ ਪੁਸਤਕ ਨੂੰ ਵਧ ਤੋਂ ਵਧ ਪ੍ਰਮਾਣਕ ਬਣਾਉਣ ਦਾ ਹੈ।[6]

[4]Vol. XIV, pt I, No. 133 (April 1967).

[5]"A Study of a Manuscript Janamsakhi in the Old India Office Library," *Papers on Guru Nanak*, pp. 87-95.

[6]ਡਾ. ਡਬਲਿਊ. ਐਚ. ਮੈਕਲਾਉਡ ਵੀ ਅੱਜ ਕਲ ਇਸ ਉਪਰ ਕੰਮ ਕਰ ਰਹੇ ਹਨ। ਉਨ੍ਹਾਂ ਵਲੋਂ ਇਸ ਦਾ ਅੰਗ੍ਰੇਜ਼ੀ ਅਨੁਵਾਦ (ਵਿਆਖਿਆਵਾਂ ਤੇ ਟਿਪਣੀਆਂ ਸਹਿਤ) ਗੁਰੂ ਨਾਨਕ ਯੂਨੀਵਰਸਿਟੀ ਦੁਆਰਾ ਛੇਤੀ ਛਾਪੇ ਜਾਣ ਦੀ ਸੰਭਾਵਨਾ

## ੨

## ਜਨਮਸਾਖੀ-ਸਾਹਿਤ ਦਾ ਪ੍ਰਾਰੰਭ

ਗੁਰੂ ਬਾਬਾ ਨਾਨਕ ਜੀ ਦੀਆਂ ਸਾਖੀਆਂ ਕਦੋਂ ਕੁ ਲਿਖਣੀਆਂ ਸ਼ੁਰੂ ਹੋਈਆਂ ?—ਇਸ ਬਾਰੇ ਕੋਈ ਪ੍ਰਮਾਣਕ ਗੱਲ ਸਾਡੇ ਤਕ ਨਹੀਂ ਪਹੁੰਚੀ। ਭਾਈ ਬਾਲਾ ਵਾਲੀ ਜਨਮਸਾਖੀ ਦਾ ਇਹ ਦਾਅਵਾ ਕਿ ਇਹ ਜਨਮਸਾਖੀ ੧੫੮੨ ਬਿਕ੍ਰਮੀ ਵਿਚ ਮੁਖਸਤ ਬਾਲਾ, ਗੁਰੂ ਅੰਗਦ ਨੇ ਲਿਖਵਾਣੀ ਸ਼ੁਰੂ ਕੀਤੀ ਤੇ ਇਸ ਦੇ ਲਿਖਣ ਉਪਰ "ਦੋਇ ਮਹੀਨੇ ਸਤਾਰਹ ਦਿਨ ਲਗੇ ਆਹੇ" ਤਰਕ ਦੀ ਕਸਵੱਟੀ ਉਪਰ ਪੂਰਾ ਨਹੀਂ ਉਤਰਦਾ। ੧੫੮੨ ਬਿਕ੍ਰਮੀ ਵਿਚ ਇਕ ਤਾਂ ਗੁਰੂ ਨਾਨਕ ਜੀ ਆਪ ਜੀਵਿਤ ਸਨ (ਆਪ ਦਾ ਦੇਹਾਂਤ ੧੫੯੬ ਬਿਕ੍ਰਮੀ ਵਿਚ ਹੋਇਆ), ਦੂਜੇ, ਇਕ ਵੇਰਵੇ ਅਨੁਸਾਰ, ਅਜੇ ਭਾਈ ਲਹਣਾ ਜੀ ਗੁਰੂ ਜੀ ਦੀ ਹਜ਼ੂਰੀ ਵਿਚ ਆਏ ਨਹੀਂ ਸਨ। ਨਾਲੇ, ਇਸ ਜਨਮਸਾਖੀ ਵਿਚ ਭਾਈ ਬਾਲਾ ਨੂੰ ਜਿਸ ਤਰ੍ਹਾਂ ਸਰਬੱਗ ਤੇ ਲਗ ਪਗ ਸਭ ਥਾਵਾਂ ਤੇ ਵਿਆਪਕ ਦਰਸਾਇਆ ਹੈ, ਉਹ ਦਮੋਦਰ ਦੀ ਹੀਰ ਦੀ "ਆਖ ਦਮੋਦਰ ਮੈਂ ਅੱਖੀਂ ਡਿੱਠਾ" ਵਾਲੀ ਭਰੋਸਾ-ਦੁਆਊ ਵਿਧੀ ਤੋਂ ਵਧ ਕੁਝ ਨਹੀਂ। ਸੋ, ਇਸ ਨੂੰ ਬਹੁਤੀ ਮਹੱਤਾ ਦੇਣੀ ਬਣਦੀ ਨਹੀਂ।

ਇਕ ਹੋਰ ਸ੍ਰੋਤ ਜੋ ਸਾਖੀਆਂ ਰਚੇ ਜਾਣ ਦੀ ਕ੍ਰਿਆ ਵਲ ਸੰਕੇਤ ਕਰਦਾ ਹੈ, ਹਰਿ ਜੀ ਰਚਿਤ 'ਗੋਸ਼ਟਿ ਸ੍ਰੀ ਸਤਿਗੁਰੂ ਮਿਹਰਬਾਨ ਜੀ ਕੀ' ਹੈ। ਸ੍ਰੀ ਮਿਹਰਬਾਨ ਜੀ ਦੇ ਅਧਿਆਤਮਿਕ ਤੇ ਸਾਹਿਤਕ ਯਤਨਾਂ ਦਾ ਉੱਲੇਖ ਕਰਦਾ ਸ੍ਰੀ ਹਰਿ ਜੀ (ਮ੍ਰਿਤੂ ੧੭੫੬ ਬਿ./੧੬੯੯ ਈ.) ਲਿਖਦਾ ਹੈ :

> ਅਰਿ ਗੁਰੁ ਸਤਿਗੁਰੂ ਜੀ ਕਾ ਐਸਾ ਸੁਭਾਉ ਭਇਆ ਥਾ ਜੋ ਆਠੋ ਪਹਰਿ ਗੁਰਾ ਅਰੁ ਭਗਤਾ ਕੇ ਚਲਾਣੇ ਹੀ ਕੀਆ ਬਾਤਾ ਕੀਜੀਅਹਿ। ਅਰੁ ਗਿਆਨੁ ਕਥਾ ਭਾਗਵਤੁ ਅਰੁ ਭਾਰਥ ਕੀ ਕਥਾ ਸਭ ਮੁਖੁ ਕਰਿ [ਕਰਿ] ਕੀਜੀਅਹਿ ॥ ਅਰਿ ਗੀਤਾ ਸਾਰੀ ਕਾ ਅਰਥੁ ਮੁਖ ਹੀ ਕਰਿ ਕਰਿ ਕਹੀਐ ॥ ਖਰੇ ਹੀ ਆਨੰਦਮਾਨੁ ਰਹੀਐ। **ਅਰੁ ਗੋਸਟੀ ਪੜੀਅਹਿ ਅਰੁ ਸਾਥੇ ਸਵਾਰੀਅਹਿ ॥** ਅਰ ਸਭਨਾ ਗੁਰਾ ਕੀ ਗੋਸਟੀ ਅਰੁ ਸਭਨਾ ਭਗਤਾ ਕੀਆ ਗੋਸਟੀ ਗੁਰੂ ਸਾਹਿਬ ਸਲਾਮਤਿ ਹੋਂਦੇ ਹੀ ਹੋਈਆ ਥੀਆਂ ਅਰੁ ਨੰਗਲੁ ਸਹਰੁ ਸਾਡੇ ਧਉਲੇ ਵਿਚਿ ਚਉਬਾਰੇ ਉਪਰਿ ਗੋਸਟੀ ਕਾ ਆਰੰਭ ਹੋਇਆ ਥਾ ॥ ਤਬ ਆਦਿ ਹੀ ਕੰਬੀਰੁ ਗੋਸਾਈ ਕੀਆ ਗੋਸਟਾ ਭਈ ਥੀਆਂ ॥ ਤਿਸ ਥੀ ਪੀਛੇ ਅਉਰੁ ਸਭੁ ਗੋਸਟੀ ਹੋਈਆ। ਬਾਣੀ ਕਾ ਅਰਥ ਗੁਰੂ ਬਾਬੇ ਨਾਨਕ ਜੀ ਕੇ ਵਚਨਿ ਕਰਿ ਕਰਿ ਹੋਇਆ ॥ ਜੋ ਕਛੁ ਵੇਦ ਪੁਰਾਣ ਕੀ ਬਾਤਿ ਥੀ ਸੋ ਸਭੁ ਬਾਣੀ ਕੇ ਅਰਥਿ ਮਹਿ ਪ੍ਰਗਟ ਕਰਿ ਦਿਖਲਾਈ ॥ ਅਰੁ ਸਭਨਾ ਗੁਰਾ ਕੇ ਅਰੁ ਸਭਨਾ ਭਗਤਾ ਕੇ ਸਬਦ ਜਿਤੁ ਜਿਤੁ ਪਰਥਾਇ ਭਏ ਥੇ ਸੋ ਸਭੁ ਕਹਿ ਸਮਝਾਇ ॥ ਅਰ ਪਿਛਲੇ ਭਗਤਾ ਕੇ ਜਨਮ ਪਰਗਟਿ ਕੀਏ ॥[7]

ਇਸ ਟੂਕ ਵਿਚ ਮੋਟੇ ਟਾਈਪ ਵਿਚ ਦਿੱਤੇ ਸ਼ਬਦ '**ਅਰੁ ਗੋਸਟੀ ਪੜੀਅਹਿ ਅਰੁ ਸਾਥੇ ਹੀ ਸਵਾਰੀਅਹਿ**' ਬੜੇ ਮਹਤ੍ਵਪੂਰਣ ਹਨ। ਇਹ ਸੋਢੀ ਮਿਹਰਬਾਨ ਦੇ ਇਸ ਪਾਸੇ ਪੈਰ ਪਾਣ ਤੋਂ ਪਹਲਾਂ ਗੁਰੂ ਬਾਬੇ ਸੰਬੰਧੀ ਗੋਸ਼ਟਾਂ ਰਚੇ ਜਾਣ ਦਾ ਪਤਾ ਦੇਂਦੇ ਹੈ। ਪੜ੍ਹੀ ਉਹ ਚੀਜ਼ ਜਾਂਦੀ ਹੈ ਜੋ ਅਗੇ ਲਿਖਤ ਵਿਚ ਮੌਜੂਦ ਹੋਵੇ। "ਸੰਵਾਰਨ" ਪਦ ਸੰਪਾਦਨ ਕ੍ਰਿਆ ਵਲ ਸੰਕੇਤ ਕਰਦਾ ਹੈ। ਇਸ ਤੋਂ ਭਾਵ ਅਗੇ ਲਿਖੀ ਜਾ ਚੁਕੀ ਕਿਸੇ ਚੀਜ਼ ਦੀ ਸੋਧ ਸੁਧਾਈ, ਉਸ ਵਿਚ ਲੋੜੀਂਦੀ ਕਾਂਟ ਛਾਂਟ, ਵਧਾ ਚੜ੍ਹਾ ਤੇ ਕਲਾ

[7]ਹੱਥ-ਲਿਖਤ ੩੫੧੦ (ਸਿ. ਰੈ. ਲਾ.), ਪੰਨਾ ੩੪੯ (ੳ)

ਪੱਖ ਤੋਂ ਕੀਤੀਆਂ ਤਬਦੀਲੀਆਂ ਹਨ। ਇਨ੍ਹਾਂ ਦੋਹਾਂ ਪਦਾਂ ਦੀ ਵਰਤੋਂ ਮਿਹਰਬਾਨ ਤੋਂ ਪਹਲਾਂ ਗੋਸ਼ਟਾਂ ਦੇ ਵਜੂਦ ਵਿਚ ਆ ਚੁਕੇ ਹੋਣ ਦਾ ਪਤਾ ਦੇਂਦੀ ਹੈ, ਭਾਵੇਂ ਨਵੀਆਂ ਗੋਸ਼ਟਾਂ ਰਚੇ ਜਾਣ ਦੀ ਸੰਭਾਵਨਾ ਵੀ ਨਾਲ ਨਾਲ ਚਲਦੀ ਹੈ।

ਹੋਰ ਸਬੂਤ ਮਿਹਰਬਾਨ ਦੀ ਪਰੰਪਰਾ ਵਾਲੀ 'ਪੋਥੀ ਹਰਿ ਜੀ' ਵਿਚ "ਗੰਗਾ ਦੇ ਦਰਸ਼ਨ" ਨਾਂ ਦੀ ਸਾਖੀ ਪਿੱਛੇ ਇਸ ਟੂਕ ਦੇ ਆਉਣ ਤੋਂ ਮਿਲਦਾ ਹੈ ਕਿ "ਇਹ ਸਾਖੀ ਅਕਬਰ ਪਾਤਿਸਾਹ ਕਰਿ ਸੁਨਾਈ ਥੀ ਜਬ ਗੁਰੂ ਅਰਜਨੁ ਲਾਹੌਰ ਆਇ ਮਿਲਿਆ ਥਾ ਅਕਬਰ ਪਾਤਿਸਾਹ ਕਉ[8]।" ਗੁਰੂ ਸਾਹਿਬ ਦਾ ਅਕਬਰ ਪਾਤਿਸਾਹ ਨੂੰ ਮਿਲਣਾ ੧੫੮੪ ਅਤੇ ੧੫੯੮ ਈ. ਦੇ ਵਿਚਕਾਰ ਸਿੱਧ ਹੁੰਦਾ ਹੈ, ਜਦੋਂ ਅਕਬਰ ਨੇ ਆਪਣਾ ਹੈਡ ਕੁਆਰਟਰ ਲਾਹੌਰ ਰਖਿਆ ਹੋਇਆ ਸੀ। ਜੇ ਉਪਰਲੀ ਸੂਚਨਾ ਠੀਕ ਹੈ ਤਾਂ ਅਕਬਰ ਨੂੰ ਗੁਰੂ ਸਾਹਿਬ ਦਾ ਮਿਲਣਾ ੧੫੯੮ ਤੋਂ ਪਹਿਲਾਂ ਹੋ ਸਕਦਾ ਹੈ। ਸੋਢੀ ਮਿਹਰਬਾਨ ਦਾ ਜਨਮ ਵਿਦਵਾਨਾਂ ਨੇ ੧੫੮੧ ਈ. ਦਾ ਮੰਨਿਆ ਹੈ। ੧੫੯੮ ਈ. ਤਕ ਮਿਹਰਬਾਨ ਜੀ ਦੀ ਆਯੂ ਕੇਵਲ ੧੭ ਸਾਲ ਦੀ ਬਣਦੀ ਹੈ। ਸੰਭਵ ਪ੍ਰਤੀਤ ਨਹੀਂ ਹੁੰਦਾ ਕਿ ਉਦੋਂ ਤਕ ਉਨ੍ਹਾਂ ਗੋਸ਼ਟੀਆਂ ਰਚ ਲਈਆਂ ਹੋਣ ਤੇ ਉਨ੍ਹਾਂ ਵਿਚੋਂ ਇਕ ਅਕਬਰ ਨੂੰ ਲਾਹੌਰ ਕਿਸੇ ਮੌਕੇ ਤੇ ਸੁਣਾਈ ਵੀ ਗਈ ਹੋਵੇ। ਕਹਣ ਦਾ ਭਾਵ ਇਹ ਕਿ ਜੇ ਕੋਈ ਗੋਸ਼ਟੀ ਸੁਣਾਈ ਗਈ ਹੈ ਤਾਂ ਉਹ ਮਿਹਰਬਾਨ ਰਚਿਤ ਗੋਸ਼ਟੀ ਤੋਂ ਪਹਲਾਂ ਦੀ ਹੋ ਸਕਦੀ ਹੈ। ਇਸ ਲਈ ਉਨ੍ਹਾਂ ਖੋਜਕਾਰਾਂ ਦੀ ਗੱਲ ਨਿਭਦੀ ਨਹੀਂ, ਜਿਹੜੇ ਇਸ ਗੱਲ ਤੇ ਹਠ ਕਰਦੇ ਹਨ ਕਿ ਸਾਖੀਆਂ ਰਚਣ ਦਾ ਕੰਮ ਸੋਢੀ ਮਿਹਰਬਾਨ ਤੋਂ ਸ਼ੁਰੂ ਹੋਇਆ[9]। ਇਹ ਕ੍ਰਿਆ, ਨਿਸ਼ਚੈ ਹੀ, ਉਸ ਤੋਂ ਪਹਲਾਂ ਸ਼ੁਰੂ ਹੋ ਚੁਕੀ ਸੀ; ਮਿਹਰਬਾਨ ਨੇ ਇਸ ਨੂੰ ਕੇਵਲ ਜਾਰੀ ਰੱਖਿਆ ਤੇ ਫਲੀਭੂਤ ਕੀਤਾ।

ਉਪਰਲੇ ਨਿਰਣੈ ਦੀ ਪ੍ਰੋੜ੍ਹਤਾ ਭਾਈ ਗੁਰਦਾਸ ਰਚਿਤ ਪਹਲੀ ਵਾਰ ਤੋਂ ਵੀ ਹੋ ਜਾਂਦੀ ਹੈ। ਭਾਈ ਗੁਰਦਾਸ ਦਾ ਸਮਾਂ ਸ੍ਰੀ ਗੁਰੂ ਅਰਜਨ ਅਤੇ ਉਨ੍ਹਾਂ ਦੇ ਸਪੁਤ੍ਰ ਸ੍ਰੀ ਗੁਰੂ ਹਰਿਗੋਬਿੰਦ ਜੀ ਨਾਲ ਮੇਲ ਖਾਂਦਾ ਹੈ। ਉਨ੍ਹਾਂ ਨੇ ਆਪਣੀ ਲਿਖੀ ਪਹਲੀ ਵਾਰ ਦੀਆਂ ੨੩-੪੫ ਪਉੜੀਆਂ ਵਿਚ ਗੁਰੂ ਬਾਬੇ ਨਾਨਕ ਨਾਲ ਸੰਬੰਧਿਤ ਕੁਝ ਘਟਨਾਵਾਂ ਵਲ ਸੰਕੇਤ ਕੀਤਾ ਹੈ। ਸਭ ਤੋਂ ਪਹਲਾਂ ਬਾਬੇ ਦੇ ਸ੍ਰੀ ਨਿਰੰਕਾਰ ਦੀ ਦਰਗਾਹ ਵਿਚੋਂ "ਬਖ਼ਸ਼ਦਰ" ਪ੍ਰਾਪਤ ਕਰਨ ਤੇ ਫਿਰ ਘਾਲ ਕਮਾਉਣ ਦਾ ਜ਼ਿਕਰ ਹੈ। ਹੋਰ ਪ੍ਰਸੰਗ, ਜਿਨ੍ਹਾਂ ਨੂੰ ਵਧੇਰੇ ਵਿਸਤਾਰ ਨਾਲ ਪੇਸ਼ ਕੀਤਾ ਗਇਆ ਹੈ, ਬਾਬੇ ਦੀ ਸਿੱਧਾਂ ਨਾਲ ਗੋਸ਼ਟ, ਮੱਕੇ ਦਾ ਫੇਰਨਾ, ਬਗ਼ਦਾਦ ਦਾ ਗੜ੍ਹ ਨਿਵਾਉਣਾ, ਮੁਲਤਾਨ ਦੀ ਜ਼ਿਆਰਤ ਕਰਨਾ ਅਤੇ ਬਾਬਰ ਕਿਆਂ ਨੂੰ ਵਰਦਾਨ ਦੇਣਾ ਹਨ। ਕੁਝ ਵੇਰਵਾ ਗੁਰੂ ਅੰਗਦ ਨੂੰ ਗੁਰ-ਗੱਦੀ ਤੇ ਥਾਪਣ ਦਾ ਵੀ ਹੈ। ਇਸ ਤਰ੍ਹਾਂ ਇਸ ਵਾਰ ਨੂੰ "ਗੁਰੂ ਬਾਬੇ ਦੀ ਬੀਜ ਰੂਪ ਜਨਮਸਾਖੀ" ਕਹਿਆ ਜਾ ਸਕਦਾ ਹੈ। ਇਸ ਦੀ ਮੌਜੂਦਗੀ ਇਨ੍ਹਾਂ ਸਾਖੀਆਂ ਦੇ ਮਿਹਰਬਾਨ ਤੋਂ ਪਹਲਾਂ ਰੂਪ ਧਾਰ ਚੁਕੇ ਹੋਣ ਦਾ ਇਹਸਾਸ ਕਰਾਉਂਦੀ ਹੈ। ਬਹੁਤ ਹੱਦ ਤਕ ਇਹ ਕ੍ਰਿਆ ਗੁਰੂ ਬਾਬੇ ਨਾਨਕ ਦੇ ਹੁੰਦਿਆਂ ਜਾਂ ਛੇਤੀ ਪਿੱਛੋਂ ਹੋਣੀ ਸ਼ੁਰੂ ਹੋ ਗਈ ਸੀ। ਗੁਰੂ ਨਾਨਕ ਦੇਵ ਜੀ ਆਪਣੇ ਸਮੇਂ ਦੇ ਮਹਾਨ ਕ੍ਰਾਂਤੀਕਾਰੀ ਨੇਤਾ ਸਨ। ਉਨ੍ਹਾਂ ਦੀ ਚਰਨ-ਛੋਹ ਪਾ ਕੇ ਪੰਜਾਬ ਦੀ ਮੋਈ ਮਿੱਟੀ ਇਕ ਵਾਰ ਫਿਰ ਜੀਉ ਉੱਠੀ ; ਪੰਜਾਬ ਨੂੰ ਇਕ ਨਵਾਂ ਜੀਅ-ਦਾਨ ਮਿਲਿਆ; ਇਕ ਨਵੀਂ ਜੀਵਨ-ਜਾਚ ਆਈ, ਜਿਸ ਨਾਲ ਇਕ ਨਵਾਂ ਆਰਟ ਪ੍ਰਫੁੱਲਿਤ ਹੋਇਆ। ਇਸ ਨੂੰ ਪਾ ਕੇ ਸਾਡੇ ਸਾਹਿਤਕਾਰ ਨਵੇਂ ਸਿਰਿਓਂ ਜੁੜੇ। ਉਨ੍ਹਾਂ ਸਭ ਤੋਂ ਪਹਲਾਂ ਗੁਰੂ ਬਾਬੇ ਦੇ ਬਚਨ ਸੰਭਾਲੇ, ਜੋ ਬਾਣੀ ਦੇ ਰੂਪ ਵਿਚ ਸਨ। ਕਿਸੇ ਨੇ ਕੰਠ ਕਰ ਲਏ, ਕਿਸੇ ਨੇ ਲਿਖ ਲਏ। ਇਸ ਦੇ ਨਾਲ ਹੀ ਇਕ ਹੋਰ ਉਤਸਾਹ ਜਾਗਿਆ।

[8]ਜ. ਸਾ. (ਮਿਹਰਬਾਨ), ਭਾਗ ਦੂਜਾ, ਪੰਨਾ ੧੩੮।

[9]ਇਸ ਮਤ ਦੇ ਧਾਰਣੀ ਡਾ. ਕਿਰਪਾਲ ਸਿੰਘ (ਸੰਪ: 'ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ' ਮਿਹਰਬਾਨ ਵਾਲੀ), ਅਤੇ ਡਾ. ਜਗਜੀਤ ਸਿੰਘ ਕਰਤਾ 'ਆਦਿ ਸਾਖੀਆਂ ਦਾ ਆਲੋਚਨਾਤਮਕ ਅਧਿਐਨ' ਹਨ।

ਇਹ ਸੀ ਆਪਣੇ ਮਹਬੂਬ ਨੇਤਾ, ਆਪਣੇ ਚੋਜੀ ਪ੍ਰੀਤਮ ਬਾਰੇ ਕੁਝ ਜਾਣਨ, ਕੁਝ ਸੁਣਨ ਦਾ। ਇਸ ਉਤਸੁਕਤਾ ਵਿਚੋਂ ਜਨਮਸਾਖੀਆਂ ਪੈਦਾ ਹੋਈਆਂ। ਇਨ੍ਹਾਂ ਦੀ ਅਪੀਲ ਜਨ-ਸਾਧਾਰਣ ਲਈ ਬਹੁਤ ਸੀ। ਬਾਣੀ ਦੀਆਂ ਬਾਰੀਕੀਆਂ ਤਾਂ ਉਹ ਬਹੁਤ ਸਮਝ ਨਹੀਂ ਸਨ ਸਕਦੇ, ਪਰ ਗੁਰੂ ਬਾਬੇ ਦੀਆਂ ਘਟਨਾਵਾਂ ਸੁਣ ਕੇ ਜ਼ਰੂਰ ਵਿਸਮਾਦਿਤ ਹੋ ਸਕਦੇ ਸਨ। ਸੋ, ਉਨ੍ਹਾਂ ਦੀ ਇਸ ਭੁਖ ਨੂੰ ਤ੍ਰਿਪਤਾਉਣ ਲਈ ਸਾਖੀਆਂ ਰਚੀਆਂ ਗਈਆਂ ਤੇ ਇਹ ਗੱਲ ਨਿਸਸੰਕੋਚ ਕਹੀ ਜਾ ਸਕਦੀ ਹੈ ਕਿ ਇਹ ਕ੍ਰਿਆ ਗੁਰੂ ਬਾਬੇ ਦੇ ਸਮਾਉਣ ਤੋਂ ਛੇਤੀ ਪਿੱਛੋਂ ਚਲ ਪਈ; ਐਨ ਸੰਭਵ ਹੈ ਕਿ ਗੁਰੂ ਬਾਬੇ ਦੇ ਆਪਣੇ ਜੀਵਨ-ਕਾਲ ਵਿਚ ਹੀ ਸ਼ੁਰੂ ਹੋ ਗਈ ਹੋਵੇ। ਇਹ ਵੀ ਸੰਭਵ ਹੈ ਕਿ ਇਹ ਸਾਖੀਆਂ ਸ਼ੁਰੂ ਵਿਚ ਕੰਠਸ੍ਤ ਚਲਦੀਆਂ ਰਹੀਆਂ ਹੋਣ ਤੇ ਬਾਅਦ ਵਿਚ ਇਨ੍ਹਾਂ ਨੂੰ, ਸਮਾਂ ਪਾ ਕੇ, ਲਿਖਿਤ ਰੂਪ ਵਿਚ ਲੈ ਆਂਦਾ ਗਇਆ ਹੋਵੇ।

## ੩

## ਸਾਖੀਆਂ ਰਚੇ ਜਾਣ ਦੀ ਵਿਧੀ

ਜਨਮਸਾਖੀਆਂ ਦੇ ਪੁਰਾਣੇ ਹੱਥ-ਲਿਖਤ ਖਰੜੇ ਦੇਖਣ ਤੋਂ ਉਨ੍ਹਾਂ ਵਿਚ ਬਹੁਤ ਸਾਰੀ ਰਲ-ਗਡ ਦੇਖਣ ਵਿਚ ਆਉਂਦੀ ਹੈ। ਕੋਈ ਵੀ ਖਰੜਾ ਕਿਸੇ ਦੂਜੇ ਨਾਲ ਪੂਰਣ ਭਾਂਤ ਨਹੀਂ ਰਲਦਾ; ਇਥੋਂ ਤਕ ਕਿ ਇਕ ਹੀ ਸ਼ਾਖਾ ਦੇ ਅੱਡ ਅੱਡ ਖਰੜੇ ਵੀ—ਉਹ ਭਾਈ ਬਾਲਾ ਵਾਲੀ ਜਨਮਸਾਖੀ ਦੇ ਹਨ ਜਾਂ ਪੁਰਾਤਨ ਜਨਮਸਾਖੀ ਦੇ, ਜਾਂ ਫਿਰ, ਆਦਿ ਸਾਖੀਆਂ ਦੇ—ਆਪਸ ਵਿਚ ਮੇਲ ਨਹੀਂ ਖਾਂਦੇ। ਕਿਸੇ ਵਿਚ ਸਾਖੀਆਂ ਦੀ ਗਿਣਤੀ ਕੁਝ ਹੈ, ਕਿਸੇ ਵਿਚ ਕੁਝ। ਫਿਰ, ਉਨ੍ਹਾਂ ਦੀ ਤਰਤੀਬ ਵਿਚ ਵੀ ਚੋਖਾ ਫ਼ਰਕ ਦੇਖਣ ਵਿਚ ਆਇਆ ਹੈ। ਉਦਾਹਰਣ ਵਜੋਂ, ਜੇ ਇਕ ਵਿਚ ਕਾਵਰੂ ਦੇਸ ਵਾਲੀ ਸਾਖੀ ਸ਼ੁਰੂ ਵਿਚ ਦਿੱਤੀ ਹੋਈ ਹੈ ਤਾਂ ਦੂਜੀ ਵਿਚ ਜਨਮਸਾਖੀ ਦੇ ਅੱਧ ਵਿਚ। ਕਿਸੇ ਹੋਰ ਖਰੜੇ ਵਿਚ ਇਹ ਅੰਤ ਤੇ ਵੀ ਹੋ ਸਕਦੀ ਹੈ। ਜੇ ਕਿਤੇ ਦੋ ਜਾਂ ਚਾਰ ਖਰੜੇ ਆਪਸ ਵਿਚ ਰਲ ਵੀ ਜਾਣ ਤਾਂ ਉਨ੍ਹਾਂ ਵਿਚ ਅੰਕਿਤ ਸਾਖੀਆਂ ਦੇ ਆਕਾਰ ਨਹੀਂ ਰਲਦੇ; ਕੋਈ ਛੋਟੀ ਹੈ, ਕੋਈ ਵੱਡੀ; ਕਿਸੇ ਵਿਚ ਬਾਣੀ ਵਧ ਹੈ, ਕਿਸੇ ਵਿਚ ਪ੍ਰਸੰਗ ਵਧ। ਅਜੇਹਾ ਕਿਉਂ ਹੈ ਤੇ ਇਸ ਦੇ ਉਲਝਾਉ ਕੀ ਹਨ ?

ਇਸ ਪ੍ਰਸ਼ਨ ਦਾ ਉੱਤਰ ਜਨਮਸਾਖੀਆਂ ਦੀ ਰਚਨਾ-ਇਕਾਈ ਵਿਚੋਂ ਲੱਭਿਆ ਜਾ ਸਕਦਾ ਹੈ। ਉਸ ਵੇਲੇ ਦੇ ਲੇਖਕਾਂ ਸਾਮ੍ਹਣੇ ਨਿਸ਼ਾਨਾ, ਆਪਣੇ ਨਾਇਕ ਦੀ ਮੁਕੰਮਲ ਜੀਵਨੀ ਜਾਂ ਜਨਮਸਾਖੀ, ਜਿਵੇਂ ਕਿ ਅੱਜ ਕਲ ਅਸੀਂ ਇਸ ਨੂੰ ਸਮਝਦੇ ਹਾਂ, ਰਚਣਾ ਨਹੀਂ ਸੀ। ਉਨ੍ਹਾਂ ਦਾ ਲਕਸ਼ ਸਗੋਂ ਗੁਰੂ ਸਾਹਿਬ ਦੀਆਂ ਜੀਵਨ-ਘਟਨਾਵਾਂ ਨੂੰ ਵਿਕੋਲਿਤਰੇ ਰੂਪ ਵਿਚ ਲੈ ਕੇ ਕਾਨੀਬਧ ਕਰਨਾ ਸੀ। ਕਹਣ ਦਾ ਭਾਵ ਇਹ ਕਿ ਉਸ ਵੇਲੇ ਰਚਨਾ ਦੀ ਇਕਾਈ ਸਮੁੱਚੀ ਜੀਵਨੀ ਨਹੀਂ ਸੀ, ਬਾਤ ਜਾਂ ਵਾਰਤਾ ਸੀ—ਉਹੀ ਜਿਸ ਨੂੰ ਸਿਖ ਜਗਤ ਵਿਚ "ਸਾਖੀ" ਜਾਂ "ਗੋਸਟਿ" ਕਹਿਆ ਜਾਂਦਾ ਸੀ। ਸਾਖੀਕਾਰ ਆਪਣੇ ਨਾਇਕ ਦੀ ਕੋਈ ਇਕ ਘਟਨਾ ਲੈ ਲੈਂਦਾ ਤੇ ਫਿਰ ਇਸ ਨੂੰ ਉਸ ਦੇ ਸ਼ਰਧਾਲੂਆਂ ਲਈ ਨਾਇਕ ਦਾ ਕੋਈ ਗੁਣ ਉਜਾਗਰ ਕਰਨ, ਉਸ ਦਾ ਕੋਈ ਉਪਦੇਸ਼ ਦ੍ਰਿੜ ਕਰਾਉਣ ਲਈ ਰਚ ਦੇਂਦਾ। ਇੱਕੀਆਂ ਦੁੱਕੀਆਂ ਸਾਖੀਆਂ ਲੋਕਾਂ ਵਿਚ ਚਲਦੀਆਂ ਰਹੰਦੀਆਂ। ਇਨ੍ਹਾਂ ਵਿਚ ਪੜ੍ਹਨ ਵਾਲਿਆਂ ਤੇ ਸੁਣਨ ਵਾਲਿਆਂ ਦੀ ਭਾਵਨਾ ਅਨੁਸਾਰ ਵਾਧੇ ਘਾਟੇ ਹੁੰਦੇ ਰਹਿੰਦੇ। ਇਹ ਵਾਧੇ ਘਾਟੇ ਕਈ ਵਾਰ ਉਤਾਰਾ ਕਰਨ ਵਾਲੇ ਕਰ ਲੈਂਦੇ ਤੇ ਆਪਣੇ ਲਿਖੇ ਨੂੰ ਆਪ ਬਦਲ ਸੰਵਾਰ ਲੈਂਦੇ। ਰਚਨਾ ਵਿਚ ਇਹ ਦਖ਼ਲ-ਅੰਦਾਜ਼ੀ ਇਕ ਪੀੜ੍ਹੀ ਤੋਂ ਦੂਜੀ ਪੀੜ੍ਹੀ ਵਿਚ ਤੇ ਦੂਜੀ ਤੋਂ ਤੀਜੀ ਵਿਚ ਅਤੇ ਤੀਜੀ ਤੋਂ ਅਗਲੀ ਵਿਚ ਨਿਰੰਤਰ ਚਲਦੀ ਰਹੰਦੀ; ਕੋਈ ਇਸ ਨੂੰ ਬੁਰਾ ਨ ਮੰਨਦਾ। ਇਸ ਤਰ੍ਹਾਂ ਦਾ ਕੋਈ ਖ਼ਿਆਲ ਕਿ ਇਹ ਇਕ ਬਿਗਾਨੀ

ਰਚਨਾ ਹੈ ਤੇ ਇਸ ਵਿਚ ਦਖ਼ਲ-ਅੰਦਾਜ਼ੀ ਕਰਨਾ ਯੋਗ ਨਹੀਂ, ਪੜ੍ਹਨ ਸੁਣਨ ਵਾਲਿਆਂ, ਇਥੋਂ ਤਕ ਕਿ ਲੇਖਕਾਂ ਤਕ, ਦੇ ਮਨ ਨੂੰ ਵੀ ਨ ਪੋਂਹਦਾ। ਲੇਖਕ ਬਹੁਤ ਹੱਦ ਤਕ ਨਿਸ਼ਕਾਮ ਸੇਵਕ ਹੁੰਦੇ ; ਆਪਣੇ ਆਪ ਨੂੰ ਜਣਾਉਣ ਦਾ ਉਨ੍ਹਾਂ ਦਾ ਕੋਈ ਖ਼ਿਆਲ ਨ ਹੁੰਦਾ। ਇਸੇ ਕਾਰਣ ਨ ਉਹ ਆਪਣਾ ਨਾਂ ਦੇਂਦੇ ਨ ਲਿਖਣ-ਸੰਮਤ। ਨਕਲ ਕਰਨ ਵਾਲੇ ਵੀ ਕੋਈ ਰੋਸ਼ਨੀ ਨ ਪਾਂਦੇ ਕਿ ਉਨ੍ਹਾਂ ਇਹ ਚੀਜ਼ ਕਿਥੋਂ ਲੈ ਕੇ ਨਕਲ ਕੀਤੀ ਹੈ। ਦੂਜੇ ਪਾਸੇ, ਪੜ੍ਹਨ ਵਾਲੇ ਲਿਖਣ ਵਾਲੇ ਨਾਲੋਂ ਉਸ ਦੀ ਲਿਖਤ ਨੂੰ ਵਧੇਰੇ ਮਹੱਤਾ ਦੇਂਦੇ। ਲਿਖਤ ਨੂੰ ਸੰਵਾਰਨ ਤੇ ਵਧੇਰੇ ਪ੍ਰਮਾਣਕ ਬਣਾਉਣ ਲਈ ਉਸ ਵਿਚ ਵਾਧੇ ਘਾਟੇ ਕਰ ਲਏ ਜਾਂਦੇ; ਕਿਧਰੇ ਕੋਈ ਵੇਰਵਾ ਵਧਾ ਲਇਆ ਜਾਂਦਾ, ਕਿਧਰੇ ਕੋਈ ਨਾਂ, ਤੇ ਕਿਧਰੇ ਪ੍ਰਸੰਗ ਅਨੁਸਾਰ ਨਵਾਂ ਸ਼ਬਦ ਪਾ ਲਇਆ ਜਾਂਦਾ। ਇਹ ਕ੍ਰਿਆ ਨਿਰੰਤਰ ਚਲਦੀ ਰਹੰਦੀ।

ਸਾਖੀਆਂ ਦੇ ਰਚਣ ਦੀ ਕ੍ਰਿਆ ਦਾ ਮੁਖ ਕੇਂਦ੍ਰ, ਬਹੁਤ ਹਦ ਤਕ, ਗੁਰੂ-ਘਰ ਹੁੰਦਾ। ਪਰੰਪਰਾ ਸਾਖੀਆਂ ਰਚੇ ਜਾਣ ਦੀ ਕ੍ਰਿਆ ਗੁਰੂ ਅੰਗਦ ਦੇ ਨਾਂ ਨਾਲ ਜੋੜਦੀ ਹੈ। ਮਿਹਰਬਾਨ ਦੇ ਇਸ ਪਾਸੇ ਕੀਤੇ ਯਤਨਾਂ ਦਾ ਉੱਲੇਖ ਪੁਰਾਤਨ ਹੱਥ-ਲਿਖਤਾਂ ਵਿਚ ਸਪਸ਼ਟ ਭਾਂਤ ਆਇਆ ਹੈ[9]। ਸੋ, ਵਿਦਵਾਨ ਗੁਰੂ-ਵਿਅਕਤੀਆਂ ਪਾਸੋਂ ਉਤਸਾਹ ਲੈ ਕੇ ਜਾਂ ਆਦੇਸ਼ ਪਾ ਕੇ ਗੋਸ਼ਟੀਆਂ ਜਾਂ ਸਾਖੀਆਂ ਰਚਦੇ। ਇਹ ਸਾਖੀਆਂ ਵਿਕੋਲਿਤਰੇ ਰੂਪ ਵਿਚ ਸਿੱਖੀ ਦੇ ਸਾਰੇ ਕੇਂਦ੍ਰਾਂ ਤੇ ਚਲਦੀਆਂ ਰਹੰਦੀਆਂ। ਸਿੱਖੀ ਦੇ ਪ੍ਰਚਾਰਕ ਸੰਗਤਾਂ ਨੂੰ ਸੁਣਾਉਣ ਲਈ ਇਨ੍ਹਾਂ ਨੂੰ ਨਕਲ ਕਰਕੇ ਲੈ ਜਾਂਦੇ ਤੇ ਇਨ੍ਹਾਂ ਦੇ ਸੰਗ੍ਰਹ ਆਪਣੀ ਲੋੜ ਅਨੁਸਾਰ ਤਿਆਰ ਕਰਦੇ ਰਹੰਦੇ ਤੇ ਇਹ ਕ੍ਰਿਆ ਚੋਖਾ ਚਿਰ ਚਲਦੀ ਰਹੰਦੀ। ਫਲਸ੍ਵਰੂਪ, ਇਕ ਦਾ ਸੰਗ੍ਰਹ ਤਰਤੀਬ ਵਿਚ ਤੇ ਸਾਖੀਆਂ ਦੇ ਪਾਠ ਵਿਚ, ਸੁਤਹ ਸਿਧ, ਦੂਜੇ ਨਾਲੋਂ ਫ਼ਰਕ ਪਾ ਜਾਂਦਾ। ਇਹੀ ਕਾਰਣ ਹੈ ਕਿ ਜਨਮਸਾਖੀ ਸੰਗ੍ਰਹਾਂ ਵਿਚ ਬੜੀ ਅੱਡਰਤਾ ਦਿਸ ਆਉਂਦੀ ਹੈ ਤੇ ਕਿਸੇ ਸੰਬੰਧੀ ਵੀ ਯਕੀਨੀ ਤੌਰ ਤੇ ਇਹ ਨਹੀਂ ਕਹਿਆ ਜਾ ਸਕਦਾ ਕਿ ਇਹ ਪ੍ਰਾਚੀਨਤਮ ਹੈ। ਤਾਂ ਵੀ, ਅੱਡ ਅੱਡ ਸੰਗ੍ਰਹਾਂ ਵਿਚ ਮਿਲਦੀਆਂ ਸਾਖੀਆਂ ਦੇ ਤੁਲਨਾਤਮਕ ਅਧਿਐਨ ਤੋਂ ਉਨ੍ਹਾਂ ਦੇ ਮੁੱਢਲੇ ਰੂਪਾਂ ਬਾਰੇ ਕੁਝ ਕੁ ਅਨੁਮਾਨ ਲਾ ਸਕਣਾ ਤੇ ਉਨ੍ਹਾਂ ਦੇ ਵਿਕਾਸ ਦੀ ਵਿਧੀ ਨੂੰ ਦਰਸਾ ਸਕਣਾ ਸੰਭਵ ਹੈ ਤੇ ਇਹ ਅਧਿਐਨ ਆਪਣੇ ਆਪ ਵਿਚ ਬੜਾ ਰੋਚਕ ਹੈ, ਪਰੰਤੂ, ਇਸ ਨੂੰ ਅਸੀਂ ਕਿਸੇ ਅਗਲੇ ਪ੍ਰਕਰਣ ਵਿਚ ਹੱਥ ਵਿਚ ਲਵਾਂਗੇ।

ਇਸ ਤੋਂ ਪਹਲਾਂ ਕਿ ਅਸੀਂ ਇਸ ਪ੍ਰਕਰਣ ਨੂੰ ਛੱਡੀਏ ਸਾਨੂੰ ਇਕ ਜਗਤ-ਪ੍ਰਵਾਣ ਨੇਮ ਚਿਤਾਰਨ ਦੀ ਆਵੱਸ਼ਕਤਾ ਭਾਸਦੀ ਹੈ। ਜਗਤ ਵਿਚ ਮੁੱਢਲੀਆਂ ਕ੍ਰਿਤੀਆਂ ਸਦਾ ਹੀ ਅਣਘੜ, ਸੰਖੇਪ ਤੇ ਕੱਚੇਰੀਆਂ ਰਹੀਆਂ ਹਨ। ਮਨੁੱਖ ਦੀ ਮੁੱਢਲੀ ਅਵਸਥਾ ਤੋਂ ਲੈ ਕੇ ਹੁਣ ਤਕ ਇਹ ਗੱਲ ਇਸੇ ਤਰ੍ਹਾਂ ਚਲੀ ਆਈ ਹੈ ਤੇ ਅੱਗੋਂ ਲਈ ਵੀ ਇਸੇ ਤਰ੍ਹਾਂ ਚਲਦੀ ਰਹੇਗੀ। ਮਨੁੱਖ ਦੇ ਬਣਾਏ ਹੋਏ ਪਹਲੇ ਸੰਦ, ਮਨੁੱਖ ਦੇ ਬਣਾਏ ਹੋਏ ਪਹਲੇ ਘਰ, ਮਨੁੱਖ ਦੇ ਬਣਾਏ ਹੋਏ ਪਹਲੇ ਬਸਤਰ, ਇੱਥੋਂ ਤਕ ਕਿ ਉਸ ਦੀ ਬਣਾਈ ਮੁੱਢਲੀ ਭਾਸ਼ਾ, ਸਭ ਸਾਧਾਰਣ ਤੇ ਕਚਘੜ ਵੰਨਗੀ ਦੀਆਂ ਸਨ। ਸਮੇਂ ਦੇ ਲੰਘਣ ਨਾਲ ਉਨ੍ਹਾਂ ਵਿਚ ਪੁਖ਼ਤਗੀ ਆਉਂਦੀ ਰਹੀ ਤੇ ਹਜ਼ਾਰਾਂ ਤੇ ਲੱਖਾਂ ਸਾਲਾਂ ਦੀ ਮਿਹਨਤ ਪਿੱਛੋਂ ਉਹ ਅੱਜ ਦੇ ਪਰਮਾਣੂ ਯੁਗ ਦੀਆਂ ਚੀਜ਼ਾਂ ਬਣੀਆਂ। ਸਾਖੀਆਂ ਦੇ ਵਿਕਸਿਤ ਹੋਣ ਵਿਚ ਵੀ ਇਹੀ ਅਸੂਲ ਕੰਮ ਕਰਦਾ ਦਿਸ ਆਉਂਦਾ ਹੈ। ਸਾਖੀਆਂ ਦੇ ਲਿਖਣ ਲਈ ਭਾਸ਼ਾ ਤਾਂ ਪੂਰੇ ਰੂਪ ਵਿਚ ਵਿਕਸਿਤ ਸਾਡੇ ਕੋਲ ਮੌਜੂਦ ਸੀ, ਲਿਖਣ-ਢੰਗ ਵੀ ਚਿਰ ਤੋਂ ਸਥਾਪਿਤ ਹੋਇਆ ਹੋਇਆ ਸੀ, ਕੇਵਲ ਵਸਤੂਗਤ ਵੇਰਵਾ ਨਵੀਂ ਚੀਜ਼ ਸੀ। ਇਸੇ ਵਿਚ ਵਿਕਾਸ ਦੀ ਸੰਭਾਵਨਾ ਹੋ ਸਕਦੀ ਸੀ ; ਸੋ ਹੋਈ ਤੇ ਸਾਖੀਆਂ ਆਪਣੇ ਮੁਢਲੇ ਰੂਪ ਤੋਂ ਮਿਹਰਬਾਨ ਵਾਲੀ ਜਨਮਸਾਖੀ ਦੇ ਅਤਿ ਪ੍ਰੌੜ੍ਹ ਅਤੇ ਵਿਸਤ੍ਰਿਤ ਰੂਪ ਨੂੰ ਪਹੁੰਚੀਆਂ।

ਇਸ ਵਿਆਪਕ ਸਿੱਧਾਂਤ ਦੀ ਰੋਸ਼ਨੀ ਵਿਚ ਕੁਝ ਵਿਦਵਾਨਾਂ ਵਲੋਂ ਇਸ ਗੱਲ ਉਤੇ ਜ਼ੋਰ ਦੇਈ ਜਾਣਾ ਕਿ 'ਮਿਹਰਬਾਨ ਵਾਲੀ ਜਨਮਸਾਖੀ' ਸਭ ਤੋਂ ਪਹਲੀ ਕ੍ਰਿਤ ਹੈ ਅਤੇ ਸਾਖੀਆਂ ਦੇ ਬਾਕੀ

[9]ਦੇਖੋ ਪਿੱਛੇ, ਪੰਨਾ ੫; ਅਤੇ ਹੱਥ-ਲਿਖਤ ੬੭੧ (ਸੈ. ਪ. ਲਾ), 'ਸੁਖਦਿਉ ਭਗਤਿ ਕੀ ਗੋਸ਼ਟਿ'।

ਸਾਰੇ ਰੂਪ ਉਸ ਦਾ ਸੰਖੇਪ ਜਾਂ ਚੋਣਵਾਂ ਰੂਪ ਹਨ, ਅਕਲ ਦੀ ਕਸਵੱਟੀ ਉਤੇ ਪੂਰਾ ਨਹੀਂ ਉਤਰਦਾ।[10]

## ੪

## ਪ੍ਰਾਚੀਨ ਜਨਮਸਾਖੀ ਪਰੰਪਰਾਵਾਂ

ਗੁਰੂ ਬਾਬੇ ਦੇ ਜੀਵਨ ਨਾਲ ਸੰਬੰਧਿਤ ਸਾਹਿਤ ਦੀਆਂ ਕਈ ਪਰੰਪਰਾਵਾਂ ਹਨ;[11] ਕੁਝ ਕਵਿਤਾ ਵਿਚ ਹਨ, ਕੁਝ ਵਾਰਤਿਕ ਵਿਚ। ਕਵਿਤਾ ਵਿਚ ਮੰਨੀ ਜਾਂਦੀ ਸਭ ਤੋਂ ਪਹਲੀ ਤੇ ਪ੍ਰਸਿੱਧ ਰਚਨਾ ਭਾਈ ਗੁਰਦਾਸ ਦੀ ਲਿਖੀ ਪਹਲੀ ਵਾਰ ਹੈ। ਇਸ ਵਿਚ ੨੩ਵੀਂ ਪਉੜੀ ਤੋਂ ਲੈ ਕੇ ੪੫ਵੀਂ ਪਉੜੀ ਤਕ ਅਤੇ ੧੧ਵੀਂ ਵਾਰ ਦੀ ੧੩ਵੀਂ ਤੇ ੧੪ਵੀਂ ਪਉੜੀ ਵਿਚ ਗੁਰੂ ਬਾਬੇ ਦੇ ਕੌਤਕ ਦਰਜ ਹਨ। ਇਨ੍ਹਾਂ ਪਉੜੀਆਂ ਵਿਚ ਘਟਨਾ ਦਾ ਵਿਸਥਾਰ ਨਹੀਂ; ਬੀਜ ਰੂਪ ਘਟਨਾਵਾਂ ਹਨ। ਭਾਈ ਗੁਰਦਾਸ ਰਚਿਤ ਵਾਰ ਵਿਚ ਵਿਸਥਾਰ ਵਿਚ ਜਾਣ ਦੀ ਲੋੜ ਵੀ ਨਹੀਂ ਸੀ, ਕਿਉਂਜੋ ਭਾਈ ਗੁਰਦਾਸ ਤਾਂ ਗੁਰੂ ਮਹਾਰਾਜ ਦਾ ਜਸ ਗਾਇਣ ਕਰ ਰਹੇ ਸਨ ਜਿਸ ਵਿਚ ਉਨ੍ਹਾਂ ਦੀ ਦਿਗ-ਵਿਜੈ ਦਾ ਉੱਲੇਖ ਆਪਣੇ ਆਪ ਆ ਜਾਣਾ ਸੀ। ਜਿਸ ਸਮੇਂ ਗੁਰੂ ਨਾਨਕ ਦੇਵ ਜੀ ਪੰਜਾਬ ਵਿਚ ਵਿਚਰ ਰਹੇ ਸਨ, ਉਸ ਸਮੇਂ ਪੰਜਾਬ ਵਿਚ ਧਾਰਮਿਕ ਤਲ ਤੇ ਦੋ ਵੱਡੀਆਂ ਸੰਪ੍ਰਦਾਵਾਂ ਕੰਮ ਕਰ ਰਹੀਆਂ ਸਨ: ਇਕ ਸੀ ਇਸਲਾਮ ਦੀ ਸੂਫ਼ੀ ਸੰਪ੍ਰਦਾਇ; ਦੂਜੇ ਸਨ ਨਾਥ ਜੋਗੀ। ਇਨ੍ਹਾਂ ਦੋਹਾਂ ਨਾਲ ਗੁਰੂ ਨਾਨਕ ਦੇਵ ਜੀ ਨੇ ਟੱਕਰ ਲਈ ਅਤੇ ਉਸ ਵਿੱਚੋਂ ਵਿਜਈ ਹੋ ਕੇ ਨਿਕਲੇ। ਭਾਈ ਗੁਰਦਾਸ ਦਾ ਮੁੱਖ ਉੱਦੇਸ਼ ਗੁਰੂ ਸਾਹਿਬ ਦੀ ਇਸ ਦਿਗ-ਵਿਜੈ ਨੂੰ ਹੀ ਦ੍ਰਿੜ ਕਰਾਉਣਾ ਸੀ; ਫਲਸ੍ਵਰੂਪ, ਜੋਗੀਆਂ ਨਾਲ ਸੰਬਾਦ ਅਤੇ ਚਰਚਾ ਨੂੰ ਅੱਠ ਪਉੜੀਆਂ ਅਤੇ ਸਤ ਪਉੜੀਆਂ ਮੱਕਾ ਤੇ ਬਗ਼ਦਾਦ ਅਤੇ ਮੁਲਤਾਨ ਦੀ ਦਿਗ-ਵਿਜੈ ਨੂੰ ਜੋ ਉਸ ਸਮੇਂ ਇਸਲਾਮੀ ਸੰਸਕ੍ਰਿਤੀ ਦੇ ਗੜ੍ਹ ਸਨ ਸਮਰਪਿਤ ਹੋਈਆਂ। ਇਨ੍ਹਾਂ ਪਉੜੀਆਂ ਵਿਚ ਵੀ ਘਟਨਾਵਾਂ ਸੰਕੇਤ ਮਾਤ੍ਰ ਹੀ ਰੱਖੀਆਂ ਗਈਆਂ; ਬਹੁਤਾ ਜ਼ੋਰ ਗੁਰੂ-ਜਸ ਗਾਇਣ ਉਪਰ ਰਹਿਆ।

ਭਾਈ ਗੁਰਦਾਸ ਦੇ ਪਿੱਛੋਂ ਕਵਿਤਾ ਵਿਚ ਲਿਖੇ ਗਏ ਗੁਰੂ ਨਾਨਕ ਚਰਿਤ੍ਰਾਂ ਨੂੰ ਨ ਚਿਤਾਰਦਿਆਂ ਹੋਇਆਂ, ਵਾਰਤਿਕ ਵਿਚ ਲਿਖੀਆਂ ਗਈਆਂ ਜਨਮਸਾਖੀਆਂ ਦੀਆਂ ਪੰਜ ਪਰੰਪਰਾਵਾਂ ਗਿਣਾਈਆਂ ਜਾ ਸਕਦੀਆਂ ਹਨ। ਇਕ, ਬੜੀ ਪ੍ਰਸਿੱਧ, ਬਾਲੇ ਵਾਲੀ ਜਨਮਸਾਖੀ ਹੈ ਜਿਸ ਦੀ ਹਰ ਸਾਖੀ ਵਿਚ ਬਾਲਾ ਆਉਂਦਾ ਹੈ। ਪਹਲੀਆਂ ਕੁਝ ਸਾਖੀਆਂ ਵਿਚ ਗੁਰੂ ਨਾਨਕ, ਬਾਲਾ ਤੇ ਮਰਦਾਨਾ, ਤਿੰਨੇ, ਉਦਾਸੀ ਤੇ ਚੜ੍ਹਦੇ ਹਨ; ਪਿੱਛੋਂ ਖੁਰਮਾ ਸ਼ਹਰ ਵਿਚ ਮਰਦਾਨੇ ਦੇ ਚਲਾਣਾ ਕਰ ਜਾਣ ਪਿੱਛੋਂ, ਗੁਰੂ ਸਾਹਿਬ ਉਸ ਦੇ ਪੁੱਤਰ ਸਹਜਾਦੇ ਨੂੰ ਆਪਣੇ ਨਾਲ ਰਖਦੇ ਹਨ, ਪਰ ਉਸ ਦਾ ਜ਼ਿਕਰ ਬਹੁਤੀਆਂ ਸਾਖੀਆਂ ਵਿਚ ਨਹੀਂ ਆਉਂਦਾ, ਕੇਵਲ ਇਕ ਸੱਜਣ ਠੱਗ ਵਾਲੀ ਸਾਖੀ ਵਿਚ ਆਉਂਦਾ ਹੈ, ਜਾਂ ਫਿਰ ਇਕ ਹੋਰ ਵਿਚ ਉਸ ਦੇ ਖੁਰਮਾ ਸ਼ਹਰ ਵਿਚ ਵੱਸੇ ਹੋਣ ਦਾ ਪਤਾ ਲਗਦਾ ਹੈ। ਪਰ, ਇਸ ਦੇ ਉਲਟ, ਬਾਲਾ ਸਭ ਥਾਂ ਵਿਦਮਾਨ ਹੈ। ਇਸ ਪਰੰਪਰਾ ਦੀਆਂ ਕੁਝ ਵਿਸ਼ੇਸ਼ ਸਾਖੀਆਂ (ਨੌ ਖੰਡਾਂ ਦੀਆਂ ਉਡਾਰੀਆਂ ਨੂੰ ਛਡ ਕੇ) ਸੱਚਾ ਸੌਦਾ, ਸਾਲਸ ਰਾਏ ਜੌਹਰੀ, ਬਾਬੇ ਦਾ ਮੰਞੌਤ ਨਾਲ ਵਿਆਹ ਤੇ "ਸਹਜ ਵਿਚ ਕੁਸਹਜ" ਹੋਣਾ, ਹਨ। ਅਜੋਕੀ ਖੋਜ ਇਸ ਜਨਮਸਾਖੀ ਨੂੰ ਹੰਦਾਲੀਆਂ ਵਾਲੀ ਜਨਮਸਾਖੀ ਹੀ ਸਿੱਧ ਕਰਦੀ ਹੈ। ਇਸ ਸੰਬੰਧੀ ਇਕ ਨਵਾਂ ਪ੍ਰਮਾਣ ਹੁਣੇ ਹੁਣੇ ਅੱਖਾਂ ਸਾਮ੍ਹਣੇ ਆਇਆ ਹੈ। ਬਾਬਾ ਹੰਦਾਲ ਦੀ ਇਕ ਜਨਮਸਾਖੀ ਗੱਦ ਵਿਚ ਲਿਖੀ ਮਿਲੀ ਹੈ

---

[10] ਅਜੇਹੇ ਇਕ ਅਧਿਐਨ ਲਈ ਦੇਖੋ: ਜਗਜੀਤ ਸਿੰਘ,'ਆਦਿ ਸਾਖੀਆਂ ਦਾ ਆਲੋਚਨਾਤਮਕ ਅਧਿਐਨ', ਅਧਿਆਇ ੧੨।

[11] ਪਰੰਪਰਾਵਾਂ ਦੇ ਅਧਿਐਨ ਲਈ ਦੇਖੋ: 'ਸ਼ੰਭੂ ਨਾਥ ਵਾਲੀ ਜਨਮ ਪਤ੍ਰੀ ਬਾਬੇ ਨਾਨਕ ਜੀ ਕੀ', ਪ੍ਰਸਿੱਧ ਨਾਂ 'ਆਦਿ ਸਾਖੀਆਂ (ਸੰਪ: ਪਿਆਰ ਸਿੰਘ), ਭੂਮਿਕਾ, ਪੰਨੇ ੧੯-੯੫; ਅਤੇ 'ਜਨਮ ਸਾਖੀ ਪਰੰਪਰਾ' ਕ੍ਰਿਤ ਡਾ. ਕਿਰਪਾਲ ਸਿੰਘ, ਭੂਮਿਕਾ।

ਜੋ ਅਠਾਰਵੀਂ ਸਦੀ ਦੇ ਅੰਤਲੇ ਅੱਧ ਦੀ ਨਕਲ ਹੈ। ਇਹ ਸਾਰੀ ਭਾਈ ਬਾਲਾ ਵਾਲੀ ਜਨਮਸਾਖੀ ਦੇ ਪੈਟਰਨ ਉਤੇ ਢਲੀ ਹੋਈ ਹੈ[12], ਅਤੇ ਇਨ੍ਹਾਂ ਦੇ ਸ੍ਰੋਤ ਦੇ ਇੱਕ ਹੋਣ ਦਾ ਪਤਾ ਦੇਂਦੀ ਹੈ।

ਗੱਦ ਵਿਚ ਰਚਿਤ ਜਨਮਸਾਖੀਆਂ ਦੀ ਇਕ ਹੋਰ ਪਰੰਪਰਾ 'ਪੁਰਾਤਨ ਜਨਮਸਾਖੀ' ਵਾਲੀ ਹੈ। ਇਸ ਨੂੰ ਭਾਈ ਵੀਰ ਸਿੰਘ ਨੇ ਉਪਰੋਕਤ ਨਾਂ ਹੇਠ ਸੰਪਾਦਿਤ ਕਰਕੇ ਪ੍ਰਕਾਸ਼ਿਤ ਕੀਤਾ ਹੋਇਆ ਹੈ। ਇਸ ਦੇ ਹੋਰ ਨਾਂ ਕੋਲਬ੍ਰਕ ਵਾਲੀ ਜਨਮਸਾਖੀ, ਡੇਹਰਾਦੂਨ ਵਾਲੀ ਜਨਮਸਾਖੀ ਅਤੇ ਵਲਾਇਤ ਵਾਲੀ ਜਨਮਸਾਖੀ ਹਨ। ਹਾਫ਼ਿਜ਼ਾਬਾਦ ਜਾਂ ਮੈਕਾਲਿਫ਼ ਵਾਲੀ ਜਨਮਸਾਖੀ ਵੀ ਇਸੇ ਦੀ ਇਕ ਸ਼ਾਖ਼ਾ (**recension**) ਹੈ।

ਇਕ ਤੀਜੀ ਪਰੰਪਰਾ 'ਆਦਿ ਸਾਖੀਆਂ' ਵਾਲੀ ਹੈ। ਇਸ ਦੀ ਵਿਸ਼ੇਸ਼ ਸਾਖੀ ਬਾਬੇ ਦੇ ਚਲਾਣੇ ਦੀ ਹੈ ਜਿਸ ਵਿਚ ਸਾਧਾਰਣ ਨਾਂ ਦੇ ਬਾਬੇ ਦੇ ਇਕ ਸੇਵਕ ਦਾ ਉੱਲੇਖ ਹੈ। ਇਸ ਵਿਚ ਮਰਦਾਨਾ ਨ ਕੇਵਲ ਅੰਤ ਤਕ ਗੁਰੂ ਬਾਬੇ ਨਾਲ ਨਿਭਦਾ ਹੈ, ਸਗੋਂ ਗੁਰੂ ਬਾਬੇ ਦੇ ਚਲਾਣਾ ਕਰ ਜਾਣ ਦੇ ਅੱਠ ਦਿਨ ਪਿੱਛੋਂ ਦੇਹ ਤਿਆਗਦਾ ਹੈ।

ਚੌਥੀ ਅਤੇ ਬੜੀ ਪ੍ਰਬਲ ਪਰੰਪਰਾ ਮਿਹਰਬਾਨ ਦੇ ਨਾਂ ਹੇਠ ਪ੍ਰਚਲਿਤ 'ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ' ਦੀ ਹੈ। ਇਸ ਦੀ ਰਚਨਾ ਗੁਰੂ ਅਰਜੁਨ ਦੇਵ ਜੀ ਦੇ ਭਤੀਜੇ, ਸੋਢੀ ਮਿਹਰਬਾਨ (੧੫੮੧-੧੬੩੯ ਈ.) ਸਪੁਤ੍ਰ ਸ੍ਰੀ ਪ੍ਰਿਥੀ ਚੰਦ ਦੇ ਹੱਥੋਂ ਹੋਈ। ਮੂਲ ਰੂਪ ਵਿਚ ਇਹ ੫੭੫ ਗੋਸ਼ਟੀਆਂ ਦਾ ਸੰਗ੍ਰਹ ਸੀ, ਜਿਨ੍ਹਾਂ ਵਿਚੋਂ ਕੇਵਲ ੨੯੮ ਸਾਡੇ ਤਕ ਪਹੁੰਚੀਆਂ ਹਨ; ਬਾਕੀ ਗੁਮ ਹੋ ਚੁਕੀਆਂ ਹਨ। ਆਪਣੇ ਹੁਣ ਵਾਲੇ ਰੂਪ ਵਿਚ ਇਹ ਸਾਖੀਆਂ ਇੱਨੀਆਂ ਵਿਸਤ੍ਰਿਤ, ਪ੍ਰੌੜ ਅਤੇ ਕਲਾਮਈ ਕਿਰਤਾਂ ਹਨ ਕਿ ਇਨ੍ਹਾਂ ਨੂੰ ਗੋਸ਼ਟੀ ਜਾਂ ਸਾਖੀ ਰਚਣ ਦੀ ਕ੍ਰਿਆ ਦਾ ਸਿਖਰ ਮੰਨਣਾ ਪੈਂਦਾ ਹੈ।

ਪੰਜਵੀਂ ਜਨਮਸਾਖੀ ਪਰੰਪਰਾ ਭਾਈ ਮਨੀ ਸਿੰਘ ਦੇ ਨਾਂ ਨਾਲ ਜੁੜੀ ਹੋਈ ਹੈ। ਇਹ ਵਾਸਤਵ ਵਿਚ ਭਾਈ ਗੁਰਦਾਸ ਦੀ ਪਹਿਲੀ ਵਾਰ ਦਾ ਟੀਕਾ ਹੈ ਜਿਸ ਦੇ ਸੰਦਰਭ ਵਿਚ ਗੁਰੂ ਨਾਨਕ ਦੀਆਂ ਲਗਪਗ ੨੧੯ ਜਾਂ ਇਸ ਤੋਂ ਵਧ ਸਾਖੀਆਂ ਆ ਗਈਆਂ ਹਨ। ਤੁਲਨਾ ਕਰਨ ਉਤੇ ਇਹ 'ਪੁਰਾਤਨ ਜਨਮਸਾਖੀ', 'ਆਦਿ ਸਾਖੀਆਂ' ਅਤੇ 'ਭਾਈ ਬਾਲਾ ਵਾਲੀ' ਪਰੰਪਰਾ ਦਾ ਮਿਲਗੋਭਾ ਦਿਸ ਆਉਂਦੀ ਹੈ। ਇਸ ਦੇ ਭਾਈ ਮਨੀ ਸਿੰਘ ਦੀ ਕਿਰਤ ਹੋਣ ਬਾਰੇ ਸ਼ੰਕਾ ਹੈ। ਨਵੀਨ ਖੋਜ ਇਸ ਨੂੰ ਭਾਈ ਮਨੀ ਸਿੰਘ ਦੇ ਇਕ ਸ਼ਿਸ਼, ਚਿਨਿਓਟ ਵਾਸੀ ਭਾਈ ਸੂਰਤ ਸਿੰਘ, ਦੀ ਰਚਨਾ ਸਿੱਧ ਕਰਦੀ ਹੈ[13]। ਇਕ ਖੋਜਕਾਰ ਨੇ ਇਸ ਦਾ ਸਮਾਂ 1730-35 ਈ. ਨਿਸ਼ਚਿਤ ਕੀਤਾ ਹੈ[14]।

ਭਾਸ਼ਾ ਦੇ ਪੱਖ ਤੋਂ ਭਾਈ ਬਾਲਾ ਵਾਲੀ ਜਨਮਸਾਖੀ ਸੁਤੰਤਰ ਪਰੰਪਰਾ ਦੀ ਮਾਲਿਕ ਹੈ। ਬਾਕੀਆਂ ਵਿਚੋਂ ਤਿੰਨ: 'ਪੁਰਾਤਨ ਜਨਮਸਾਖੀ' ਵਾਲੀ, 'ਆਦਿ ਸਾਖੀਆਂ' ਵਾਲੀ ਅਤੇ 'ਮਿਹਰਬਾਨ ਵਾਲੀ' ਆਪਸ ਵਿਚ ਇੱਨੀ ਸਮਾਨਤਾ ਰਖਦੀਆਂ ਹਨ ਕਿ ਇਨ੍ਹਾਂ ਦੇ ਪਿੱਛੇ ਕਿਸੇ ਇਕ ਪਰੰਪਰਾ ਦੇ ਹੋਣ ਦਾ ਭਾਨ ਅਵੱਸ਼ ਹੁੰਦਾ ਹੈ। ਉਹ ਪਰੰਪਰਾ ਕੀ ਸੀ? ਦੂਜੇ ਸ਼ਬਦਾਂ ਵਿਚ, ਇਨ੍ਹਾਂ ਸਾਖੀਆਂ ਦਾ ਮੁਢਲਾ ਰੂਪ ਕੀ ਸੀ?—ਇਸ ਦਾ ਕੁਝ ਕੁ ਅਨੁਮਾਨ ਹੱਥਲੀ ਜਨਮਸਾਖੀ, ਇੰਡੀਆ ਆਫ਼ਿਸ ਲਾਇਬ੍ਰੇਰੀ ਹੱਥ-ਲਿਖਤ **Panj. B** 40 ਤੋਂ ਹੋ ਜਾਂਦਾ ਹੈ। ਅਸੀਂ ਇਸ ਦੇ ਅਧਿਐਨ ਵਲ ਅਗਲੇ ਖੰਡ ਵਿਚ ਪਰਤਾਂਗੇ।

---

[12]ਨਮੂਨੇ ਲਈ ਦੇਖੋ ਅੰਤਿਕਾ ੧। ਇਸ ਜਨਮਸਾਖੀ ਦੀ ਟੋਹ ਸਾਨੂੰ ਇਸ ਯੂਨੀਵਰਸਿਟੀ ਦੇ ਗੁਰੂ ਨਾਨਕ ਅਧਿਐਨ ਵਿਭਾਗ ਦੀ ਖੋਜ-ਵਿਦਿਆਰਥਣ, ਮਿਸਿਜ਼ ਗੁਰਬਚਨ ਸੰਧੂ, ਤੋਂ ਮਿਲੀ ਹੈ ਜੋ ਇਸ ਦੀ ਨਕਲ ਪ੍ਰਾਪਤ ਕਰਨ ਦੇ ਯਤਨ ਵਿਚ ਹੈ। ਇਸ ਉਤੇ ਵਿਸਤ੍ਰਿਤ ਚਰਚਾ ਇਸ ਦੀ ਪ੍ਰਾਪਤੀ ਪਿੱਛੋਂ ਹੀ ਸੰਭਵ ਹੋ ਸਕੇਗੀ।

[13]ਦੇਖੋ: ਸੇਵਾ ਸਿੰਘ ਰਚਿਤ 'ਸ਼ਹੀਦ ਬਿਲਾਸ ਭਾਈ ਮਨੀ ਸਿੰਘ' (ਸੰਪ: ਗਰਜਾ ਸਿੰਘ), ਭੂਮਿਕਾ, ਪੰਨੇ ੪੬-੪੭।

[14]ਤਰਲੋਚਨ ਸਿੰਘ ਬੇਦੀ, 'ਪੰਜਾਬੀ ਵਾਰਤਕ ਦਾ ਆਲੋਚਨਾਤਮਕ ਅਧਿਅਨ', ਪੰਨਾ 84.

## ੫

## ਮੂਲਾਧਾਰ ਖਰੜੇ ਦੀ ਪ੍ਰਾਚੀਨਤਾ

ਇੰਡੀਆ ਆਫ਼ਿਸ ਲਾਇਬ੍ਰੇਰੀ Panj. B 40 ਵਾਲਾ ਖਰੜਾ ਭਾਵੇਂ ੧੭੯੦ ਬਿਕ੍ਰਮੀ/੧੭੩੩ ਈਸਵੀ ਦੀ ਨਕਲ ਹੈ, ਤਾਂ ਵੀ ਇਸ ਵਿਚ ਆਈਆਂ ਸਾਖੀਆਂ ਦਾ ਹੋਰਨਾਂ ਪ੍ਰਾਚੀਨ ਪਰੰਪਰਾਵਾਂ ਨਾਲ ਕੀਤਾ ਤੁਲਨਾਤਮਕ ਅਧਿਐਨ[15], ਇਸ ਦੇ ਕੁਝ ਕੁ ਪ੍ਰਸੰਗਾਂ ਦੀ ਪ੍ਰਾਚੀਨਤਾ ਭਲੀ ਭਾਂਤ ਸਿੱਧ ਕਰ ਦੇਂਦਾ ਹੈ[16]। ਉਦਾਹਰਣ ਵਜੋਂ, "ਪਾਂਧੇ ਨਾਲ ਹੋਈ ਗੋਸ਼ਟ" ਸਮੇਂ ਪੁਰਾਤਨ ਜਨਮਸਾਖੀ ਵਿਚ ਪੱਟੀ ਉਚਾਰੇ ਜਾਣ ਦਾ ਉੱਲੇਖ ਹੈ, ਪਰ ਇਸ ਜਨਮਸਾਖੀ ਵਿਚ ਪੱਟੀ ਉਚਾਰੇ ਜਾਣ ਦਾ ਉੱਲੇਖ ਨਹੀਂ ਹੈ, ਅਤੇ ਨ ਹੀ 'ਆਦਿ ਸਾਖੀਆਂ' ਵਿਚ ਹੈ। ਸਪਸ਼ਟ ਹੈ ਕਿ ਪੱਟੀ ਉਚਾਰੇ ਜਾਣ ਦੀ ਗੱਲ ਇਸ ਸਾਖੀ ਵਿਚ ਬਾਅਦ ਵਿਚ ਦਾਖ਼ਲ ਕੀਤੀ ਗਈ। ਇਸ ਦਾ ਮੁਢਲਾ ਰੂਪ ਇੰਨਾ ਕੁ ਹੀ ਸੀ ਜਿੰਨਾ ਕੁ ਇਸ ਹੱਥ-ਲਿਖਤ ਅਤੇ 'ਆਦਿ ਸਾਖੀਆਂ' ਵਿਚ ਦਰਜ ਹੈ।

"ਖੇਤ ਹਰਿਆ ਕੀਤਾ" ਵਾਲੀ ਸਾਖੀ 'ਪੁਰਾਤਨ ਜਨਮਸਾਖੀ' ਵਾਲੇ ਪ੍ਰਸੰਗ ਨਾਲ ਮਿਲਦੀ ਹੈ, ਪਰੰਤੂ 'ਆਦਿ ਸਾਖੀਆਂ' ਵਿਚ ਇਹ ਕੁਝ ਭਿੰਨ ਹੋ ਗਈ ਹੈ ਤੇ ਵਧੇਰੇ ਵਿਸਤ੍ਰਿਤ ਹੈ। ਨਾਲੇ ਇੱਥੇ ਕਣਕ ਦੀ ਥਾਂ ਮੋਠਾਂ ਨੇ ਲਈ ਹੋਈ ਹੈ। "ਬਿਰਛ ਦੀ ਛਾਂ ਨ ਫਿਰੀ", "ਗੋਸ਼ਟ ਵੈਦ ਨਾਲ", "ਵੇਈਂ ਪ੍ਰਵੇਸ਼" ਤੇ "ਕਾਜ਼ੀ ਨਾਲ ਚਰਚਾ" ਵਾਲੀਆਂ ਸਾਖੀਆਂ ਫਿਰ 'ਪੁਰਾਤਨ ਜਨਮ ਸਾਖੀ' ਵਿਚ ਆਈਆਂ ਇਨ੍ਹਾਂ ਹੀ ਸਾਖੀਆਂ ਨਾਲੋਂ ਛੋਟੀਆਂ ਤੇ ਵਾਧੂ ਵੇਰਵੇ ਤੋਂ ਪਾਕ ਹਨ। ਸੋ, ਇਹ ਵੀ 'ਪੁਰਾਤਨ ਜਨਮਸਾਖੀ' ਨਾਲੋਂ ਪ੍ਰਾਚੀਨਤਮ ਦਿਸ ਆਉਂਦੀਆਂ ਹਨ, ਭਾਵੇਂ ਇਹ 'ਆਦਿ ਸਾਖੀਆਂ' ਵਾਲੇ ਪ੍ਰਸੰਗਾਂ ਦੇ ਵਧੇਰੇ ਨੇੜੇ ਹਨ।

ਅਗਲੀ ਸਾਖੀ "ਉਪਲ ਖਤ੍ਰੀਆਂ ਦੀ ਬਸਤੀ" ਇਸ ਪਖ ਤੋਂ ਬੜੀ ਵਿਚਿਤ੍ਰ ਹੈ। ਇਸ ਜਨਮਸਾਖੀ ਵਿਚ (ਅਤੇ 'ਆਦਿ ਸਾਖੀਆਂ' ਵਿਚ ਵੀ) ਇਸ ਥਾਂ ਮਰਦਾਨੇ ਦੇ ਭੁੱਖ ਤੋਂ ਮਰੂੰ ਮਰੂੰ ਕਰਨ ਦਾ ਵੇਰਵਾ ਹੈ, ਪਰ ਨਾਲ ਹੀ ਬਿਖ ਫਲ ਖੁਆ ਕੇ ਅੰਤ ਉਸ ਨੂੰ ਬਾਬਾ ਜੀ ਦੇ ਵਰਦਾਨ ਨਾਲ ਭੁੱਖ ਤੋਂ ਸਦਾ ਲਈ ਮੁਕਤ ਕਰ ਦਿੱਤਾ ਹੈ। ਸਪਸ਼ਟ ਹੈ ਕਿ ਸ਼ੁਰੂ ਵਿਚ ਜਦੋਂ ਮਰਦਾਨੇ ਦਾ ਚਰਿਤ੍ਰ ਕਲਪਿਤ ਕੀਤਾ ਗਇਆ ਤਾਂ ਉਸ ਸਾਰੀ ਅਵਸਥਾ ਨੂੰ ਬਿਆਨ ਕਰਨ ਲਈ ਕੇਵਲ ਇਕ ਹੀ ਸਾਖੀ ਘੜੀ ਗਈ ਜੋ ਇੱਥੇ ਦਰਜ ਹੈ, 'ਆਦਿ ਸਾਖੀਆਂ' ਵਿਚ ਆਈ ਹੈ, ਅਤੇ 'ਪੁਰਾਤਨ ਜਨਮਸਾਖੀ' ਵਾਲੀ ਪਰੰਪਰਾ ਦੇ ਇਕ ਪ੍ਰਾਚੀਨ ਨੁਸਖ਼ੇ, ਭਾਸ਼ਾ ਵਿਭਾਗ ਲਾਇਬ੍ਰੇਰੀ ਹੱਥ-ਲਿਖਤ ੧੯੪ ਵਿਚ ਵੀ ਮੌਜੂਦ ਹੈ। ਪਰੰਤੂ ਛਪੀ ਹੋਈ 'ਪੁਰਾਤਨ ਜਨਮਸਾਖੀ' ਜਾਂ ਕੋਲਬ੍ਰੁਕ ਵਾਲੇ ਨੁਸਖ਼ੇ ਤਥਾ ਹਾਫ਼ਿਜ਼ਾਬਾਦ ਵਾਲੇ ਨੁਸਖ਼ੇ ਵਿਚ ਫ਼ਰਕ ਪੈ ਗਇਆ ਹੈ। ਇੱਥੇ ਇਸ ਸਾਖੀ ਨੂੰ ਦੋ ਹਿੱਸਿਆਂ ਵਿਚ ਵੰਡ ਕੇ ਦੋ ਅੱਡ ਅੱਡ ਸਾਖੀਆਂ ਦੇ ਰੂਪ ਵਿਚ ਵਰਤ ਲਇਆ ਗਇਆ ਹੈ ਜੋ "ਮਰਦਾਨੇ ਦੀ ਪੂਜਾ ਕਰਾਈ" ਅਤੇ "ਮਰਦਾਨੇ ਦੀ ਭੁੱਖ ਗਵਾਈ" ਨਾਂ ਹੇਠ ਪ੍ਰਾਪਤ ਹਨ। 'ਪੁਰਾਤਨ ਜਨਮਸਾਖੀ' ਵਿਚ ਇਨ੍ਹਾਂ ਦੋਹਾਂ ਸਾਖੀਆਂ ਦੇ ਵਿਚਕਾਰ ਸੋਲ੍ਹਾਂ ਹੋਰ

---

[15] ਅੱਡ ਅੱਡ ਸ੍ਰੋਤਾਂ ਦੀਆਂ ਸਾਂਝੀਆਂ ਸਾਖੀਆਂ ਲਈ ਦੇਖੋ ਅੰਤਿਕਾ ੨.

[16] ਚੇਤਾਵਨੀ : ਇਸ ਸਾਰੇ ਪ੍ਰਕਰਣ ਵਿਚ ਬਹਸ ਦਾ ਵਿਸ਼ਾ ਪ੍ਰਸੰਗਾਂ ਦਾ ਘਟਨਾਗਤ ਵਿਕਾਸ ਹੈ। ਜਦੋਂ ਅਸੀਂ "ਪ੍ਰਸੰਗਾਂ ਦੀ ਪ੍ਰਾਚੀਨਤਾ" ਜਾਂ "ਸਾਖੀ ਦਾ ਮੁੱਢਲਾ ਰੂਪ" ਆਦਿ ਪਦ ਵਰਤਦੇ ਹਾਂ ਤਾਂ ਸਾਡਾ ਭਾਵ ਇਸੇ ਘਟਨਾਗਤ ਵਿਕਾਸ ਤੋਂ ਹੈ, ਭਾਸ਼ਾ ਜਾਂ ਸ਼ਬਦ-ਜੋੜਾਂ ਦੀ ਪ੍ਰਾਚੀਨਤਾ ਤੋਂ ਨਹੀਂ, ਕਿਉਂਜੋ ਇਹ ਦੋਵੇਂ ਚੀਜ਼ਾਂ ਉਤਾਰਾ ਕਰਨ ਵਾਲੇ ਦੀ ਰੁਚੀ ਅਨੁਸਾਰ ਬਦਲ ਜਾਣ ਦੀ ਸੰਭਾਵਨਾ ਰਖਦੀਆਂ ਹਨ।

ਪ੍ਰਸੰਗ ਜਾਂ ਸਾਖੀਆਂ ਭਾਸ਼ਾ ਵਿਭਾਗ ਹੱਥ-ਲਿਖਤ ੧੯੪ ਵਾਲੇ ਨੁਸਖ਼ੇ ਤੋਂ ਵੱਧ ਹਨ। ਇਹ ਚੀਜ਼ ਜਿੱਥੇ ਸਾਖੀਆਂ ਦੇ ਹੌਲੀ ਹੌਲੀ ਵਿਕਾਸ ਕਰਨ, ਉਨ੍ਹਾਂ ਵਿਚ ਤਬਦੀਲੀਆਂ ਦੇ ਆਉਣ, ਭੰਨ ਤ੍ਰੋੜ ਕੇ ਵਰਤੇ ਜਾਣ ਅਤੇ ਨਵੇਂ ਪ੍ਰਸੰਗਾਂ ਦੇ ਪ੍ਰਵੇਸ਼ ਕਰਨ ਵਲ ਸੰਕੇਤ ਕਰਦੀ ਹੈ, ਉਥੇ ਹੱਥਲੀ ਹੱਥ-ਲਿਖਤ ਦੇ ਰੂਪਾਂ ਦੀ ਪ੍ਰਾਚੀਨਤਾ ਦਾ ਦਮ ਵੀ ਭਰਦੀ ਹੈ।

"ਸਾਖੀ ਰਾਕਸ਼ ਨਾਲ ਹੋਈ", 'ਪੁਰਾਤਨ ਜਨਮਸਾਖੀ' ਦੀ ਕਉਡੇ ਰਾਕਸ਼ ਵਾਲੀ ਸਾਖੀ ਨਾਲ ਰਲਦੀ ਹੈ, ਪਰ ਵੇਰਵੇ ਦਾ ਫ਼ਰਕ ਹੈ। 'ਪੁਰਾਤਨ ਜਨਮਸਾਖੀ' ਵਿਚ ਕੜਾਹਾ ਤਪਦਾ ਹੀ ਨਹੀਂ, ਇਥੇ ਕੜਾਹਾ ਬਾਬੇ ਦੇ ਉਂਗਲ ਪਾਣ ਨਾਲ ਸੀਤਲ ਹੁੰਦਾ ਹੈ। ਇਸ ਦੇ ਉਲਟ 'ਆਦਿ ਸਾਖੀਆਂ' ਵਿਚ ਰਾਕਸ਼ ਦੇ ਬਾਬੇ ਨੂੰ ਕੜਾਹੇ ਵਿਚ ਪਾਣ ਨਾਲ ਕੜਾਹਾ ਸੀਤਲ ਹੁੰਦਾ ਹੈ। ਮਿਹਰਬਾਨ ਵਿਚ ਮਰਦਾਨਾ ਕੜਾਹੇ ਵਿਚ ਪਾਇਆ ਜਾਂਦਾ ਹੈ, ਪਰ ਕੜਾਹਾ ਤਪਦਾ ਨਹੀਂ। ਇੰਞ ਇਹ ਸਾਖੀ ਉਪਰੋਕਤ ਚੌਹਾਂ ਪਰੰਪਰਾਵਾਂ ਵਿਚ ਹੀ ਭਿੰਨ ਹੈ; ਪਰੰਤੂ, ਚੌਹਾਂ ਵਿਚ ਹੀ ਕਉਡੇ ਦਾ ਨਾਂ ਨਹੀਂ ਆਇਆ। ਇਹ ਨਾਂ ਸ਼ਾਇਦ 'ਜਨਮਸਾਖੀ ਭਾਈ ਬਾਲਾ' ਦੀ ਦੇਣ ਹੈ। ਇਸੇ ਤਰ੍ਹਾਂ "ਫੂਟੋ ਅੰਡਾ ਭਰਮ ਕਾ" ਵਾਲਾ ਸ਼ਬਦ 'ਆਦਿ ਸਾਖੀਆਂ' ਵਿਚ ਨਹੀਂ, ਨ ਮਿਹਰਬਾਨ ਵਾਲੀ ਸਾਖੀ ਵਿਚ ਹੈ। ਇਹ ਸ਼ਬਦ ਇਸ ਸਾਖੀ ਨਾਲ ਪਿੱਛੋਂ ਜੁੜਿਆ ਲਗਦਾ ਹੈ। ਉਂਞ ਇਹ ਸ਼ਬਦ ਪੰਚਮ ਪਾਤਸ਼ਾਹ ਦਾ ਹੈ।

"ਸੱਜਣ ਠੱਗ" ਵਾਲੀ ਸਾਖੀ ਹੱਥਲੀ ਜਨਮਸਾਖੀ ਵਿਚ ਹੋਰਵੇਂ ਹੀ ਦਿੱਤੀ ਹੋਈ ਹੈ। ਇਸ ਵਿਚ ਸੱਜਣ ਠੱਗ ਦਾ ਨਾਂ ਨਹੀਂ ਆਇਆ, ਉਸ ਨੂੰ "ਭੋਲਾ ਚੋਰ" ਕਹਿ ਕੇ ਯਾਦ ਕੀਤਾ ਗਇਆ ਹੈ। ਸੰਭਵ ਹੈ ਕਿ ਇਸ ਸਾਖੀ ਦਾ ਮੁੱਢਲਾ ਰੂਪ ਇਹੀ ਹੋਵੇ ਤੇ "ਸੱਜਣ" ਨਾਂ ਭੋਲੇ ਚੋਰ ਨਾਲ ਬਾਅਦ ਵਿਚ, ਗੁਰੂ ਨਾਨਕ ਦੇਵ ਜੀ ਦੇ ਸ਼ਬਦ ਤੋਂ ਸੰਕੇਤ ਲੈ ਕੇ ਜੁੜ ਗਇਆ ਹੋਵੇ।

"ਕਲਿਜੁਗ ਨਾਲ ਗੋਸ਼ਟ" ਵਾਲੀ ਸਾਖੀ 'ਆਦਿ ਸਾਖੀਆਂ' ਵਾਲੇ ਨੁਸਖ਼ੇ ਨਾਲ ਤਾਂ ਮਿਲਦੀ ਹੈ, ਪਰ 'ਪੁਰਾਤਨ ਜਨਮਸਾਖੀ' ਵਾਲੇ ਨੁਸਖ਼ੇ ਨਾਲੋਂ ਇਸ ਗੱਲ ਵਿਚ ਭਿੰਨ ਹੈ ਕਿ ਇਸ ਵਿਚ ਗੁਰੂ ਸਾਹਿਬ ਦਾ "ਡਰਪੈ ਧਰਤਿ ਅਕਾਸ਼ ਨਖ੍ਯਤ੍ਰਾ" ਵਾਲਾ ਸ਼ਬਦ ਵਾਧੂ ਹੈ ਜੋ ਹੱਥਲੀ ਜਨਮਸਾਖੀ ਵਾਲੇ ਰੂਪ ਦੇ ਫਿਰ ਮੁੱਢਲੇ ਹੋਣ ਵਲ ਸੰਕੇਤ ਕਰਦਾ ਹੈ।

ਸਾਖੀ "ਮੱਕਾ ਫੇਰਿਆ" ਤੇ "ਗੋਸ਼ਟ ਸ਼ਾਹ ਰੁਕਨ ਦੀਨ" ਨਾਲ ਪੁਰਾਤਨ ਜਨਮਸਾਖੀ ਦੀ ਮੱਕਾ ਨਾਂ ਦੀ ਸਾਖੀ ਦੇ ਹੀ ਬਦਲੇ ਹੋਏ ਰੂਪ ਹਨ। ਦੋਹਾਂ ਜਨਮਸਾਖੀਆਂ ਦੇ ਬਿਆਨਾਂ ਵਿਚ ਅੰਤਰ ਬਹੁਤ ਹੈ, ਪਰ ਬੁਨਿਆਦੀ ਘਟਨਾਵਾਂ ਉਹੀ ਹਨ। ਇੰਞ ਪ੍ਰਤੀਤ ਹੁੰਦਾ ਹੈ ਕਿ 'ਪੁਰਾਤਨ ਜਨਮਸਾਖੀ' ਵਾਲੀ ਘਟਨਾ ਮੂਲਕ ਰੂਪ ਦੀ ਸੀ ਜਿਸ ਨੂੰ ਬਾਅਦ ਵਿਚ, ਦੋ ਜਾਂ ਵਧੇਰੇ ਸਾਖੀਆਂ ਵਿਚ ਵੰਡ ਕੇ ਨਵੀਆਂ ਸਾਖੀਆਂ ਪੈਦਾ ਕਰ ਲਈਆਂ ਗਈਆਂ।

ਇਸੇ ਤਰ੍ਹਾਂ, ਇਸ ਸੰਗ੍ਰਹ ਵਿਚ ਆਈ ਸਾਖੀ "ਬਾਬਾ ਜੀ ਗੁਜਰਾਤ ਗਏ" 'ਪੁਰਾਤਨ ਜਨਮਸਾਖੀ' ਵਿਚ ਆਈ "ਦੁਨੀ ਚੰਦ ਨਿਸਤਾਰਾ" ਵਾਲੀ ਸਾਖੀ ਦਾ ਮੁਢਲਾ ਰੂਪ ਹੈ। ਇਸ ਵਿਚ ਦੁਨੀ ਚੰਦ ਦਾ ਨਾਂ ਨਹੀਂ ਆਇਆ, ਕੇਵਲ ਪਦ "ਇਕ ਸਾਹ" ਵਰਤਿਆ ਹੋਇਆ ਹੈ; ਬਾਕੀ ਦਾ ਵੇਰਵਾ ਉਸੇ ਤਰ੍ਹਾਂ ਦਾ ਹੈ। "ਇਕ ਸਾਹ" ਦੀ ਥਾਂ "ਦੁਨੀ ਚੰਦ" ਦਾ ਨਾਂ ਬਾਅਦ ਵਿਚ ਆਇਆ ਲਗਦਾ ਹੈ। ਇਹ ਸਾਖੀ 'ਆਦਿ ਸਾਖੀਆਂ' ਵਿਚ ਪ੍ਰਾਪਤ ਨਹੀਂ ਹੈ; ਤਾਂ ਵੀ, ਇਸ ਦੇ ਹੱਥਲੇ ਰੂਪ ਦੇ ਪ੍ਰਾਚੀਨ ਹੋਣ ਵਿਚ ਸ਼ੱਕ ਨਹੀਂ ਰਹਿੰਦਾ।

ਇਸ ਸੰਚੇ ਦੀਆਂ ਬਾਕੀ ਸਾਖੀਆਂ ਵਿੱਚੋਂ ਉਹ ਜੋ 'ਪੁਰਾਤਨ ਜਨਮਸਾਖੀ' ਨਾਲ ਰਲਦੀਆਂ ਹਨ, "ਕੁੜਮਾਈ ਤੇ ਵਿਆਹ", "ਖੇਤੀ ਵਣਜ ਤੇ ਸੌਦਾਗਰੀ", "ਮੋਦੀਖਾਨਾ ਸੰਭਾਲਿਆ", "ਕਾਜ਼ੀ ਨਾਲ ਚਰਚਾ", "ਗੋਸਟਿ ਮਾਤਾ ਪਿਤਾ ਨਾਲ", "ਗੋਸਟਿ ਸੇਖ ਬ੍ਰਹਮ ਨਾਲ", "ਸੈਦਪੁਰ ਦੀ ਕਤਲਾਮ", "ਬਾਬਰ ਨੂੰ ਵਰਦਾਨ", "ਰਾਵੀ ਚੱਕ ਬੱਧਾ", "ਸਾਖੀ ਕਰੋੜੀਏ ਨਾਲ", "ਬਾਬਾ ਜੀ ਮੱਕੇ ਗਇਆ",

"ਬਾਬਾ ਤ੍ਰਿਆ ਰਾਜ ਗਇਆ", "ਭਾਗੀਰਥ ਤੇ ਬਾਣੀਆ" ਅਤੇ "ਗੋਸਟਿ ਰਾਜਾ ਸ਼ਿਵਨਾਭ ਨਾਲ" ਹਨ। ਇਹ 'ਪੁਰਾਤਨ ਜਨਮਸਾਖੀ' ਵਾਲੇ ਪਾਠ ਨਾਲ ਇੰਨੀਆਂ ਰਲਦੀਆਂ ਹਨ ਕਿ ਇਨ੍ਹਾਂ ਨੂੰ ਕਿਸੇ ਸਾਂਝੇ ਸ੍ਰੋਤ ਤੋਂ ਆਇਆ ਕਹਿਆ ਜਾ ਸਕਦਾ ਹੈ ਭਾਵੇਂ ਕੁਝ ਉਘੜਵੇਂ ਪਾਠ-ਭੇਦ ਵੀ ਮੌਜੂਦ ਹਨ।

ਸੁਮੇਰ ਪਰਬਤ ਤੇ ਹੋਈ "ਸਿੱਧ ਗੋਸ਼ਟ" (ਸਾਖੀ ਨੰਬਰ ੨੨) ਜਿਸ ਵਿਚ ਗਿਰਹੀ, ਉਦਾਸੀ, ਬੈਰਾਗੀ, ਆਦਿ ਦਾ ਅਸਲੀ ਕਰਤੱਵ ਦਰਸਾਇਆ ਹੈ, 'ਆਦਿ ਸਾਖੀਆਂ' ਨਾਲ ਤਾਂ ਰਲਦੀ ਹੈ, ਪਰ 'ਪੁਰਾਤਨ ਜਨਮਸਾਖੀ' ਨਾਲੋਂ ਚੋਖੀ ਭਿੰਨ ਹੈ। ਇਸ ਪਿਛਲੀ ਵਿਚ ਪਾਣੀ ਦੀ ਡਿੱਬੀ ਵਾਲੀ ਕਰਾਮਾਤੀ ਘਟਨਾ ਵਧ ਹੈ, ਜੋ ਦੂਜੀਆਂ ਦੋਹਾਂ ਵਿਚ ਨਹੀਂ, ਭਾਵੇਂ ਇਨ੍ਹਾਂ ਵਿਚ ਗੋਸ਼ਟਾਂ ਦਾ ਵੇਰਵਾ ਵਧੇਰੇ ਵਿਸਤ੍ਰਿਤ ਹੈ। "ਬਾਬਾ ਅਚਲ ਗਇਆ" (ਸਾਖੀ ਨੰਬਰ ੨੯) ਵਿਚ 'ਪੁਰਾਤਨ ਜਨਮਸਾਖੀ' ਦੀ ਹਾਲਤ ਵਿਚ ਨਿਪਟ ਗੋਸ਼ਟ ਦੇ ਹੋਣ ਦਾ ਉੱਲੇਖ ਹੈ, ਪਰੰਤੂ 'ਆਦਿ ਸਾਖੀਆਂ' ਅਤੇ **Panj. B 40** ਵਾਲੇ ਨੁਸਖ਼ਿਆਂ ਵਿਚ ਇਸ ਥਾਂ ਕਈ ਤਰ੍ਹਾਂ ਦੇ ਕਰਾਮਾਤੀ ਮੁਕਾਬਲੇ ਕੀਤੇ ਜਾਣ ਦੀ ਸੂਚਨਾ ਹੈ। ਇਸ ਸੂਰਤ ਵਿਚ ਕੁਝ ਨਹੀਂ ਕਹਿਆ ਜਾ ਸਕਦਾ ਕਿ ਇਨ੍ਹਾਂ ਸਾਖੀਆਂ ਦੇ ਪਹਲੇ ਰੂਪ ਕੀ ਸਨ? ਇੰਞ ਪ੍ਰਤੀਤ ਹੁੰਦਾ ਹੈ ਕਿ 'ਪੁਰਾਤਨ ਜਨਮਸਾਖੀ' ਵਾਲੇ ਪ੍ਰਸੰਗਾਂ ਨੂੰ ਹੀ ਵੰਡ ਕੇ ਤੇ ਬਾਅਦ ਵਿਚ ਹੋਰ ਵੇਰਵਾ ਭਰ ਕੇ ਇਸ ਜਨਮਸਾਖੀ ਵਾਲੇ (ਅਤੇ 'ਆਦਿ ਸਾਖੀਆਂ' ਵਾਲੇ) ਬਿਰਤ੍ਾਂਤ ਤਿਆਰ ਕਰ ਲਏ ਗਏ ਹਨ।

ਵਿਚਾਰ ਅਧੀਨ ਖਰੜੇ ਦੀਆਂ 'ਆਦਿ ਸਾਖੀਆਂ' ਵਾਲੇ ਪ੍ਰਸੰਗਾਂ ਨਾਲ ਰਲਦੀਆਂ ਸਾਖੀਆਂ "ਤਪਸਿਆ ਤੇ ਤੀਰਥ ਯਾਤ੍ਰਾ", "ਭਾਈ ਲਹਣਾ ਭਉਣ ਪਰਸਨ ਗਇਆ", "ਲਹਣਾ ਜੀ ਦੀ ਘਰ ਵਾਪਸੀ","ਸਾਖੀ ਮੂਲੇ ਖਤ੍ਰੀ ਨਾਲ ਹੋਈ", "ਬਾਬੇ ਤਪ ਆਰੰਭਿਆ", "ਲਹਣਾ ਜੀ ਨੂੰ ਠੰਡ ਪਸਰ ਗਈ", "ਬਾਬੇ ਸੇਵਾ ਆਰੰਭੀ", "ਬਾਬੇ ਧਾਨਕ ਰੂਪ ਧਾਰਿਆ", "ਬਾਬਾ ਨਿਰੰਕਾਰ ਦੇ ਮਹਲ ਵਿਚ", "ਮੁਨਾਫਕ ਦੇਸ ਦੀ ਸਾਖੀ", "ਬਾਬਾ ਜੀ ਮੱਕੇ ਗਇਆ", "ਸਾਖੀ ਗੁਰੂ ਅੰਗਦ ਨਾਲ" (ਨੰਬਰ ੫੪) ਅਤੇ "ਸਾਖੀ ਚਲਾਣੇ ਦੀ" ਹਨ। ਇਹ ਪਿਛਲੀ, ਚਲਾਣੇ ਵਾਲੀ ਸਾਖੀ 'ਆਦਿ ਸਾਖੀਆਂ' ਦੀ ਇਕ ਵਿਸ਼ੇਸ਼ ਚੀਜ਼ ਹੈ ਤੇ ਜਨਮਸਾਖੀ ਪਰੰਪਰਾਵਾਂ ਦੇ ਕ੍ਰਮ ਨੂੰ ਨਿਰਧਾਰਿਤ ਕਰਨ ਵਿਚ ਸਹਾਈ ਹੁੰਦੀ ਹੈ। ਇਸ ਵਿਚ ਗੁਰੂ ਬਾਬੇ ਦੇ ਇਕ ਸੇਵਕ, ਸਾਧਾਰਣ, ਦਾ ਜ਼ਿਕਰ ਹੈ ਜੋ ਅੰਤਿਮ ਚਲਾਣੇ ਵੇਲੇ ਗੁਰੂ ਬਾਬੇ ਦੀ ਹਜ਼ੂਰੀ ਵਿਚ ਹੈ, ਪਰ ਜਿਸ ਦਾ ਹੋਰ ਕਿਸੇ ਸਾਖੀ ਵਿਚ ਜ਼ਿਕਰ ਨਹੀਂ। ਦੂਸਰੇ, ਇਸ ਵਿਚ ਇਹ ਵਿਚਾਰ ਦੇਣ ਦਾ ਯਤਨ ਕੀਤਾ ਗਇਆ ਹੈ ਕਿ ਆਪਣੇ ਪਿਤਾ ਦਾ ਸ਼੍ਰਾਧ ਕਰਨ ਲਈ ਗੁਰੂ ਬਾਬੇ ਨੂੰ ਵੀ ਆਪਣੇ ਚਲਾਣੇ ਦੀ ਤਿਥਿ ਅਗੇ ਪਾਣੀ ਪਈ ਸੀ। ਇਸ ਸਾਖੀ ਦਾ 'ਪੁਰਾਤਨ ਜਨਮਸਾਖੀ' ਵਾਲੀ ਚਲਾਣੇ ਦੀ ਸਾਖੀ ਅਤੇ ਮਿਹਰਬਾਨ ਵਾਲੀ ਜਨਮਸਾਖੀ ਦੀ "ਓੜਕ ਦੀ ਸਾਖੀ" ਨਾਲ ਕੀਤਾ ਮੁਕਾਬਲਾ 'ਪੁਰਾਤਨ ਜਨਮਸਾਖੀ' ਵਾਲੇ ਚਲਾਣੇ ਦੇ ਪ੍ਰਸੰਗ ਨੂੰ ਮੁਢਲੇ ਸਮੇਂ ਦਾ, 'ਆਦਿ ਸਾਖੀਆਂ' ਵਾਲੇ ਪ੍ਰਸੰਗ ਨੂੰ ਉਸ ਤੋਂ ਪਿਛਲੇਰੇ ਦਾ ਅਤੇ ਮਿਹਰਬਾਨ ਵਾਲੀ ਜਨਮਸਾਖੀ ਦੇ ਪ੍ਰਸੰਗ ਨੂੰ ਉਸ ਤੋਂ ਵੀ ਬਾਅਦ ਦੇ ਸਮੇਂ ਦਾ ਸਿੱਧ ਕਰਦਾ ਹੈ[17]। ਖ਼ੈਰ, ਸਾਡੇ ਇਸ ਅਧਿਐਨ ਲਈ ਇੰਨਾ ਕੁ ਹੀ ਕਾਫ਼ੀ ਹੈ ਕਿ ਇਥੇ ਦਿੱਤੀ ਚਲਾਣੇ ਵਾਲੀ ਸਾਖੀ 'ਆਦਿ ਸਾਖੀਆਂ' ਵਾਲੀ ਪਰੰਪਰਾ ਤੋਂ ਹੈ ਤੇ ਇਸ ਕਾਰਣ "ਪੁਰਾਤਨ" ਕਹੀ ਜਾ ਸਕਦੀ ਹੈ ਤੇ ਘਟੋ ਘਟ ਇਸ ਸਾਖੀ ਦੇ ਮਿਹਰਬਾਨ ਵਾਲੇ ਰੂਪ ਨਾਲੋਂ ਜ਼ਰੂਰ ਪੁਰਾਣੀ ਹੈ ਜੋ ਹੱਥਲੀ ਜਨਮਸਾਖੀ ਦੇ ਸ੍ਰੋਤਾਂ ਦੇ ਪੁਰਾਣੇ ਹੋਣ ਵਲ ਸੰਕੇਤ ਕਰਦੀ ਹੈ।

'ਪੁਰਾਤਨ ਜਨਮਸਾਖੀ' ਅਤੇ 'ਆਦਿ ਸਾਖੀਆਂ' ਵਾਲੀ ਪਰੰਪਰਾ ਦੀਆਂ ਸਾਖੀਆਂ ਤੋਂ ਬਿਨਾ ਇਸ ਜਨਮਸਾਖੀ ਵਿਚ ਕੁਝ ਨਵੀਆਂ ਸਾਖੀਆਂ ਵੀ ਵੇਖਣ ਵਿਚ ਆਈਆਂ ਹਨ ਜਿਨ੍ਹਾਂ ਬਾਰੇ ਕੁਝ ਚਰਚਾ ਇਥੇ ਕਰ ਲੈਣੀ ਅਨੁਚਿਤ ਨਹੀਂ ਹੋਵੇਗੀ। "ਗੋਸਟਿ ਅਬਦੁਲ ਰਹਮਾਨ ਨਾਲ" ਇਨ੍ਹਾਂ ਵਿਚੋਂ ਪਹਲੀ ਹੈ। ਇਸ ਵਿਚ ਅਬਦੁਲ ਰਹਮਾਨ ਦੇ ਮੁਰੀਦ 'ਮੀਆਂ ਮਿੱਠਾ' ਦੇ ਚੌਦ੍ਹਾਂ ਤਬਕਾਂ ਦੀ ਥਾਂ

---

[17]ਪੂਰੇ ਤਰਕ ਲਈ ਦੇਖੋ : 'ਆਦਿ ਸਾਖੀਆਂ' (ਸੰਪ: ਪਿਆਰ ਸਿੰਘ), ਦੂਜਾ ਸੰਸਕਰਣ, ਭੂਮਿਕਾ, ਪੰਨੇ **43-55.**

"ਲਖ ਪਤਾਲਾਂ ਪਾਤਾਲ, ਲਖ ਅਗਾਸਾਂ ਅਗਾਸ" ਦੀ ਸਥਾਪਨਾ ਕੀਤੀ ਗਈ ਹੈ। ਇਸ ਦੇ ਸ੍ਰੋਤ ਦਾ ਠੀਕ ਪਤਾ ਨਹੀਂ। ਸੰਭਵ ਹੈ ਕਿ ਇਹ "ਮੱਕਾ ਮਦੀਨਾ ਦੀ ਗੋਸ਼ਟ" ਵਿੱਚੋਂ ਹੋਵੇ। ਉਂਞ ਇਹ ਸਾਖੀ ਭਾਈ ਬਾਲਾ ਵਾਲੀ ਜਨਮਸਾਖੀ ਵਿਚ ਵੀ ਪ੍ਰਾਪਤ ਹੈ, ਪਰ ਉਥੇ ਇਹ ਉਚ ਸ਼ਰੀਫ਼ ਦੇ ਜਲਾਲਦੀਨ ਦੇ ਇਕ ਸਿੰਧੀ ਚੇਲੇ ਨਾਲ ਹੋਈ ਦੱਸੀ ਗਈ ਹੈ। ਉਸ ਵਿਚ, ਜਿਵੇਂ ਕਿ ਸੁਭਾਵਕ ਹੈ, ਬਾਲਾ ਮੌਜੂਦ ਹੈ, ਪਰ ਇਸ ਹੱਥ-ਲਿਖਤ Panj. B 40 ਵਾਲੀ ਸਾਖੀ ਵਿਚ ਉਸ ਦਾ ਜ਼ਿਕਰ ਨਹੀਂ ਹੈ। ਸੋ ਇਹ ਬਾਲਾ ਵਾਲੀ ਜਨਮਸਾਖੀ ਤੋਂ ਨਹੀਂ ਲਗਦੀ, ਕਿਸੇ ਹੋਰ ਸ੍ਰੋਤ ਤੋਂ ਆਈ ਲਗਦੀ ਹੈ।

"ਸਾਖੀ ਇਕ ਸਿਖ ਨਾਲ" ਨ ਤਾਂ "ਪੁਰਾਤਨ ਜਨਮਸਾਖੀ" ਵਿਚ ਹੈ ਅਤੇ ਨ 'ਆਦਿ ਸਾਖੀਆਂ' ਵਿਚ। ਪਰੰਤੂ ਇਹ ਵੀ ਕਿਸੇ ਪੁਰਾਣੇ ਸ੍ਰੋਤ ਤੋਂ ਆਈ ਹੈ। ਪੰਜਾਬੀ ਸਾਹਿਤ ਅਕਾਡਮੀ, ਲੁਧਿਆਣਾ, ਦੀ ਹੱਥ-ਲਿਖਤ ੪੨੯ ਵਿਚ ਵੀ, ਜੋ ਵਿਚਾਰ-ਅਧੀਨ ਜਨਮਸਾਖੀ ਵਾਂਙ ਪੁਰਾਣੇ ਸ੍ਰੋਤਾਂ ਤੋਂ ਆਈਆਂ ਸਾਖੀਆਂ ਦਾ ਸੰਗ੍ਰਹ ਹੈ, ਇਹ ਸਾਖੀ ਪ੍ਰਾਪਤ ਹੈ[18]।

"ਗੋਸਟਿ ਬਾਬਾ ਰਤਨ ਹਾਜੀ ਨਾਲ" 'ਪੁਰਾਤਨ ਜਨਮਸਾਖੀ' ਦੀ ਮੀਆਂ ਮਿੱਠਾ ਨਾਲ ਕੀਤੀ ਗੋਸ਼ਟਿ ਦਾ ਬਦਲਿਆ ਹੋਇਆ ਰੂਪ ਹੈ, ਭਾਵੇਂ ਇਸ ਪ੍ਰਥਾਇ ਤੇ ਵੇਰਵੇ ਦਾ ਕੁਝ ਹੋਰ ਅੰਤਰ ਵੀ ਹੈ।

"ਗੋਸਟਿ ਅਜਿਤੇ ਰੰਧਾਵੇ ਨਾਲ", ਇਸ ਨਾਂ ਹੇਠ ਮਿਲਦੀਆਂ ਹੋਰਨਾਂ ਗੋਸ਼ਟਾਂ ਦਾ ਕਾਫ਼ੀ ਮੁਢਲਾ ਰੂਪ ਹੈ। ਪਰੰਤੂ, ਇਸ ਵਿਚ ਵੀ ਭਾਈ ਬਾਲਾ ਵਿਦਮਾਨ ਨਹੀਂ ਹੈ, ਭਾਵੇਂ ਭਾਈ ਬਾਲਾ ਵਾਲੀ ਜਨਮਸਾਖੀ ਵਿਚ ਅਜਿਤੇ ਰੰਧਾਵੇ ਦੀਆਂ ਸਾਖੀਆਂ ਆਮ ਦੇਖਣ ਵਿਚ ਆਈਆਂ ਹਨ। ਇੰਞ ਪ੍ਰਤੀਤ ਹੁੰਦਾ ਹੈ ਕਿ ਇਹ ਵੀ ਭਾਈ ਬਾਲਾ ਵਾਲੀ ਪਰੰਪਰਾ ਤੋਂ ਸੁਤੰਤਰ ਰੂਪ ਵਿਚ ਵਿਕਸਿਤ ਹੋਈ ਤੇ ਭਾਈ ਬਾਲਾ ਵਾਲੀ ਜਨਮਸਾਖੀ ਦੇ ਲੇਖਕ ਨੇ ਇਸ ਨੂੰ ਉਥੋਂ ਲੈ ਕੇ ਪਾ ਲਇਆ।

"ਗੋਸਟਿ ਕਬੀਰ ਭਗਤ ਨਾਲ" 'ਪ੍ਰਾਣ ਸੰਗਲੀ' ਵਿਚ ਉਪਲਬਧਿ ਹੈ[19]। ਇਹ ਮਿਹਰਬਾਨ ਵਾਲੀ ਜਨਮਸਾਖੀ ਵਿਚ ਵੀ ਪ੍ਰਾਪਤ ਹੈ ਪਰ ਉਥੇ ਇਸ ਦਾ ਪਾਠ ਚੋਖਾ ਭਿੰਨ ਹੈ।

"ਭੁਟੰਤ ਕੇ ਦੇਸ ਕੀ ਸਾਖੀ", "ਪਾਣੀ ਦੇ ਕੁੰਡ ਵਿਚ ਰੋਟੀਆਂ ਪਕਾਈਆਂ" ਅਤੇ "ਮੋਏ ਦੂੰਬੇ ਜਿਵਾਏ", "ਬਾਬਾ ਰੁਹੇਲਿਆਂ ਦੇ ਦੇਸ ਗਇਆ, ਅੰਨ ਅਤੇ ਅੱਗ ਦਿੱਤੀ", "ਸਮੁੰਦਰ ਨੂੰ ਘਰ ਢਾਹਣੋਂ ਰੋਕਿਆ", "ਸਾਖੀ ਅਜਿਤੈ ਰੰਧਾਵੈ ਨਾਲ" (ਢੀਮ ਚੁਕ ਕੇ ਖ਼ਜ਼ਾਨਾ ਦਿੱਤਾ), "ਬਾਬਾ ਹਿੰਵਚਲ ਆਇਆ", "ਸਾਖੀ ਭੂਮੀਏ ਚੋਰ ਨਾਲ", "ਦੈਂਤ ਨੂੰ ਤਾਰਿਆ", "ਗੋਸਟ ਸੇਖ ਸਰਫ਼ ਨਾਲ", "ਸਾਧ ਮਿਲੇ ਕਾ ਫਲ", "ਬੀਚਾਰ ਫ਼ਕੀਰੀ ਕਾ", "ਗੋਸ਼ਟ ਗੋਰਖ ਨਾਲ", "ਗੋਸਟ ਅੰਗਦ ਨਾਲ", "ਸਾਖੀ ਵਿਲੂੰਧਰੇ ਪਿੰਡੇ ਦੀ" ਅਤੇ "ਸਾਖੀ ਬਾਬੇ ਤੇ ਮਰਦਾਨੇ ਦੀ", ਇਸ ਸੰਗ੍ਰਹ ਵਿਚ ਆਈਆਂ ਕੁਝ ਕੁ ਨਵੀਆਂ ਸਾਖੀਆਂ ਹਨ। ਇਹ 'ਪੁਰਾਤਨ ਜਨਮਸਾਖੀ' ਅਤੇ 'ਆਦਿ ਸਾਖੀਆਂ' ਵਿਚ ਨਹੀਂ ਹਨ, ਪਿੱਛੋਂ ਵਿਕਸਿਤ ਹੋਈਆਂ ਲਗਦੀਆਂ ਹਨ। ਇਹ ਵੀ ਸੰਭਵ ਹੈ ਕਿ ਮਿਹਰਵਾਨ ਵਾਲੀ ਪਰੰਪਰਾ ਦੀਆਂ ਅਪ੍ਰਾਪਤ ਸਾਖੀਆਂ ਵਿਚੋਂ ਹੋਣ। "ਭੁਟੰਤ ਦੇਸ ਦੀ ਸਾਖੀ" ਅਤੇ "ਪਾਣੀ ਦੇ ਕੁੰਡ ਵਿਚ ਰੋਟੀਆਂ ਪਕਾਈਆਂ" ਪੰਜਾਬ ਦੇ ਕੋਹਿਸਤਾਨੀ ਇਲਾਕੇ ਦੀਆਂ ਸਾਖੀਆਂ ਹਨ। ਪਿਛਲੇਰੀ ਦਾ ਸੰਬੰਧ ਕੁੱਲੂ ਤੋਂ ਛੇ ਮੀਲ ਦੀ ਵਿੱਥ ਤੇ ਭੁੰਤਰ ਤੋਂ ਅਗੇ ੨੦ ਕੁ ਮੀਲਾਂ ਦੀ ਵਿੱਥ ਤੇ ਮਿਲਦੇ ਮਣੀਕਰਣ ਦੇ ਚਸ਼ਮਿਆਂ ਨਾਲ ਹੈ। ਇਥੇ ਗਰਮ ਉਬਲਦੇ ਪਾਣੀ ਦੇ ਚਸ਼ਮੇ ਹਨ ਜਿਨ੍ਹਾਂ ਵਿਚ ਲੋਕ ਰੋਟੀ, ਚਾਵਲ, ਆਦਿ ਪਕਾਣ ਲਈ ਪਾ ਦੇਂਦੇ ਹਨ। ਪਹਲਾਂ ਰੋਟੀ ਡੁਬ ਜਾਂਦੀ ਹੈ ਤੇ ਫਿਰ ਪਕ ਕੇ ਉਪਰ ਤੈਰ ਆਉਂਦੀ ਹੈ। ਇਹ ਸਾਖੀ, ਇੰਞ ਪ੍ਰਤੀਤ ਹੁੰਦਾ ਹੈ, ਉਦੋਂ ਵਿਕਸਿਤ ਹੋਈ, ਜਦੋਂ ਗੁਰੂ ਅਰਜਨ ਦੇ ਸਮੇਂ, ਜਾਂ ਫਿਰ ਸ਼ਾਇਦ ਪਿੱਛੋਂ, ਸਿੱਖੀ ਦਾ ਪ੍ਰਚਾਰ ਪੰਜਾਬ ਦੇ ਪਹਾੜੀ ਇਲਾਕੇ ਵਿਚ ਫੈਲ ਚੁਕਾ ਸੀ।

---

[18] ਪੱਤ੍ਰਿ ੩੦੦—੦੧

[19] ਦੇਖੋ ਸੰਤ ਸੰਪੂਰਣ ਸਿੰਘ ਦੁਆਰਾ ਸੰਪਦਿਤ 'ਸ੍ਰੀ ਪ੍ਰਾਣ ਸੰਗਲੀ' (ਦੇਵ ਨਾਗਰੀ ਅੱਖਰਾਂ ਵਿਚ), ਪੰਨਾ ੨੫੦-੫੪

"ਰੁਹੇਲਿਆਂ ਦੇ ਦੇਸ" ਦੀ ਸਾਖੀ ਵੀ ਬਾਅਦ ਦੀ ਉਪਜ ਪ੍ਰਤੀਤ ਹੁੰਦੀ ਹੈ। ਵੇਰਵੇ ਵਿਚ ਇਹ ਯੂਸੁਫ਼ ਦੀ ਕਹਾਣੀ ਨਾਲ ਮਿਲਦੀ ਹੈ ਤੇ ਐਨ ਸੰਭਵ ਹੈ ਕਿ ਰੁਹੇਲਖੰਡ ਦੇ ਗੁਰੂ ਘਰ ਦੇ ਸ਼ਰਧਾਲੂਆਂ ਜਾਂ ਪ੍ਰਚਾਰਕਾਂ ਵਿੱਚੋਂ ਕਿਸੇ ਦੀ ਪ੍ਰੇਰਿਤ ਹੋਵੇ। ਇਸ ਵਿਚ ਭਾਈ ਬਾਲਾ ਦਾ ਉੱਲੇਖ ਨਹੀਂ ਹੈ, ਪਰ ਇਸੇ ਸਾਖੀ ਦੀ ਇਕ ਸ਼ਾਖਾ ਵਿਚ ਜੋ ਹੱਥ-ਲਿਖਤ ੭੬੭ (ਪੰਜਾਬ ਆਰਕਾਈਵਜ਼) ਵਿਚ ਵਿਦਮਾਨ ਹੈ, ਬਾਲਾ ਪੂਰੀ ਤਰ੍ਹਾਂ ਆਇਆ ਹੈ।

ਖ਼ੈਰ, ਇਸ ਖੰਡ ਵਿਚ ਕੀਤੀ ਗਈ ਚਰਚਾ ਦਾ ਤਾਤਪਰਜ ਇਹ ਕਿ ਇੰਡੀਆ ਆਫ਼ਿਸ ਲਾਇਬ੍ਰੇਰੀ ਦੀ ਹੱਥ-ਲਿਖਤ **Panj. B 40** ਵਿਚ ਆਈਆਂ ਸਾਖੀਆਂ ਘਟਨਾ ਦੇ ਵਿਕਾਸ ਦੇ ਪੱਖੋਂ 'ਪੁਰਾਤਨ ਜਨਮਸਾਖੀ' ਤੇ 'ਆਦਿ ਸਾਖੀਆਂ' ਵਾਲੀਆਂ ਪਰੰਪਰਾਵਾਂ ਦੇ ਪੁਰਾਣੇ ਰੂਪ ਸੰਭਾਲੀ ਬੈਠੀਆਂ ਹਨ, ਭਾਵੇਂ ਇਹ ਸੰਗ੍ਰਹਿ ਬਹੁਤ ਪਿੱਛੋਂ, ੧੭੯੦ ਬਿ./੧੭੩੩ ਈ. ਵਿਚ ਤਿਆਰ ਹੋਇਆ।

## ੬

## ਹੱਥ-ਲਿਖਤ Panj. B 40 ਅਤੇ ਮਿਹਰਬਾਨ ਵਾਲੀ ਜਨਮਸਾਖੀ

ਹੁਣ ਤਕ ਅਸੀਂ ਹੱਥ-ਲਿਖਤ **Panj. B 40** ਵਿਚ ਆਈਆਂ ਸਾਖੀਆਂ ਦਾ ਅਧਿਐਨ ਦੋ ਪਰੰਪਰਾਵਾਂ, 'ਪੁਰਾਤਨ ਜਨਮਸਾਖੀ' ਵਾਲੀ ਅਤੇ 'ਆਦਿ ਸਾਖੀਆ' ਵਾਲੀ, ਨੂੰ ਸਾਮ੍ਹਣੇ ਰਖ ਕੇ ਕਰਦੇ ਰਹੇ ਹਾਂ। ਉਚਿਤ ਹੈ ਕਿ ਅਸੀਂ ਇਸ ਨੂੰ ਹੁਣ ਮਿਹਰਬਾਨ ਵਾਲੀ ਪਰੰਪਰਾ ਦੀ ਰੋਸ਼ਨੀ ਵਿਚ ਵੀ ਵਾਚੀਏ। ਇਸ ਅਧਿਐਨ ਲਈ ਅਸੀਂ ਪਾਠਕਾਂ ਨੂੰ ਇਸ ਜਨਮਸਾਖੀ ਦੇ ਅੰਤਿਕਾ ੨ ਵਿਚ ਦਿੱਤੀ ਸਾਂਝੀਆਂ ਸਾਖੀਆਂ ਦੀ ਸਾਰਣੀ ਉਪਰ ਨਜ਼ਰ ਪਾਣ ਦੀ ਸਿਫਾਰਿਸ਼ ਕਰਾਂਗੇ। ਇਹ ਦਸ ਦੇਵੇਗੀ ਕਿ ਕਿਸ ਤਰ੍ਹਾਂ 'ਪੁਰਾਤਨ ਜਨਮਸਾਖੀ', 'ਆਦਿ ਸਾਖੀਆਂ' ਤੇ ਹੱਥ-ਲਿਖਤ **Panj. B 40** ਵਾਲੀਆਂ ਬੀਜ-ਰੂਪ ਸਾਖੀਆਂ ਵੰਡੇ ਜਾ ਕੇ ਮਿਹਰਬਾਨ ਵਾਲੀ ਜਨਮਸਾਖੀ ਵਿਚ ਦੋ ਦੋ, ਤਿੰਨ ਤਿੰਨ ਅਤੇ ਕਈ ਹਾਲਤਾਂ ਵਿਚ, ਵਧ ਸਾਖੀਆਂ ਹੋ ਨਿਬੜੀਆਂ ਹਨ। ਉਦਾਹਰਣ ਵਜੋਂ, "ਅਵਤਾਰ ਬਾਲਪਣ" ਦੀ ਸਾਖੀ ਨਾਲ ਰਾਜੇ ਜਨਕ ਦੀਆਂ ਗੋਸ਼ਟਾਂ ਜੁੜ ਕੇ, ਇਹ ਇਕ ਦੀ ਥਾਂ ਚਾਰ ਸਾਖੀਆਂ (੧-੪) ਦਾ ਮਜ਼ਮੂਨ ਬਣ ਗਈ ਹੈ; "ਕੁੜਮਾਈ ਤੇ ਵਿਆਹ" ਦੀ ਇਕ ਸਾਖੀ ਦੀ ਥਾਂ ਦੋ ਸਾਖੀਆਂ (੧੧ ਤੇ ੧੨) ਹੋ ਗਈਆਂ ਹਨ; "ਖੇਤੀ ਵਣਜ ਤੇ ਸੌਦਾਗਰੀ" ਵਾਲੀ ਸਾਖੀ ਵੀ ਇਕ ਨ ਰਹ ਕੇ ਤਿੰਨਾਂ (੧੭, ੨੨, ੨੩) ਵਿਚ ਵਟ ਗਈ ਹੈ; "ਗੋਸ਼ਟ ਵੈਦ ਨਾਲ" ਫਿਰ ਦੋ ਸਾਖੀਆਂ (੧੫, ੧੬) ਵਿਚ ਵਟ ਗਈ ਹੈ; "ਮੋਦੀਖਾਨਾ ਸੰਭਾਲਿਆ", "ਵੇਈਂ ਪ੍ਰਵੇਸ਼" ਤੇ "ਕਾਜ਼ੀ ਨਾਲ ਚਰਚਾ" ਆਦਿ, ਦੀਆਂ ਤਿੰਨ ਸਾਖੀਆਂ ਮਿਹਰਬਾਨ ਵਿਚ ਅੱਠ (੨੪, ੨੬, ੨੮, ੨੯, ੩੦, ੩੧, ੩੨, ੧੧੩) ਹੋ ਗਈਆਂ ਹਨ; "ਉਪਲ ਖਤ੍ਰੀਆਂ ਦੀ ਬਸਤੀ ਤੇ ਮਰਦਾਨੇ ਦੀ ਭੁਖ ਗਵਾਈ" ਵਾਲੀ ਸਾਖੀ ਤਿੰਨ ਸਾਖੀਆਂ (੩੫, ੩੬, ੬੩) ਵਿਚ ਅੰਕਿਤ ਹੈ। "ਗੋਸ਼ਟ ਮਾਤਾ ਪਿਤਾ ਨਾਲ" ਚਾਰ ਸਾਖੀਆਂ (੧੪੨, ੧੪੩, ੧੪੪, ੧੪੫) ਵਿਚ ਨਿਭਾਈ ਗਈ ਹੈ; "ਗੋਸਟ ਸੇਖ ਬ੍ਰਹਮ ਨਾਲ" ਫਿਰ ਤਿੰਨਾਂ ਸਾਖੀਆਂ (੧੪੭, ੧੪੮, ੧੪੯) ਵਿਚ ਵੱਟ ਗਈ ਹੈ; "ਸੈਦਪੁਰ ਦੀ ਕਤਲਾਮ" ਵਾਲੀ ਸਾਖੀ ਦੋਹਾਂ (੧੩੯, ੧੪੦) ਵਿਚ, "ਤਪਸਿਆ ਤੇ ਤੀਰਥ ਯਾਤ੍ਰਾ" ਵਾਲੀ ਚੌਹਾਂ (੩੬, ੩੯, ੪੦, ੪੧) ਵਿਚ, "ਸੁਮੇਰ ਪਰਬਤ ਤੇ ਹੋਈ ਸਿਧ ਗੋਸ਼ਟ" ਵਾਲੀ ਸਾਖੀ ਅੱਠਾਂ ੧੧੭-੧੨੪) ਵਿਚ ਪ੍ਰਤਿਪਾਦਿਤ ਹੋਈ ਹੈ; ਅਤੇ ਗੱਲ ਇਸੇ ਤਰ੍ਹਾਂ ਇਕ ਸਾਖੀ ਤੋਂ ਅਗਲੀ ਸਾਖੀ ਉਤੇ ਚਲੀ ਜਾਂਦੀ ਹੈ। ਧਿਆਨ ਦੇਣ ਯੋਗ ਗੱਲ ਇਹ ਹੈ ਕਿ ਮਿਹਰਬਾਨ ਵਿਚ ਇਹ ਸਾਖੀਆਂ ਕੁਝ ਹਾਲਤਾਂ ਵਿਚ ਇਕ ਦੂਜੇ ਤੋਂ ਚੋਖੀ ਦੂਰੀ ਤੇ ਆਈਆਂ ਹਨ ਅਤੇ ਸਾਰੀਆਂ ਹੀ ਹੱਥ-ਲਿਖਤ **Panj. B 40** ਵਿਚ

ਦਿੱਤੀਆਂ ਸਾਖੀਆਂ ਨਾਲੋਂ ਵਧੇਰੇ ਫੈਲਾਉ ਵਾਲੀਆਂ ਹਨ।

ਪੁਰਾਤਨ ਜਨਮਸਾਖੀ' ਅਤੇ 'ਆਦਿ ਸਾਖੀਆਂ' ਵਾਲੇ ਪ੍ਰਸੰਗਾਂ ਦਾ ਮਿਹਰਬਾਨ ਵਾਲੀ ਜਨਮਸਾਖੀ ਦੇ ਪ੍ਰਸੰਗਾਂ ਨਾਲ ਕੀਤਾ ਤੁਲਨਾਤਮਕ ਅਧਿਐਨ ਵੀ ਪਹਲੀਆਂ ਦੋਹਾਂ ਜਨਮਸਾਖੀਆਂ ਦੇ ਪ੍ਰਸੰਗਾਂ ਨੂੰ ਬੀਜ-ਰੂਪ ਸਿੱਧ ਕਰਦਾ ਹੈ। ਇਸ ਵਿਸ਼ਲੇਸ਼ਣ ਦੀ ਰੋਸ਼ਨੀ ਵਿਚ ਇਹ ਹੱਠ ਕਰੀ ਜਾਣਾ ਕਿ ਮਿਹਰਬਾਨ ਵਾਲੀ ਜਨਮਸਾਖੀ ਹੀ, ਜਿਵੇਂ ਕਿ ਇਹ ਇਸ ਵਕਤ 'ਸੱਚ ਖੰਡ ਪੋਥੀ', 'ਹਰਿ ਜੀ ਪੋਥੀ' ਤੇ 'ਚਤਰਭੁਜ ਪੋਥੀ' ਦੇ ਸੰਗ੍ਰਹਾਂ ਵਿਚ ਪ੍ਰਾਪਤ ਹੈ, ਪਹਲੀ ਅਥਵਾ ਮੁੱਢਲੀ ਰਚਨਾ ਹੈ ਤੇ 'ਪੁਰਾਤਨ ਜਨਮਸਾਖੀ' ਜਾਂ 'ਆਦਿ ਸਾਖੀਆਂ', ਜਾਂ ਫਿਰ 'ਇੰਡੀਆ ਆਫ਼ਿਸ ਲਾਇਬ੍ਰੇਰੀ ਵਾਲੀ ਹੱਥ-ਲਿਖਤ **Panj. B 40**, ਵਾਲੇ ਪ੍ਰਸੰਗ ਮਿਹਰਬਾਨ ਵਾਲੇ ਪ੍ਰਸੰਗਾਂ ਦਾ ਸੰਖਿਪਤ ਰੂਪ ਹਨ, ਖਾਸੀ ਹਾਸੋ ਹੀਣੀ ਗੱਲ ਪ੍ਰਤੀਤ ਹੋਣ ਲਗ ਜਾਂਦੀ ਹੈ[20]।

ਇਸ ਕਾਰਣ, ਅਸੀਂ ਆਪਣਾ ਮਤ ਫਿਰ ਦੁਹਰਾਉਂਦੇ ਹਾਂ ਕਿ ਗੁਰੂ ਸਾਹਿਬ ਬਾਰੇ ਸਾਖੀਆਂ ਦਾ ਰਚਿਆ ਜਾਣਾ ਉਨ੍ਹਾਂ ਦੇ ਜੀਵਨ ਵਿਚ ਹੀ ਜਾਂ ਛੇਤੀ ਪਿੱਛੋਂ ਸ਼ੁਰੂ ਹੋ ਗਇਆ। ਇਹ ਪ੍ਰਸੰਗ ਪਹਿਲਾਂ ਮੌਖਿਕ ਰੂਪ ਵਿਚ ਚਲਦੇ ਰਹੇ; ਫਿਰ ਇਹ ਇੱਕੇ ਦੁੱਕੇ ਲਿਖਾਰੀਆਂ ਦੇ ਹੱਥੀਂ ਨਕਲ ਹੋਣ ਲਗ ਪਏ। ਮਿਹਰਬਾਨ ਨੇ ਇਨ੍ਹਾਂ ਬੀਜ-ਰੂਪ ਪ੍ਰਸੰਗਾਂ ਨੂੰ ਵਰਤ ਕੇ, ਇਨ੍ਹਾਂ ਵਿਚ ਵਾਧੇ ਘਾਟੇ ਕਰਕੇ, ਕਈ ਨਵੇਂ ਪ੍ਰਸੰਗ ਪਾ ਕੇ, ਆਪਣੀ ਵੱਡੇ ਆਕਾਰ ਦੀ ਰਚਨਾ ਕੀਤੀ ਜਾਂ ਕਰਵਾਈ; ਬਹੁਤਾ ਕੰਮ ਕੇਸ਼ੋ ਦਾਸ ਦੇ ਹੱਥੀਂ ਹੋਇਆ। ਸਾਰੇ ਸੰਗ੍ਰਹਿ, ਵੀਹ ਵਿਸਵੇ, ਉਸੇ ਨੇ ਤਿਆਰ ਕੀਤੇ। ਉਨ੍ਹਾਂ ਸੰਗ੍ਰਹਾਂ ਦੇ ਨਾਂ ਅੱਡ ਅੱਡ ਰੱਖੇ ਗਏ; ਪੋਥੀ ਸੱਚਖੰਡ ਮਿਹਰਬਾਨ ਦੇ ਨਾਂ ਨਾਲ ਜੁੜੀ, ਅਗਲੀ ਪੋਥੀ ਹਰਿ ਜੀ ਦੇ ਨਾਂ ਨਾਲ, ਤੇ ਹੋਰ ਅਗਲੇਰੀ ਚਤਰਭੁਜ ਦੇ ਨਾਂ ਨਾਲ। ਤਿੰਨ ਪੋਥੀਆਂ ਨੂੰ, ਜੋ ਹੁਣ ਅਪ੍ਰਾਪਤ ਹਨ, 'ਕੇਸੋ ਰਾਇ ਪੋਥੀ', 'ਅਭੈ ਪਦ ਪੋਥੀ' ਤੇ 'ਪ੍ਰੇਮ ਪਦ ਪੋਥੀ' ਦਾ ਨਾਂ ਦਿੱਤਾ ਗਇਆ। ਸੰਗ੍ਰਹਿ ਤਿਆਰ ਕਰਨ ਦਾ ਇਹ ਕੰਮ ਨਿਰੰਤਰ ਚਲਦਾ ਰਹਿਆ ਅਤੇ ਮਿਹਰਬਾਨ ਦੀ ਮ੍ਰਿਤੂ ਦੇ ਪਿੱਛੋਂ ਕਿਤੇ ਜਾ ਕੇ, ਸਤਾਰਵੀਂ ਸਦੀ ਈਸਵੀ ਦੇ ਅੱਧ ਵਿਚ ਸਮਾਪਤ ਹੋਇਆ। ਸ਼ਾਇਦ ਇਸੇ ਕਾਰਣ ਮਿਹਰਬਾਨ ਵਾਲੀ ਪੋਥੀ ਦਾ ਨਾਂ 'ਸਚਖੰਡ ਪੋਥੀ' ਰਖਿਆ ਗਿਆ। ਇਨ੍ਹਾਂ ਪੋਥੀਆਂ ਨੂੰ ਕ੍ਰਮਵਾਰ ਮਿਹਰਬਾਨ, ਹਰਿ ਜੀ ਤੇ ਚਤਰਭੁਜ ਦੀ ਕ੍ਰਿਤ ਮੰਨਣਾ ਉਚਿਤ ਨਹੀਂ, ਕਿਉਂਜੋ ਸਭਨਾਂ ਦੀ ਸ਼ੈਲੀ ਇਕ ਹੈ, ਅਤੇ ਕਰਤਾ ਦੇ ਇਕ ਹੋਣ ਤੋਂ ਬਿਨਾ ਸ਼ੈਲੀਆਂ ਵਿਚ ਸਮਾਨਤਾ ਆ ਹੀ ਨਹੀਂ ਸਕਦੀ।

੭

## ਲੇਖਕ ਤੇ ਸੰਗ੍ਰਹਿ-ਕਾਲ

ਹੱਥਲੀ ਜਨਮਸਾਖੀ, ਲੇਖਕ ਅਤੇ ਲਿਖਣ-ਕਾਲ ਸੰਬੰਧੀ ਸੂਚਨਾ ਦੇਣ ਵਿਚ ਦੂਜੀਆਂ ਜਨਮ-ਸਾਖੀਆਂ ਨਾਲੋਂ ਵਧੇਰੇ ਉਦਾਰ ਹੈ। ਇਸ ਵਿਚ ਪੱਤਿ ੮੪ (ਅ) ਉਪਰ ਕਿਸੇ ਮੂਰਤ ਲਈ ਖਾਲੀ ਛੱਡੀ ਥਾਂ ਤੇ ਹੇਠ ਲਿਖੀ ਟੂਕ ਆਈ ਹੈ :

ਭਾਈ ਸੰਗੂ ਪੋਥੀ ਲਿਖਵਾਈ ਦਿਸਵੰਧੀ ਦੇ ਪੁਤ, ਟੈਹਲੀਏ ਸੰਗਤ ਦੇ ॥ ਲਿਖੀ ਦਏ ਖਤਰੇਟੇ ਸੰਗਤ ਦੇ ਅਧੀਨ ॥ ਸੂਰਤਾਂ ਲਿਖੀਆਂ ਆਲਮਚੰਦ ਰਾਜ, ਸੰਗਤ ਦੇ ਟੈਹਲੀਏ ॥

---

[20]ਇਸ ਮਤ ਦੇ ਤਰਕ ਲਈ ਦੇਖੋ : ਜਗਜੀਤ ਸਿੰਘ, 'ਆਦਿ ਸਾਖੀਆਂ ਦਾ ਆਲੋਚਨਾਤਮਕ ਅਧਿਐਨ', ਪੰਨੇ **144-46**.

ਇਸੇ ਤਰ੍ਹਾਂ ਜਨਮਸਾਖੀ ਦੇ ਅੰਤ ਤੇ ਇਹ ਵੇਰਵਾ ਆਇਆ ਹੈ :

ਸਾਖੀ ਪੂਰੀ ਹੋਈ ॥ ॥ ਸੰਮਤ ॥ ੧੭੯੦ ॥ ਮਿਤੀ ਭਾਧ੍ਰੋਂ ਸੁਦੀ ੩, ਵਾਰ ਸੁਕਰੁ ॥ ਜੋਗ ਸੰਪੂਰਣ ਹੋਈ ॥ ਲਿਖਤੰ ਫਕੀਰ ਹਕੀਰ ਤਕਸੀਰ ਸੰਗਤਿ ਕਾ ਗੁਲਾਮੁ ਸੰਗਤਿ ਕਾ ਟਹਲੂ ਦਇਆ ਰਾਮ ਅਬਰੋਲੁ ਕਾ ਪੈਰੀ ਪਵਣਾ ਵਾਚਣਾ ॥ ਹੋਰ ਸੰਗਤਿ ਗੁਰੂ ਪੂਰੇ ਕੀ ਦੀਵਾਨੁ ਹੈ ॥ ਗੁਰੂ ਪੂਰੇ ਕੀ ਜ਼ਬਾਨ ਹੈ ॥ ਅਤੇ ਗੁਰੂ ਪੂਰੇ ਕਾ ਤੁਸਾਂ ਹੀ ਵਿਚ ਨਿਵਾਸੁ ਹੈ ॥ ਤੁਸਾਂ ਥੀਂ ਮੰਗੀਐ ਸੋ ਪਾਈਐ ॥ . . . ਜੇ ਕੋਈ ਵਾਹਗੁਰੂ ਆਖੇਗਾ ਉਸ ਨੂੰ ਦਰਸਨ ਦਾ ਫਲੁ ਪਰਾਪਤਿ ਹੋਵੇਗਾ ॥ . . . ਤਿਸ ਕਾ ਆਵਾਗਉਣ ਕਟੀਐਗਾ ॥ ਸਿਰੀ ਗੁਰੂ ਜੀ ਕੇ ਪਿਆਰੇ ਸਿਰੀ ਗੁਰੂ ਜੀ ਕੇ ਨਿਵਾਜੇ ॥ ਸਿਰੀ ਗੁਰੂ ਜੀ ਕੇ ਮੰਨੇ ॥ ਸਿਰੀ ਗੁਰੂ ਜੀ ਕੇ ਬਖਸ਼ੇ ॥ ਸਨਮੁਖਿ ਦਰਬਾਰੀ ॥ ਪਰਉਪਕਾਰੀ ॥ ਸਾਚੇ ਸਬਦਿ ਸਿਉ ਪ੍ਰੀਤ ਤੁਮਾਰੀ ॥ ਮਥੇ ਉਜਲੇ ॥ ਸਬਦੁ ਕੇ ਬੇਤੇ ਜਿਨਾ ਡਿੱਠਿਆ ਗੁਰੂ ਚਿਤ ਆਵੈ ॥ ਜਿਨਾ ਮਿਲਿਆ ਮੇਰੀ ਦੁਰਮਤਿ ਵੰਞੈ ਮਿਤ੍ਰ ਅਸਾਡੇ ਸੇਈ ॥ ਭਾਈ ਸੰਗੂ ਮਲ ॥ ਪਾਸੇ ਪੈਰੀ ਪਵਣਾ ਵਾਚਣਾ ॥ ਹੋਰ ਹਥਿ ਪਕੜਿਆ ਦੀ ਸਰਮ ਹੈ ॥ ਖੁਸੀ ਕਰਣੀ ॥ . . . [ਪੱਤਿ ੨੩੦ (ਅ)

ਸਪਸ਼ਟ ਹੈ ਕਿ ਪੋਥੀ ਭਾਈ ਸੰਗੂ ਜਾਂ ਸੰਗੂ ਮਲ ਨੇ ਲਿਖਵਾਈ ਜਿਸ ਨੂੰ "ਸੰਗਤ ਦਾ ਟਹਲੀਆ" ਕਹਿਆ ਗਇਆ ਹੈ । "ਸੰਗਤ" ਦਾ ਇਥੇ ਭਾਵ ਗੁਰੂ ਘਰ ਦੇ ਨਾਮਲੇਵਿਆਂ ਦਾ ਸਮੂਹ (congregation) ਹੈ, ਕਿਸੇ ਵਿਅਕਤੀ ਦਾ ਨਾਂ ਨਹੀਂ । ਪਰੰਤੂ ਡਾ. ਕਿਰਪਾਲ ਸਿੰਘ ਨੇ ਇਸ ਜਨਮਸਾਖੀ ਸੰਬੰਧੀ ਲਿਖੇ ਆਪਣੇ ਇਕ ਲੇਖ ਵਿਚ ਪਤਾ ਨਹੀਂ ਇਸ ਦੇ ਅਰਥ "ਸੰਗਤ", "ਸੰਗਤੀਆ", ਜਾਂ "ਸੰਗਤ ਦਾਸ" ਨਾਂ ਦੇ ਇਕ ਵਿਅਕਤੀ ਦੇ ਕਿਵੇਂ ਕਢ ਲਏ ਹਨ ਤੇ ਉਸ ਨੂੰ ਲਾਹੌਰ ਵਾਸੀ ਭਾਈ ਸੰਗਤੀਆ ਨਾਲ ਮਿਲਾ ਦਿੱਤਾ ਹੈ[21] । ਇਸੇ ਤਰ੍ਹਾਂ ਡਾਕਟਰ ਸਾਹਿਬ ਨੇ ਉਪਰਲੀ ਟੂਕ ਵਿਚ ਆਏ ਪਦ "ਸਨਮੁਖਿ ਦਰਬਾਰੀ" ਤੋਂ ਅਨੁਮਾਨ ਲਾਇਆ ਹੈ ਕਿ ਇਹ ਭਾਈ ਸੰਗੂ ਮਲ ਸ਼ਾਇਦ ਕਿਸੇ ਪਹਾੜੀ ਰਾਜੇ ਦਾ ਦਰਬਾਰੀ ਸੀ[22] । "ਸਨਮੁਖਿ ਦਰਬਾਰੀ" ਤੋਂ ਇਹ ਅਰਥ ਕਢਣੇ ਕਿਸੀ ਸੂਰਤ ਵੀ ਜਾਇਜ਼ ਪ੍ਰਤੀਤ ਨਹੀਂ ਹੁੰਦੇ, ਕਿਉਂਜੋ ਇਨ੍ਹਾਂ ਸ਼ਬਦਾਂ ਦਾ ਸੰਬੰਧ ਕਿਸੇ ਰਾਜ-ਦਰਬਾਰ ਨਾਲ ਨਹੀਂ, ਗੁਰੂ ਘਰ ਨਾਲ ਹੈ । "ਹੋਰ ਸੰਗਤਿ ਗੁਰੂ ਪੂਰੇ ਕੀ ਦੀਵਾਨ ਹੈ" ਤੋਂ ਇਸ ਗੱਲ ਦੀ ਪੁਸ਼ਟੀ ਹੋ ਜਾਂਦੀ ਹੈ । ਭਾਈ ਸੰਗੂ ਗੁਰੂ ਘਰ ਦਾ ਕੋਈ ਅਨੰਨ ਭਗਤ ਅਤੇ ਹਰ ਵਕਤ ਹਾਜ਼ਰੀ ਭਰਨ ਵਾਲਾ ਵਿਅਕਤੀ ਸੀ, ਰਾਜ-ਦਰਬਾਰਾਂ ਦਾ ਜੀ-ਹਜ਼ੂਰੀਆ ਨਹੀਂ ਸੀ । ਉਪਰਲੀ ਟੂਕ ਵਿਚ ਹੀ ਭਾਈ ਸੰਗੂ ਨੂੰ "ਸਬਦ ਕਾ ਬੇਤਾ" ਤੇ "ਦੁਰਮਤ ਦਾ ਵੰਞਾਉਣ" ਵਾਲਾ ਕਹਿਆ ਗਇਆ ਹੈ । ਇਹ ਵੀ ਇਸ ਗੱਲ ਦਾ ਸੰਕੇਤਕ ਹੈ ਕਿ ਉਹ ਕੋਈ ਉੱਚੀ ਆਤਮਿਕ ਅਵਸਥਾ ਵਾਲਾ ਗੁਰੂ ਘਰ ਦਾ ਨਾਮਲੇਵਾ ਸੀ, ਰਾਜ-ਦਰਬਾਰੀ ਪਿੱਠੂ ਨਹੀਂ ਸੀ ।

ਇਸ ਸਾਰੇ ਵਿਸ਼ਲੇਸ਼ਣ ਦੇ ਨਤੀਜੇ ਦੇ ਤੌਰ ਤੇ ਡਾ. ਕਿਰਪਾਲ ਸਿੰਘ ਵਲੋਂ ਉਸ ਨੂੰ ਲਾਹੌਰ ਵਾਸੀ ਸੰਗਤਦਾਸ ਤੇ ਕਿਸੇ ਪਹਾੜੀ ਰਾਜੇ ਦਾ ਦਰਬਾਰੀ ਸਿੱਧ ਕਰਨ ਦਾ ਯਤਨ ਅਸਫ਼ਲ ਹੋ ਜਾਂਦਾ ਹੈ ਤੇ ਇਸ ਕਾਰਣ ਅਸੀਂ ਉਨ੍ਹਾਂ ਦੇ ਮਤ ਨੂੰ ਸ੍ਵੀਕਾਰ ਕਰਨੋਂ ਅਸਮਰਥ ਹਾਂ ।

ਉਪਰਲੀ ਟੂਕ ਵਿਚ ਲਿਖਾਰੀ ਦਾ ਨਾਂ ਦਇਆ ਰਾਮ ਅਬਰੋਲ ਆਇਆ ਹੈ । ਉਹ ਕਿੱਥੋਂ ਦਾ ਸੀ ਤੇ ਉਸ ਦਾ ਕੰਮ ਕਾਰ ਕੀ ਸੀ ?—ਇਸ ਬਾਰੇ ਕੁਝ ਨਹੀਂ ਦਸਿਆ । ਜੇ ਉਹ ਆਪਣੇ ਪਿੰਡ ਪੀਹੜ

---

[21] "On folio No 80 (a) the scribe pays glowing tributes to his patron who initiated this project Bhai Sangu Mal or Sangat as he calls him."——"A Study of a Manuscript Janamsakhi in the Old India Office Library", *Papers on Guru Nanak*, p. 88.

[22] ਉਹੀ, ਪੰਨਾ 89.

ਬਾਰੇ ਕੁਝ ਵਧੇਰੇ ਦਸ ਜਾਂਦਾ ਤਾਂ ਸਾਨੂੰ ਉਸ ਕਾਲ ਦੀਆਂ ਸਾਹਿਤਕ ਤੇ ਧਾਰਮਿਕ ਰੁਚੀਆਂ ਬਾਰੇ ਕੁਝ ਵਧੇਰੇ ਪਤਾ ਲਗ ਸਕਦਾ ਸੀ। ਤਾਂ ਵੀ, ਇੰਨਾ ਕੁ ਕਹਿਆ ਜਾ ਸਕਦਾ ਹੈ ਕਿ ਉਹ ਪੋਥੀਆਂ ਲਿਖਣ ਦੇ ਕੰਮ ਨਾਲ ਵ੍ਰਿੱਤਕਾਂ ਵਾਂਗ ਜੁੜਿਆ ਹੋਇਆ ਸੀ ਕਿਉਂਜੋ ਉਸ ਦੁਆਰਾ ਹੋਰ ਪੋਥੀਆਂ ਲਿਖੇ ਜਾਣ ਦੀ ਟੋਹ ਵੀ ਮਿਲਦੀ ਹੈ। ਭਾਸ਼ਾ ਵਿਭਾਗ, ਪਟਿਆਲਾ, ਦੀ ਲਾਇਬ੍ਰੇਰੀ ਵਿਚ ੩੪੭ ਨੰਬਰ ਦੀ ਇਕ ਹੱਥ-ਲਿਖਤ ਪਈ ਹੈ। ਇਹ ਪੁਰਾਤਨ ਵਾਰਤਿਕ ਦੀਆਂ ਵਖ ਵਖ ਰਚਨਾਵਾਂ : 'ਧਿਆਉ ਬਿਹੰਗਮ ਕਾ', 'ਜੁਗਾਵਲੀ', 'ਗੋਸ਼ਟਿ ਅਜਿਤਾ ਰੰਧਾਵਾ', ਆਦਿ, ਦਾ ਇਕ ਵੱਡਾ ਸਾਰਾ ਸੰਗ੍ਰਹ ਹੈ। ਇਸ ਦੀ ਪਹਲੀ ਰਚਨਾ, 'ਧਿਆਉ ਬਿਹੰਗਮ ਕਾ', ਦੇ ਅੰਤ ਤੇ ਇਹ ਟੂਕ ਆਈ ਹੈ :

> ਬਾਨੀ ਬਿਹੰਗਮ ਸੰਪੂਰਨ ਹੋਈ ॥ ਸੰਮਤ ੧੭੯੦ ॥ ਮਿਤੀ ਮਾਘ ਸੁਦੀ ਦੂਜ ਸ਼ਨਿਚਰਵਾਰ ਸੰਪੂਰਨ ਹੋਈ ॥ . . . ਪਹਲੇ ਦਇਆ ਰਾਮ ਅਬਰੋਲ ਲਿਖੀ ॥ ਉਤਾਰਾ ਕੀਤਾ ੧੮੨੩ ਸਾਵਣ ਸੁਦੀ ਤੀਜ ਨੂੰ ਸਰਖੁਪੁਰ ਧਰਮਸਾਲਾ ਅੰਦਰ[23] ॥

ਇਸ ਤੋਂ ਦੋ ਗੱਲਾਂ ਸਪਸ਼ਟ ਹੁੰਦੀਆਂ ਹਨ : ਦਇਆ ਰਾਮ ਅਬਰੋਲ ਪੋਥੀਆਂ ਨਕਲ ਕਰਨ ਦਾ ਕੰਮ ਬਾਕਾਇਦਾ ਕਰਿਆ ਕਰਦਾ ਸੀ ; ਉਸ ੧੭੯੦ ਬਿਕ੍ਰਮੀ ਵਿਚ ਉਪਰੋਕਤ 'ਧਿਆਉ ਬਿਹੰਗਮ ਕਾ' ਵੀ ਲਿਖਿਆ ਜਿਸ ਦਾ ਉਤਾਰਾ ਸਰਖੁਪੁਰ ਧਰਮਸਾਲਾ ਅੰਦਰ ਕੀਤਾ ਗਇਆ। ਸਪਸ਼ਟ ਹੈ ਕਿ ਸਰਖੁਪੁਰ ਦੀ ਧਰਮਸਾਲਾ ਵਿਚ ਦਇਆ ਰਾਮ ਅਬਰੋਲ ਲਿਖਿਤ ਸਾਹਿਤ ਪਇਆ ਸੀ। ਸੰਭਵ ਹੈ ਕਿ ਸਰਖੁਪੁਰ ਦੀ ਧਰਮਸਾਲਾ ਹੀ ਉਸ ਦੀਆਂ ਸਰਗਰਮੀਆਂ ਦਾ ਕੇਂਦ੍ਰ ਹੋਵੇ।

ਇੰਨੀ ਥੋੜੀ ਸੂਚਨਾ ਨਾਲ "ਸਰਖੁਪੁਰ" ਬਾਰੇ ਪਤਾ ਲਾ ਸਕਣਾ ਸੰਭਵ ਨਹੀਂ। ਤਾਂ ਵੀ, ਖ਼ਿਆਲ ਹੈ ਕਿ ਇਸ ਤੋਂ ਮੁਰਾਦ ਸਰਕਪੁਰ ਨਾਂ ਦਾ ਉਹ ਕਸਬਾ ਹੈ ਜੋ ਲਾਹੌਰ ਦੇ ਪੱਛਮ ਵਿਚ, ਰਾਵੀ ਤੋਂ ਕੋਈ ਤਿੰਨ ਕੁ ਮੀਲਾਂ ਦੀ ਵਿੱਥ ਤੇ, ਦੇਗ਼ ਨਾਲੇ ਤੋਂ ਕੋਈ ਸਾਢੇ ਕੁ ਚਾਰ ਮੀਲ ਹੇਠਾਂ, ਦੱਖਣ-ਪੂਰਬ ਵਲ ਸਥਿਤ ਹੈ। ਦਇਆ ਰਾਮ ਅਬਰੋਲ ਇਸੇ ਨਗਰ ਦਾ ਵਾਸੀ ਹੋਵੇਗਾ, ਜਾਂ ਫਿਰ ਨੇੜੇ ਤੇੜੇ ਦੇ ਕਿਸੇ ਨਗਰ ਦਾ। ਜਦੋਂ ਅਸੀਂ ਇਸ ਗੱਲ ਵਲ ਝਾਤੀ ਮਾਰਦੇ ਹਾਂ ਕਿ ਇਸ ਹੱਥ-ਲਿਖਤ ਵਿਚ ੫੭ ਰੰਗੀਨ ਚਿਤ੍ਰ ਬੜੀ ਸੁੰਦਰ ਕਲਮ ਦੇ ਬਣੇ ਹੋਏ ਹਨ, ਤਾਂ ਸਾਡਾ ਖਿਆਲ ਅਵੱਸ਼ ਲਾਹੌਰ ਵਰਗੇ ਕੇਂਦ੍ਰੀ ਸ਼ਹਿਰ ਵਲ ਚਲਾ ਜਾਂਦਾ ਹੈ। ਇੰਨਾ ਬਾਰੀਕੀ ਭਰਿਆ ਕੰਮ ਕੇਵਲ ਕਿਸੇ ਰਾਜਧਾਨੀ ਵਿਚ ਹੀ ਹੋ ਸਕਣਾ ਸੰਭਵ ਸੀ, ਦੂਰ ਦੁਰਾਡੇ ਇਲਾਕੇ ਵਿਚ ਨਹੀਂ। ਸੋ ਇਸ ਵਿਸ਼ਲੇਸ਼ਣ ਦੀ ਰੋਸ਼ਨੀ ਵਿਚ ਡਾ. ਕਿਰਪਾਲ ਸਿੰਘ ਦਾ ਇਹ ਮਤ ਕਿ ਇਹ ਕਿਸੇ ਪਹਾੜੀ ਰਾਜੇ ਦੇ ਦਰਬਾਰ ਦੀ ਉਪਜ ਹੈ, ਨਿਭਦਾ ਦਿਖਾਈ ਨਹੀਂ ਦੇਂਦਾ।

ਆਧਾਰ ਮੂਲਕ ਪ੍ਰਤਿਲਿਪੀ ਵਿਚ ਇਸ ਦੇ ਲਿਖੇ ਜਾਣ ਦੀ ਮਿਤੀ (੧੭੯੦ ਬਿ.) ਦੇ ਪੜ੍ਹਨ ਵਿਚ ਕੁਝ ਔਕੜ ਪੇਸ਼ ਆਉਂਦੀ ਹੈ। ਇਸ ਦੇ ਪਹਲੇ ਤਿੰਨ ਅੰਕ ੧, ੭ ਅਤੇ ੯ ਸਪਸ਼ਟ ਭਾਂਤ ਪੜ੍ਹੇ ਜਾਂਦੇ ਹਨ, ਪਰੰਤੂ ਅੰਤਲਾ ਅੰਕ ਠੀਕ ਤਰ੍ਹਾਂ ਪੜ੍ਹਿਆ ਨਹੀਂ ਜਾਂਦਾ, ਕੁਝ ਮਿਟਿਆ ਹੋਇਆ ਹੈ। ਡਾ. ਕਿਰਪਾਲ ਸਿੰਘ ਨੇ ਇਸ ਨੂੰ ਪਿੱਛੇ ਉਧਰਿਤ ਆਪਣੇ ਲੇਖ ਵਿਚ, ੧੭੯੧ ਬਿ. ਪੜ੍ਹਿਆ ਹੈ[24] ਜੋ ਠੀਕ ਨਹੀਂ। ਅਸੀਂ ਕੁਝ ਪੁਰਾਤਨ ਪੰਚਾਂਗਾ[25] ਦੀ ਸਹਾਇਤਾ ਨਾਲ ਇਸ ਦੀ ਪੜਤਾਲ ਕੀਤੀ ਹੈ ਤੇ ਇਸ ਨਤੀਜੇ ਤੇ ਪਹੁੰਚੇ ਹਾਂ ਕਿ ਠੀਕ ਸੰਮਤ ੧੭੯੦ ਹੀ ਹੈ, ਕਿਉਂਜੋ ਸ਼ੁਕਰਵਾਰ ਦੀ ਭਾਦ੍ਰੋਂ ਸੁਦੀ ੩ ਕੇਵਲ ੧੭੯੦ ਸਾਲ ਵਿਚ ਹੀ ਆਉਂਦੀ ਹੈ; ਇਸ ਦਹਾਕੇ ਦੇ ਹੋਰ ਕਿਸੇ ਸਾਲ ਵਿਚ ਨਹੀਂ ਆਉਂਦੀ। ਸੋ, ਪੁਸਤਕ ਦੇ ਲਿਖੇ ਜਾਣ ਦਾ ਠੀਕ ਸੰਮਤੀ ੧੭੯੦ ਬਿ./੧੭੩੩ ਈ. ਹੀ ਹੈ।

---

[23] ਉਪਰਕਥਿਤ ਹੱਥ-ਲਿਖਤ, ਪੱਤਿ ੪੫.

[24] *Papers on Guru Nanak*, p. 87.

[25] L. D. Swami Kannu Pillai, *Indian Ephemeris*, Vol. VI (1600—1799 A.D.), p. 269; and B. P. Modak, *Chronological Tables* (1728—1889), p. 14.

# ੮

## ਚਿਤ੍ਰਕਾਰੀ

ਇੰਡੀਆ ਆਫ਼ਿਸ ਲਾਇਬ੍ਰੇਰੀ (ਲੰਡਨ) ਦੀ ਵਿਚਾਰ-ਅਧੀਨ ਹੱਥ-ਲਿਖਤ ਗਿਣਤੀ ਦੀਆਂ ਉਨ੍ਹਾਂ ਕੁਝ ਕੁ ਜਨਮਸਾਖੀਆਂ ਵਿਚੋਂ ਹੈ ਜੋ ਸਚਿਤ੍ਰ ਹਨ। ਇਸ ਵਿਚ ੫੭ ਸਾਖੀਆਂ ਹਨ ਤੇ ਚਿਤ੍ਰਾਂ ਦੀ ਗਿਣਤੀ ਵੀ ੫੭ ਹੀ ਹੈ; ਹਰੇਕ ਸਾਖੀ ਮਗਰ ਇਕ ਚਿਤ੍ਰ ਹੈ। ਇਹ ਸਾਰੇ ਰੰਗੀਨ ਚਿਤ੍ਰ ਹਨ ਅਤੇ ਬੜੀ ਬਾਰੀਕੀ ਨਾਲ ਖਿੱਚੇ ਹੋਏ ਹਨ। ਇਨ੍ਹਾਂ ਦੇ ਚਿਤ੍ਰਣ ਵਾਲੇ ਦਾ ਨਾਂ ਸਾਡੇ ਤੀਕ ਪਹੁੰਚਿਆ ਹੈ: "ਸੂਰਤਾਂ ਲਿਖੀਆਂ ਆਲਮਚੰਦ ਰਾਜ"[26]। ਇਹ ਕੌਣ ਸੀ ਤੇ ਕਿੱਥੇ ਰਹ ਕੇ ਕੰਮ ਕਰਦਾ ਸੀ ?—ਇਸ ਸੰਬੰਧੀ ਹੋਰ ਕੋਈ ਜਾਣਕਾਰੀ ਜਨਮਸਾਖੀ ਦੇ ਲੇਖਕ ਨੇ ਨਹੀਂ ਦਿੱਤੀ। ਡਾ. ਕਿਰਪਾਲ ਸਿੰਘ ਨੇ ਪਿੱਛੇ ਉੱਧਰਿਤ ਆਪਣੇ ਲੇਖ ਵਿਚ ਆਲਮਚੰਦ ਨੂੰ ਪੰਜਾਬ ਦੀਆਂ ਪਹਾੜੀ ਰਿਆਸਤਾਂ ਦਾ ਦਰਬਾਰੀ ਚਿਤ੍ਰਕਾਰ ਕਹਿਆ ਹੈ[27]। ਇਨ੍ਹਾਂ ਨੂੰ, ਜਿਵੇਂ ਕਿ ਅਸੀਂ ਪਿੱਛੇ, ਪ੍ਰਕਰਣ ੭ ਵਿਚ ਸੰਕੇਤ ਕਰ ਆਏ ਹਾਂ, "ਸਨਮੁਖਿ ਦਰਬਾਰੀ" ਅਤੇ ਆਲਮਚੰਦ ਨਾਲ ਆਏ ਪਦ "ਰਾਜ" ਤੋਂ ਭੁਲੇਖਾ ਲੱਗਾ ਹੈ। "ਰਾਜ" ਪਦ ਦਾ ਅਰਥ ਇੱਥੇ ਰਾਜ-ਦਰਬਾਰ ਨਹੀਂ, "ਮਿਅਮਾਰ" ਜਾਂ **mason** ਹੈ। ਸਾਡੇ ਬਹੁਤੇ ਚਿਤੇਰੇ ਉਦੋਂ ਅਮਾਰਤਸਾਜ਼ੀ ਦਾ ਕੰਮ ਕਰਨ ਵਾਲੇ "ਰਾਜ" ਹੀ ਹੁੰਦੇ ਸਨ ਜੋ ਕੰਧਾਂ ਉਪਰ ਚਿਤ੍ਰ ਤਿਆਰ ਕਰਦੇ ਅਤੇ ਲੋੜ ਪੈਣ ਤੇ ਕਾਗਜ਼ ਉਪਰ ਵੀ ਤਿਆਰ ਕਰ ਦੇਂਦੇ। ਆਲਮਚੰਦ ਅਜੇਹਾ ਹੀ ਕੋਈ ਪ੍ਰਵੀਣ ਚਿਤੇਰਾ ਸੀ। ਉਸ ਨੂੰ ਗੁਰਮੁਖੀ ਦਾ ਗਿਆਨ ਨਹੀਂ ਲਗਦਾ, ਕਿਉਂਜੋ ਚਿਤ੍ਰਾਂ ਦੇ ਸਰਨਾਵੇਂ, ਯਾਦ-ਦਾਸ਼ਤ ਲਈ, ਫ਼ਾਰਸੀ ਅੱਖਰਾਂ ਵਿਚ ਲਿਖੇ ਹੋਏ ਹਨ। ਇਹ ਚਿਤ੍ਰ ਵਖਰੇ ਕਾਗਜ਼ ਉਪਰ ਬਣਾ ਕੇ ਜਨਮਸਾਖੀ ਵਿਚ ਚਸਪਾਂ ਕੀਤੇ ਹੋਏ ਹਨ। ਜਨਮਸਾਖੀ ਲਿਖਣ ਵਾਲੇ, ਲਿਖਦੇ ਸਮੇਂ, ਚਿਤ੍ਰਾਂ ਲਈ ਥਾਂ ਖ਼ਾਲੀ ਛਡ ਦੇਂਦੇ ਸਨ ਜਿਨ੍ਹਾਂ ਉਪਰ ਚਿਤ੍ਰ ਤਿਆਰ ਕਰ ਕੇ ਬਾਅਦ ਵਿਚ ਚੰਬੋੜ ਲਏ ਜਾਂਦੇ ਸਨ। ਜੇ ਲਿਖਾਰੀ ਆਪ ਚਿਤ੍ਰਕਾਰ ਵੀ ਹੁੰਦਾ ਤਾਂ ਉਹ ਜਨਮਸਾਖੀ ਦੇ ਪਤ੍ਰਿਆਂ ਉਪਰ ਹੀ ਚਿਤ੍ਰ ਨਾਲੋ ਨਾਲ ਬਣਾਈ ਜਾਂਦਾ। ਖ਼ੈਰ, ਇਸ ਸਮੇਂ ਤਕ ਪੰਜਾਬ ਵਿਚ, ਨਿਸ਼ਚੈ ਹੀ, ਅਜੇਹੇ, ਕੁਝ ਚੰਗੇ ਪ੍ਰਵੀਣ ਚਿਤੇਰੇ ਅਤੇ ਲਿਖਾਰੀ ਪੈਦਾ ਹੋ ਚੁਕੇ ਸਨ।

ਗੁਰਮੁਖੀ ਵਿਚ ਮਿਲਦੀਆਂ ਸਚਿਤ੍ਰ ਜਨਮਸਾਖੀਆਂ ਵਿਚੋਂ ਬਹੁਤੀਆਂ ਸੰਤ ਦਾਸ ਛਿੱਬਰ ਦੀ ਕਵਿਤਾ ਵਿਚ ਰਚੀ ਜਨਮਸਾਖੀ ਦੀਆਂ ਪ੍ਰਤਿਲਿਪੀਆਂ ਵੇਖਣ ਵਿਚ ਆਈਆਂ ਹਨ। ਇਹ ਆਮ ਤੌਰ ਤੇ ਕਸ਼ਮੀਰੀ ਸ਼ੈਲੀ ਦੇ ਗੁਰਮੁਖੀ ਅੱਖਰਾਂ ਵਿਚ ਲਿਖੇ ਨੁਸਖ਼ੇ ਹੀ ਹਨ। ਇਨ੍ਹਾਂ ਵਿਚ ਮਿਲਦੇ ਚਿਤ੍ਰ ਵੀ ਕਸ਼ਮੀਰੀ ਕਲਾ ਦੇ ਨਮੂਨੇ ਹਨ। ਸੰਤਦਾਸ ਛਿੱਬਰ ਰਚਿਤ ਸਚਿਤ੍ਰ ਜਨਮਸਾਖੀਆਂ ਤੋਂ ਬਿਨਾ ਕੁਝ ਸਚਿਤ੍ਰ ਜਨਮਸਾਖੀਆਂ ਭਾਈ ਬਾਲਾ ਵਾਲੀ ਪਰੰਪਰਾ ਦੀਆਂ ਵੀ ਮਿਲਦੀਆਂ ਹਨ। ਇਨ੍ਹਾਂ ਵਿਚੋਂ ਸਭ ਤੋਂ ਪੁਰਾਣੀ ੧੭੧੫ ਬਿ./੧੬੫੮ ਈ. ਦੀ ਲਿਖੀ ਪਿਆਰੇ ਲਾਲ ਵਾਲੀ ਜਨਮਸਾਖੀ ਹੈ ਜਿਸ ਦਾ ਉੱਲੇਖ ਅਸੀਂ ਉਪਰ ਪੰਨਾ ੩ ਤੇ ਕਰ ਆਏ ਹਾਂ। ਇਸ ਪਰੰਪਰਾ ਦੀ ਇਕ ਹੋਰ ਸਚਿਤ੍ਰ ਜਨਮਸਾਖੀ ੧੯੨੬ ਬਿ./੧੮੬੯ ਈ. ਦੀ ਲਿਖੀ, ਪ੍ਰੋ. ਪ੍ਰੀਤਮ ਸਿੰਘ (ਪਟਿਆਲਾ) ਪਾਸ ਸੁਰਖਿਅਤ ਹੈ। ਇਨ੍ਹਾਂ ਦੀ ਚਿਤ੍ਰ-ਕਲਾ, ਸਟਾਇਲ ਦੇ ਪੱਖੋਂ, ਆਪਸ ਵਿਚ ਰਲਦੀ ਹੈ ਤੇ ਇੰਡੀਆ ਆਫ਼ਿਸ ਲਾਇਬ੍ਰੇਰੀ

[26] ਇੰਡੀਆ ਆਫ਼ਿਸ ਲਾਇਬ੍ਰੇਰੀ ਹੱਥ-ਲਿਖਤ **Panj. B 40**, ਪੱਤਿ ੮੦ (ੳ)

[27] *Papers on Guru Nanak*, pp. 87-88

Panj. B 40 ਵਾਲੀ ਹੱਥ-ਲਿਖਤ ਦੀ ਕਲਾ-ਸ਼ੈਲੀ ਨਾਲੋਂ ਭਿੰਨ ਹੈ। ਇੰਡੀਆ ਆਫ਼ਿਸ ਲਾਇਬ੍ਰੇਰੀ ਵਾਲੇ ਚਿਤ੍ਰ ਆਪਣੀ ਕਲਮ (style) ਵਿਚ ਹਰਭਜਨ ਸਿੰਘ ਚਾਵਲਾ, ਬਾਜ਼ਾਰ ਮਾਈ ਸੇਵਾ ਸਿੰਘ, ਅੰਮ੍ਰਿਤਸਰ, ਪਾਸ ਵੇਖੀ ਗਈ ੧੮੧੭ ਬਿ./੧੭੬੦ ਈ. ਦੀ ਇਕ ਜਨਮਸਾਖੀ, ਮਹਾਰਾਜਾ ਪਟਿਆਲਾ ਪਾਸ ਪਈ ੧੮੦੪ ਬਿ./੧੭੪੭ ਈ. ਦੀ ਪਈ ਇਕ ਹੱਥ-ਲਿਖਤ, ਅਤੇ ਭਾਈ ਅਰਿਦਮਨ ਸਿੰਘ ਬਾਗੜੀਆਂ ਪਾਸ ਸੁਰਖਿਅਤ ੧੭੮੧ ਬਿ./੧੭੨੪ ਈ. ਦੀ ਇਕ ਜਨਮਸਾਖੀ ਦੇ ਚਿਤ੍ਰਾਂ ਨਾਲ ਬਹੁਤ ਮੇਲ ਖਾਂਦੇ ਹਨ[28]। ਜਦੋਂ ਅਸੀਂ ਇਨ੍ਹਾਂ ਦੀਆਂ ਮਿਤੀਆਂ ਉਤੇ ਝਾਤੀ ਪਾਂਦੇ ਹਾਂ ਤਾਂ ਅਸੀਂ ਅਵੱਸ਼ ਇਸ ਸਿੱਟੇ ਤੇ ਪੁਜਦੇ ਹਾਂ ਕਿ ਅਠ੍ਹਾਰਵੀਂ ਸਦੀ ਈਸਵੀ ਤਕ ਸਿੱਖ ਪਰੰਪਰਾਵਾਂ ਨੂੰ ਚਿਤ੍ਰਣ ਵਾਲਾ ਇਕ ਸਕੂਲ ਪੈਦਾ ਹੋ ਚੁਕਾ ਸੀ। ਇਸ ਨੂੰ ਡਾ. ਕਿਰਪਾਲ ਸਿੰਘ ਨੇ "ਪਹਾੜੀ" ਸਕੂਲ ਆਫ਼ ਆਰਟ ਕਹਿਆ ਹੈ ਅਤੇ ਡਾਕਟਰ ਫ਼ੌਜਾ ਸਿੰਘ ਨੇ "ਕਾਂਗੜਾ" ਸਕੂਲ, ਤੇ ਇਸ ਦੇ ਕੇਂਦ੍ਰ ਬਸੋਹਲੀ, ਨੂਰਪੁਰ, ਗੁਲੇਰ, ਕਾਂਗੜਾ ਅਤੇ ਚੰਬਾ ਮਿੱਥੇ ਹਨ। ਇਨ੍ਹਾਂ ਦਾ ਮਤ ਹੈ ਕਿ ਇਹ ਚਿਤ੍ਰ ਕਾਂਗੜਾ ਵਾਦੀ ਦੇ ਚਿਤ੍ਰਕਾਰਾਂ ਦੀ ਮਿਹਨਤ ਦਾ ਫਲ ਹਨ; ਪਰੰਤੂ, ਸਾਡਾ ਇਸ ਨਾਲ ਮਤਭੇਦ ਹੈ। ਸਾਡਾ ਵਿਚਾਰ ਹੈ ਕਿ ਸਿੱਖ ਚਿਤ੍ਰਕਾਰੀ ਮੈਦਾਨੀ ਇਲਾਕੇ ਦੇ ਲਾਹੌਰ ਵਰਗੇ ਕੇਂਦ੍ਰੀ ਸ਼ਹਿਰ ਵਿਚ ਹੀ ਸ਼ੁਰੂ ਹੋਈ ਅਤੇ ਇਥੋਂ ਹੀ ਇਹ ਪਹਾੜੀ ਕਲਾਕਾਰਾਂ ਵਿਚ ਗਈ[29]। ਪਰੰਤੂ, ਇਸ ਮਤ ਦੇ ਸਮਰਥਨ ਲਈ ਸਾਨੂੰ ਇਸ ਨਾਲੋਂ ਕੁਝ ਹੋਰ ਵਧੇਰੇ ਸਬੂਤਾਂ ਦੀ ਭਾਲ ਕਰਨੀ ਹੋਵੇਗੀ, ਤੇ ਇਹ ਹਾਲੀ ਜਾਰੀ ਹੈ।

ਇਸ ਜਨਮਸਾਖੀ ਵਿਚ ਆਏ ਚਿਤ੍ਰਾਂ[30] ਨੂੰ ਗਹੁ ਨਾਲ ਦੇਖਿਆਂ ਇਸ ਦੀ ਚਿਤ੍ਰਕਲਾ ਫੋਟੋਗ੍ਰਾਫਿਕ ਵੰਨਗੀ ਦੀ ਦਿਸ ਆਉਂਦੀ ਹੈ। ਸਾਰੇ ਚਿਤ੍ਰ ਬੜੀ ਬਾਰੀਕੀ ਨਾਲ ਚਿਤ੍ਰੇ ਹੋਏ ਹਨ। ਰੰਗ-ਆਮੇਜ਼ੀ ਬੜੀ ਪ੍ਰਭਾਵਸ਼ਾਲੀ ਹੈ; ਬਸਤ੍ਰਾਂ, ਭੂਸ਼ਣਾਂ ਤੇ ਵਾਤਾਵਰਣ ਦਾ ਵੇਰਵਾ ਵੀ ਬੜਾ ਰੋਚਕ ਹੈ, ਪਰ ਵਿਅਕਤੀਆਂ ਦੇ ਹਾਵ-ਭਾਵ ਚਿਤ੍ਰਣ ਦਾ ਕੋਈ ਯਤਨ ਨਹੀਂ ਕੀਤਾ ਗਇਆ। ਉਨ੍ਹਾਂ ਦਾ ਚਿਹਰਾ-ਮੁਹਰਾ ਸਭ ਥਾਂ ਇਕ ਜੈਸਾ ਚਲਦਾ ਹੈ। ਜੇ ਕੋਈ ਫ਼ਰਕ ਪਇਆ ਹੈ ਤਾਂ ਉਮਰ ਜਾਂ ਸਥਿਤੀ ਕਾਰਣ, ਮਨੋਦਸ਼ਾ ਕਾਰਣ ਨਹੀਂ। ਇਸ ਕਾਰਣ ਇਹ ਚਿਤ੍ਰ ਵਧੇਰੇ ਕਰਕੇ ਵਿਆਖਿਆਮਈ (illustrative) ਜਾਂ ਸਜਾਵਟੀ (ornamental) ਹਨ, ਜਿਵੇਂ ਬੱਚਿਆਂ ਲਈ ਤਿਆਰ ਕੀਤੀਆਂ ਗਈਆਂ ਪੁਸਤਕਾਂ ਵਿਚ ਹੁੰਦੇ ਹਨ। ਤਾਂ ਵੀ, ਇਨ੍ਹਾਂ ਚਿਤ੍ਰਾਂ ਦੀ ਸਮਕਾਲੀ ਜੀਵਨ ਨੂੰ ਨਿਰੂਪਿਤ ਕਰਨ ਦੀ ਸਮਰਥਾ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਇਹ ਸਾਨੂੰ ਆਪਣੇ ਸਮੇਂ ਦੇ ਪਹਰਾਵੇ, ਭੂਸ਼ਣਾਂ ਤੇ ਰੁਚੀਆਂ ਬਾਰੇ ਬੜੀ ਪ੍ਰਮਾਣਕ ਜਾਣਕਾਰੀ ਦੇਂਦੇ ਹਨ।

ਦੂਰੀ ਦਾ ਇਹਸਾਸ ਇਨ੍ਹਾਂ ਚਿਤ੍ਰਾਂ ਵਿਚ ਵਸਤਾਂ ਨੂੰ ਇਕ ਦੂਜੇ ਉਪਰ ਜਾਂ ਫ਼ਾਸਲੇ ਤੇ ਚਿਤ੍ਰ ਕੇ ਕਰਾਇਆ ਗਇਆ ਹੈ;[31] ਵਸਤਾਂ ਦੇ ਆਕਾਰ ਵਿਚ ਫ਼ਰਕ ਨਹੀਂ ਪਾਇਆ ਗਇਆ, ਜਿਵੇਂ ਪੱਛਮੀ (ਯੂਰਪੀ) ਲਘੂ-ਚਿਤ੍ਰਾਂ ਵਿਚ ਹੁੰਦਾ ਹੈ। ਇਸ ਪੱਖ ਤੋਂ ਇਹ ਚਿਤ੍ਰਕਾਰੀ ਫ਼ਾਰਸੀ ਚਿਤ੍ਰ-ਸ਼ੈਲੀ ਨਾਲ ਮੇਲ ਖਾਂਦੀ ਹੈ।

ਸਮੁੱਚੇ ਤੌਰ ਤੇ ਗੱਲ ਕੀਤਿਆਂ ਅਸੀਂ ਕਹ ਸਕਦੇ ਹਾਂ ਕਿ ਇਹ ਜਨਮਸਾਖੀ ਚਿਤ੍ਰ-ਕਲਾ ਅਤੇ ਸਾਖੀ-ਪਰੰਪਰਾ ਦੇ ਵਿਕਾਸ ਦੇ ਪੱਖ ਤੋਂ ਬੜੀ ਅਹਮੀਅਤ ਰਖਦੀ ਹੈ।

---

[28]ਇਨ੍ਹਾਂ ਤੇ ਇਸ ਪ੍ਰਕਰਣ ਵਿਚ ਆਈਆਂ ਹੋਰ ਸਚਿਤ੍ਰ ਜਨਮਸਾਖੀਆਂ ਦੇ ਵੇਰਵੇ ਲਈ ਦੇਖੋ: Fauja Singh, "A Study of the Paintings of Guru Nanak", *Papers on Guru Nanak*, pp. 152-56.

[29]ਦੇਖੋ ਪਿੱਛੇ, ਪੰਨਾ ੧੮

[30]ਵੰਨਗੀ ਲਈ ਦੇਖੋ ਚਿਤ੍ਰਾਂ (Plates) ਵਾਲਾ ਹਿੱਸਾ। ਅਸੀਂ ਚਾਹੁੰਦੇ ਤਾਂ ਰੰਗੀਨ ਚਿਤ੍ਰ ਦੇਣੇ ਸੀ, ਪਰ ਰੰਗੀਨ ਉਤਾਰੇ ਨ ਮਿਲ ਸਕਣ ਕਾਰਣ ਨਮੂਨੇ ਵਜੋਂ ਉਨ੍ਹਾਂ ਦੇ ਕਾਲੇ ਤੇ ਚਿੱਟੇ ਉਤਾਰੇ ਹੀ ਦਿੱਤੇ ਹਨ।

[31]ਦੇਖੋ Plate No. IV

## ੯

## ਇਤਿਹਾਸਕ ਮਹੱਤਾ

ਜਨਮਸਾਖੀਆਂ ਦੀ ਇਤਿਹਾਸਕ ਮਹੱਤਾ ਬਾਰੇ ਅਕਸਰ ਕਿੰਤੂ ਕੀਤਾ ਜਾਂਦਾ ਹੈ। ਸ਼ਰਧਾ ਇਨ੍ਹਾਂ ਨੂੰ ਤੱਥ ਮੰਨਦੀ ਹੈ ਤੇ ਤਰਕ ਸੰਦਿਗ੍ਧ। ਇਸ ਪਿਛਲੇ ਮਤ ਦੀ ਇਕ ਵੱਡੀ ਪੁਣ ਛਾਣ ਵਾਲੀ ਰਚਨਾ ੧੯੬੮ ਈ. ਵਿਚ ਛਪੀ ਡਾ. ਮੈਕਲਾਉਡ ਦੀ ਪੁਸਤਕ *Guru Nanak and the Sikh Religion* ਹੈ। ਇਸ ਵਿਚ ਵਿਦਵਾਨ ਲੇਖਕ ਨੇ ਬੜੀ ਪੁਣ ਛਾਣ ਪਿੱਛੋਂ ਇਹ ਤੱਤ ਕੱਢਿਆ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਨਾਂ ਨਾਲ ਜੁੜੀਆਂ ਬਹੁਤੀਆਂ ਘਟਨਾਵਾਂ ਇਤਿਹਾਸ ਨਾਲੋਂ ਦੰਤ-ਕਥਾਵਾਂ ਜਾਂ ਰਿਵਾਇਤਾਂ ਵਧੇਰੇ ਹਨ। ਸਾਡਾ ਮਤ ਵੀ ਕੁਝ ਇਸੇ ਪ੍ਰਕਾਰ ਦਾ ਹੈ। ਇਨ੍ਹਾਂ ਸਾਖੀਆਂ ਦੀ ਕੀਤੀ ਪੁਣ ਛਾਣ ਇਨ੍ਹਾਂ ਵਿਚੋਂ ਬਹੁਤੀਆਂ ਦਾ ਸੰਬੰਧ ਪੁਰਾਣੇ ਧਾਰਮਿਕ ਆਗੂਆਂ, ਸੂਫ਼ੀਆਂ, ਸੰਤਾਂ ਤੇ ਪੀਰਾਂ ਫ਼ਕੀਰਾਂ ਦੀਆਂ ਰਿਵਾਇਤਾਂ ਨਾਲ ਜਾ ਜੋੜਦੀ ਹੈ[32]। ਇਹ ਦੋ ਕਾਰਣਾਂ ਕਰਕੇ ਹੋ ਸਕਦਾ ਹੈ: ਪਹਲਾ, ਇੱਕੋ ਜੇਹਾ ਜੀਵਨ ਬਤੀਤ ਕਰਨ ਵਾਲੇ ਵਿਅਕਤੀਆਂ ਨਾਲ ਇੱਕੋ ਜੇਹੀਆਂ ਘਟਨਾਵਾਂ ਵਾਪਰਣ ਦੀ ਸੰਭਾਵਨਾ; ਦੂਜਾ, ਇਕ ਦੀਆਂ ਸਾਖੀਆਂ ਦਾ ਦੂਜੇ ਦੇ ਨਾਂ ਨਾਲ ਜੁੜ ਜਾਣਾ। ਸਾਡੀ ਜਾਚੇ ਇਹ ਪਿਛਲੇਰੀ ਕ੍ਰਿਆ ਬੜੀ ਤੇਜ਼ੀ ਨਾਲ ਚਲਦੀ ਰਹੀ ਹੈ। ਅਜੇਹਾ ਗੁਰੂ ਨਾਨਕ ਦੇਵ ਜੀ ਦੀ ਹਾਲਤ ਵਿਚ ਹੀ ਨਹੀਂ, ਹੋਰਨਾਂ ਜਾਣੇ ਪਛਾਣੇ ਵਲੀਆਂ, ਪੈਗ਼ੰਬਰਾਂ ਤੇ ਧਾਰਮਿਕ ਨੇਤਾਵਾਂ ਦੀ ਹਾਲਤ ਵਿਚ ਵੀ ਹੁੰਦਾ ਰਹਿਆ ਹੈ। ਸ਼ਰਧਾ ਰੱਖਣ ਵਾਲਿਆਂ ਲਈ ਪ੍ਰਸ਼ਨ ਤੱਥ ਦਾ ਨਹੀਂ ਹੁੰਦਾ, ਸੁਣਾਈ ਗਈ ਵਾਰਤਾ ਤੇ ਉਸ ਦੀ ਜੀਵਨ ਲਈ ਸਾਰਥਕਤਾ ਦਾ ਹੁੰਦਾ ਹੈ। ਜੇ ਕਿਸੇ ਹੋਰ ਵਿਅਕਤੀ ਨਾਲ ਜੁੜੀ ਕੋਈ ਕਥਾ ਜਾਂ ਘਟਨਾ ਉਨ੍ਹਾਂ ਦੇ ਭਾਵ ਨੂੰ ਸਿੱਧ ਕਰਨ ਦੀ ਸਮਰਥਾ ਰਖਦੀ ਦਿਸ ਆਉਂਦੀ ਹੈ ਤਾਂ ਉਹ ਉਸ ਨੂੰ ਆਪਣੇ ਇਸ਼ਟ ਨਾਲ ਜੋੜਨੋਂ ਸੰਕੋਚ ਨਹੀਂ ਕਰਦੇ। ਮੱਧਕਾਲ ਵਿਚ ਇਹ ਰੁਚੀ ਬੜੀ ਆਮ ਸੀ।

ਸਾਡੇ ਸਾਖੀਕਾਰ ਇਤਿਹਾਸਕ ਸੂਝ ਨਹੀਂ ਸਨ ਰਖਦੇ। ਇਸ ਇਕ ਜਨਮਸਾਖੀ ਵਿਚ ਸਾਖੀਕਾਰ ਨੇ ਬਾਬੇ ਨਾਨਕ ਨੂੰ ਜੋ ਪਦਰ੍ਹਵੀਂ ਸੋਲ੍ਹਵੀਂ ਸਦੀ ਈਸਵੀ ਵਿਚ ਹੋਏ, ਬਹਾਉੱਦੀਨ (ਮ੍ਰਿਤੂ ੧੨੬੭ ਈ.) ਦੇ ਪੋਤੇ ਰੁਕਨਦੀਨ (ਮ੍ਰਿਤੂ ੧੩੩੫ ਈ.),[33] ਬਾਬਾ ਰਤਨ ਹਾਜੀ (ਮ੍ਰਿਤੂ ੧੨੩੪-੧੨੩੫ ਈ.)[34] ਅਤੇ ਗੋਰਖ ਨਾਥ (ਗਿਆਰਵੀਂ/ਬਾਰ੍ਹਵੀਂ ਸਦੀ ਈ.)[35] ਨਾਲ ਜਾ ਮਿਲਾਇਆ ਹੈ ਜੋ ਕਿ ਇਤਿਹਾਸਕ ਦ੍ਰਿਸ਼ਟੀ ਤੋਂ ਕਿਸੇ ਤਰ੍ਹਾਂ ਵੀ ਨਹੀਂ ਬਣਦਾ।

ਇਸ ਲਈ, ਜਨਮਸਾਖੀ ਸਾਹਿਤ ਨੂੰ ਇਤਿਹਾਸ ਨਹੀਂ, ਸਾਹਿਤ ਮੰਨਣਾ ਵਧੇਰੇ ਯੋਗ ਹੈ। ਇਹ ਉਹ ਸਾਹਿਤ ਹੈ ਜੋ ਇਕ ਨਾਇਕ, ਇਕ ਧਾਰਮਿਕ ਆਗੂ, ਦੇ ਆਦਰਸ਼ ਵਿਅਕਤਿਤ੍ਵ ਤੇ ਉਸ ਦੀ ਮਧਕਾਲੀਨ ਮਨੁੱਖ ਉਪਰ ਪਕੜ ਨੂੰ ਮੂਰਤੀਮਾਨ ਕਰਨ ਲਈ ਪੈਦਾ ਕੀਤਾ ਗਇਆ ਸੀ। ਇਹ ਉਸ ਸਮੇਂ ਦੀ ਸੋਚਣੀ ਦੇ ਅਨੁਕੂਲ ਹੈ। ਇਸ ਦਾ ਸੁਆਦ ਮਾਨਣ ਲਈ ਅਵਿਸ਼ਵਾਸ ਦਾ ਤਿਆਗ (suspension of disbelief) ਜ਼ਰੂਰੀ ਹੈ; ਅਕਲ ਦੀਆਂ ਚੂਨ-ਚਾਲਾਕੀਆਂ ਵਿਚ ਪੈ ਕੇ ਇਸ ਦੀ ਸੁੰਦਰਤਾ ਤੋਂ ਵੰਚਿਤ ਰਹ ਜਾਣ ਦਾ ਡਰ ਹੈ।

---

[32] ਪਿਆਰ ਸਿੰਘ, "ਜਨਮਸਾਖੀਆਂ ਤੇ ਅਵਦਾਨ ਪਰੰਪਰਾ", 'ਤਿੰਨ ਖੋਜ ਪੱਤਰ', ਪੰਨਾ 1-30.

[33] John A. Subhan, *Sufism*, p. 358.

[34] *Ibid.* p. 121.

[35] ਮੋਹਨ ਸਿੰਘ ਦੀਵਾਨਾ, 'ਪੰਜਾਬੀ ਅਦਬ ਦੀ ਮੁਖ਼ਤਸਰ ਤਾਰੀਖ', ਪੰਨਾ ੬; ਹਜ਼ਾਰੀ ਪ੍ਰਸਾਦ ਦ੍ਵਿਵੇਦੀ, 'ਨਾਥ ਸੰਪ੍ਰਦਾਯ', ਪੰਨਾ ੫੮.

ਤਾਂ ਵੀ, ਇਹ ਨਹੀਂ ਕਹਿਆ ਜਾ ਸਕਦਾ ਕਿ ਇਹ ਸਾਰਾ ਸਾਹਿੱਤ ਨਿਰਰਥਕ ਹੈ। ਇਸ ਵਿਚ ਬਾਬੇ ਦੀ ਜੀਵਨੀ ਦਾ ਸਾਰ-ਤੱਤ ਬੀਜ ਰੂਪ ਵਿਚ ਮੌਜੂਦ ਹੈ। ਬਾਬਾ ਕਿਸ ਉੱਚੀ ਸ਼ਖ਼ਸੀਅਤ ਦਾ ਮਾਲਿਕ ਸੀ ? ਉਸ ਨੇ ਆਪਣੇ ਬਚਨਾਂ ਤੇ ਕਰਨੀ ਨਾਲ ਕਿਸ ਤਰ੍ਹਾਂ ਲੋਕਾਂ ਦੇ ਦਿਲਾਂ ਨੂੰ ਜਿੱਤਿਆ ? ਉਨ੍ਹਾਂ ਲਈ ਕਿਵੇਂ ਥਾਂ ਥਾਂ ਭਟਕਿਆ ਤੇ ਅਗਿਆਨ-ਅੰਧੇਰੇ ਨੂੰ ਕੱਟਣ ਲਈ ਕੀ ਕੀ ਜਫਰ ਜਾਲੇ ?— ਇਨ੍ਹਾਂ ਸਾਰਿਆਂ ਦਾ ਝਲਕਾਰਾ ਜਨਮਸਾਖੀਆਂ ਤੋਂ ਮਿਲ ਜਾਂਦਾ ਹੈ। ਇਸ ਪੱਖ ਤੋਂ ਦੇਖਿਆਂ ਇਹ ਸਾਰਾ ਸਾਹਿਤ ਉਸ ਵੇਲੇ ਦੀ ਸਮਾਜਕ, ਰਾਜਨੀਤਿਕ, ਧਾਰਮਿਕ ਤੇ ਮਾਨਸਿਕ ਬਣਤਰ ਦਾ ਇਕ ਸੁਚੱਜਾ ਚਿਤ੍ਰ ਹੈ। ਪਤਾ ਲਗਦਾ ਹੈ ਕਿ ਲੋਕ ਸੰਸਾਰ ਨਾਲੋਂ ਆਖ਼ਿਰਤ ਦੀ ਫ਼ਿਕਰ ਵਿਚ ਵਧੇਰੇ ਰਹਣ ਵਾਲੇ, ਕਰਾਮਾਤਾਂ ਦੇ ਵਿਸ਼ਵਾਸੀ ਤੇ ਵਹਮਾਂ ਭਰਮਾਂ ਵਿਚ ਗ੍ਰਸੇ ਹੋਏ ਸਨ; ਜੋਗੀਆਂ, ਸੰਤਾਂ, ਪੀਰਾਂ ਤੇ ਸੂਫ਼ੀਆਂ ਦਾ ਸਭ ਪਾਸੇ ਬੋਲ ਬਾਲਾ ਸੀ; ਲੋਕ ਇਨ੍ਹਾਂ ਉਤੇ ਅੰਧ-ਵਿਸ਼ਵਾਸ ਰਖਦੇ ਸਨ, ਤੇ ਇਹ ਉਨ੍ਹਾਂ ਦੀ ਸ਼ਰਧਾ ਨੂੰ ਜਿੱਤਣ ਲਈ ਕਈ ਪ੍ਰਕਾਰ ਦੇ ਦੰਭ ਤੇ ਡਰਾਵੇ ਦਿਆ ਕਰਦੇ ਸਨ। ਕਰਾਮਾਤਾਂ ਤੇ ਮੁਅਜਿਜ਼ੇ ਇਸ ਤਰ੍ਹਾਂ ਦਾ ਪ੍ਰਭਾਵ ਪੈਦਾ ਕਰਨ ਦਾ ਇਕ ਸਾਧਨ ਸਨ।

ਦੇਸ਼ ਦੀ ਆਰਥਿਕ ਹਾਲਤ ਕੋਈ ਬਹੁਤ ਚੰਗੀ ਨਹੀਂ ਸੀ। ਆਮ ਲੋਕ ਅਤਿ ਗ਼ਰੀਬੀ ਦਾ ਜੀਵਨ ਬਤੀਤ ਕਰਦੇ ਸਨ; ਪਰੰਤੂ ਹਾਕਿਮ ਸ਼੍ਰੇਣੀ ਮੌਜਾਂ ਮਾਣਦੀ ਸੀ। ਇਹ ਆਰਥਿਕ ਖ਼ਸਤਾਹਾਲੀ ਬਹੁਤ ਕਰਕੇ ਦੇਸ਼ ਉੱਤੇ ਉਤੋ ਉੜੱਤੀ ਹੋਏ ਹਮਲਿਆਂ ਕਾਰਣ ਵਾਪਰੀ ਸੀ। ਠੱਗੀ ਤੇ ਡਾਕਾਜ਼ਨੀ ਦੀਆਂ ਵਾਰਦਾਤਾਂ ਇਸੇ ਦਾ ਫਲ ਸਨ। ਸੱਜਣ ਠੱਗ ਤਾਂ ਕੇਵਲ ਇਕ ਪ੍ਰਤੀਕ ਸੀ।

ਵਿਦੇਸ਼ੀ ਜਰਵਾਣਿਆਂ ਦੇ ਹਮਲੇ ਸਮੇਂ ਜੋ ਦੁਰਦਸ਼ਾ ਗ਼ਰੀਬ ਜਨਤਾ ਤੇ ਖ਼ਾਸ ਕਰਕੇ ਇਸਤ੍ਰੀ ਜਾਤੀ ਦੀ ਹੁੰਦੀ, ਬਾਬਰ ਵਾਲੀ ਸਾਖੀ ਉਸ ਦਾ ਚੰਗਾ ਉਦਾਹਰਣ ਹੈ। ਅਜੇਹੇ ਹਮਲਿਆਂ ਸਮੇਂ ਕਤਲ, ਗ਼ਾਰਤ, ਵਿਗਾਰ ਤੇ ਅਪਮਾਨ ਆਮ ਵਰਤੀਂਦੇ ਦ੍ਰਿਸ਼ ਸਨ।

ਹਿੰਦੁਸਤਾਨ ਦੀ ਅਸਭ੍ਯ ਜਾਤੀਆਂ ਵਿਚ ਮਰਦੁਮਖੋਰੀ ਪ੍ਰਚਲਿਤ ਹੋਣ ਦਾ ਅਨੁਮਾਨ ਰਾਖਸ਼ਾਂ ਵਾਲੀਆਂ ਸਾਖੀਆਂ ਤੋਂ ਲਾਇਆ ਜਾ ਸਕਦਾ ਹੈ। ਦੂਰ ਦੁਰੇਡੇ ਦੇਸ਼ਾਂ, ਜਿਵੇਂ ਕਾਵਰੂ ਦੇਸ਼, ਬਾਰੇ ਪੰਜਾਬੀਆਂ ਦੀ ਧਾਰਣਾ ਬੜੀ ਅਦਭੁਤ ਸੀ। ਉਨ੍ਹਾਂ ਲਈ ਉਹ ਦੇਸ਼ ਕਾਮਵੰਤੀ ਨਾਰੀਆਂ ਨਾਲ ਭਰਿਆ ਹੋਇਆ ਸੀ, ਤੇ ਮਰਦ ਅਲੱਭ ਸੀ। ਦੂਰੀ ਤੇ ਉਸ ਦੇਸ਼ ਬਾਰੇ ਅਗਿਆਨ ਕਾਰਣ ਅਜੇਹੇ ਭਰਮਾਂ ਤੇ ਵਹਮਾਂ ਦਾ ਉਤਪੰਨ ਹੋ ਜਾਣਾ ਸੁਭਾਵਕ ਹੈ।

## ੧੦

## ਸਾਹਿੱਤਕ ਮਹੱਤਾ

ਅਠਾਰ੍ਹਵੀਂ ਸਦੀ ਈਸਵੀ ਦੇ ਪਹਲੇ ਅੱਧ ਵਿਚ ਨਕਲ ਕੀਤੀ ਗਈ ਇਹ ਜਨਮਸਾਖੀ, ਜਿਵੇਂ ਕਿ ਅਸੀਂ ਉਪਰ ਸੰਕੇਤ ਕਰ ਆਏ ਹਾਂ, ਰਚਨਾ-ਕਾਲ ਦੇ ਪੱਖ ਤੋਂ ਨਕਲ ਕੀਤੇ ਜਾਣ ਦੇ ਸਮੇਂ ਤੋਂ ਬਹੁਤ ਪਹਲਾਂ ਦੀ ਕਿਰਤ ਹੈ, ਜਿਸ ਕਰਕੇ ਇਸ ਨੂੰ ਮੁੱਢਲੀ ਪੰਜਾਬੀ ਵਾਰਤਿਕ ਦਾ ਪ੍ਰਮਾਣਕ ਨਮੂਨਾ ਕਹਿਆ ਜਾ ਸਕਦਾ ਹੈ। ਆਪਣੇ ਬੋਲਾਂ ਤੇ ਵਿਸ਼ੈ-ਉਠਾਣ ਤੇ ਵਿਸ਼ੈ-ਨਿਭਾ ਵਿਚ ਇਹ 'ਪੁਰਾਤਨ ਜਨਮਸਾਖੀ' ਅਤੇ ਮਿਹਰਬਾਨ ਵਾਲੀ ਗੱਦ ਦਾ ਹੀ ਕੁਝ ਕੁ ਪਰਿਵਰਤਿਤ ਰੂਪ ਹੈ। ਬਹੁਤ ਸਾਰੇ ਟੁਕੜੇ ਆਪਸ ਵਿਚ ਇੱਨੇ ਰਲਦੇ ਹਨ ਕਿ ਇਨ੍ਹਾਂ ਨੂੰ ਕਿਸੇ ਸਾਂਝੇ ਸ੍ਰੋਤ ਤੋਂ ਆਇਆ ਮੰਨਣ ਤੋਂ ਸਿਵਾ ਹੋਰ ਕੋਈ ਚਾਰਾ ਨਹੀਂ ਰਹੰਦਾ।

ਤਕਨੀਕੀ ਪੱਖ ਤੋਂ ਵਾਚਿਆਂ ਇਸ ਗੱਦ ਦੀ ਸ਼ਬਦ-ਚੋਣ ਸੁਥਰੀ, ਵਾਕ ਗੱਠੇ ਹੋਏ, ਲਿਖਣ-ਢੰਗ

ਨਾਟਕੀ, ਤੇ ਸ਼ੈਲੀ ਵਾਰਤਾਲਾਪੀ ਹੈ। ਪ੍ਰਭਾਵ ਵਿਚ, ਪ੍ਰੋਫ਼ੈਸਰ ਪੂਰਨ ਸਿੰਘ ਦੇ ਕਥਨ ਅਨੁਸਾਰ, ਇਹ ਇੰਵ ਦਿਸਦੀ ਹੈ ਜਿਵੇਂ ਕੋਈ "ਵੱਡਾ ਬਜ਼ੁਰਗ ਪਿਪਲ ਹੇਠ ਬੈਠਾ ਨੂਰੀ ਲੰਬੀ ਦਾਹੜੀ, ਕੇਸ ਮੋਢਿਆਂ ਤੇ ਸੁੱਟੀ, ਮਿੱਠੀਆਂ ਮਿੱਠੀਆਂ ਗੱਲਾਂ ਕਰ ਰਹਿਆ ਹੋਵੇ ਤੇ ਉਸ ਦੀ ਰੂਹ ਦਾ ਰੰਗ ਵਖਰੇ ਵਖਰੇ ਫ਼ਿਕਰੇ ਬਣ ਕੇ ਆਪ-ਮੁਹਾਰੇ ਗੁੰਦੇ ਜਾ ਰਹੇ ਹੋਣ; ਅਰਸ਼ਾਂ ਤੋਂ ਕੋਈ ਮਾਖਿਓਂ ਦਾ ਮੀਂਹ ਪੈ ਰਹਿਆ ਹੋਵੇ[36]।" ਇਹ ਉਹ ਵਾਰਤਿਕ ਹੈ ਜੋ ਲੇਖਕ ਦੀਆਂ ਕਲਾਤਮਕ ਛੋਹਾਂ ਹੇਠ "ਸਹਜ ਸੁਭਾ ਅਫ਼ਲਾਤੂ ਦੀ ਪੁਸਤਕ ਦੇ ਟੁਕੜੇ" ਹੋ ਨਿਬੜੀ ਹੈ[37]। ਇਸ ਦਾ ਨਾਟਕੀ ਲਿਖਣ-ਢੰਗ, ਕਾਵਿਮਈ ਰੰਗਣ, ਅਨੁਪ੍ਰਾਸਯੁਕਤ ਨਿੱਕੇ ਨਿੱਕੇ ਵਾਕ, ਉਨ੍ਹਾਂ ਦੀ ਸੰਗੀਤਾਤਮਕ ਗੋਂਦ, ਰਵਾਨੀ, ਸੰਜਮ, ਸੁਝਾਉ ਤੇ ਸਰਲਤਾ, ਇਸ ਨੂੰ ਕਿਸੇ ਵੀ ਉਚਤਮ ਗੱਦ ਦੇ ਤੁੱਲ ਬਣਾਣ ਦੀ ਸਮਰਥਾ ਰਖਦੇ ਹਨ। ਇਸ ਕਿਸਮ ਦੀ ਉਚਤਮ ਗੱਦ ਉਸ ਵੇਲੇ ਦੇ ਭਾਰਤ ਵਿਚ ਹੋਰ ਕਿਤੇ ਵੇਖਣ ਵਿਚ ਨਹੀਂ ਆਈ[38]। ਇਸ ਦਾ ਆਪਣਾ ਵਿਸ਼ੇਸ਼ ਰਸ ਹੈ ਤੇ ਆਪਣਾ ਹੀ ਸੁਆਦ ਤੇ ਆਪਣੀ ਹੀ ਮਹੱਤਾ ਹੈ ਜੋ ਇਸ ਦੀ ਰੂਹ ਵਿਚ ਪ੍ਰਵੇਸ਼ ਕਰਨ ਨਾਲ ਉਘੜਦੀ ਹੈ।

ਇਸ ਗੱਦ ਦੀ ਰਸਦਾਇਕਤਾ ਦਾ ਰਾਜ਼ ਇਸ ਦੀ ਪੁਰਾਤਨਤਾ ਦੀ ਭਾਹ ਮਾਰਦੀ ਭਾਸ਼ਾ, ਇਸ ਦੇ ਵਿਲੱਖਣ ਮੁਹਾਵਰੇ ਤੇ ਜਜ਼ਬੇ-ਗੁੱਧੀ ਗੋਂਦ ਵਿਚ ਲੁਪਤ ਹੈ। ਇਹ ਸਭ ਮਿਲ ਕੇ ਇਸ ਨੂੰ ਇਕ ਨਿਵੇਕਲੀ ਟੰਕਾਰ ਦੇਂਦੇ ਹਨ, ਜੋ ਕੁਝ ਚਿਰ ਲਈ ਪਹਲਾਂ ਤਾਂ ਕੰਨਾਂ ਨੂੰ ਓਪਰੀ ਲਗਦੀ ਹੈ ਪਰ ਫਿਰ, ਇਸ ਨਾਲ ਮਾਨੂਸ ਹੋਣ ਤੇ, ਕਿਸੇ ਅਦਭੁਤ ਵਿਸਮਾਦ ਦਾ ਇਹਸਾਸ ਕਰਾਉਂਦੀ ਹੈ:

ੳ) ਤਬ ਨਾਨਕੁ ਆਇ ਕਰਿ ਡੇਰੇ ਵਿਚ ਵੜਿਆ, ਡੇਰਾ ਲੁਟਾਇ ਦੂਰ ਕੀਤਾ॥ ਲੋਕ ਬਹੁਤ ਜੁੜਿ ਗਇਆ॥ ਖਾਨ ਕਉ ਖ਼ਬਰ ਹੋਈ ਖਾਨ ਆਇਆ ਖਾਨ ਆਖਿਆ॥ ਨਾਨਕ ਬੋਲੇ ਬਕੇ ਕਿਛੁ ਨਾਹੀ॥ ਲੋਕ ਆਖਨਿ ਨਾਨਕੁ ਕੂ ਕਛੁ ਦਰੀਯਾਇ ਵਿਚੋਂ ਹੋਆ ਖਾਲੀ ਨਾਹੀਂ॥ ਖਾਨ ਆਖਿਆ ਯਾਰੋ ਵਡਾ ਹੈਫ਼ ਹੋਆ ਜੁ ਨਾਨਕ ਕਉ ਕਛੁ ਹੋਆ॥ [ਪੰਨਾ ੨੪

ਅ) ਪਰ ਜੀ ਇਕੁ ਅਰਜੁ ਹੈ॥ ਗੁਸਤਾਕੀ ਹੈ॥ ਖੁਦਾਇ ਦਿਆ ਮਿਲਿਆ ਕਉ ਪੁਛਣਾ॥ ਏਹੀ ਜੁ ਬਹੁਤੁ ਗੁਸਤਾਕੀ ਹੈ॥ ਪਰੁ ਜੇ ਰਜਾਇ ਥੀਵੈ ਤਾ ਪੁਛਾ ਹੇ॥ ਤਾ ਬਾਬੇ ਕਹਿਆ ਸੇਖ ਜੀ ਗਲਾ ਓਇ ਸਿਕਾਰਥੀਆ ਹੈਨਿ॥ ਜੋ ਖੁਦਾਇ ਦੇ ਨਾਵੇ ਕੀਚਨਿ॥ ਹੋਰ ਗਲਾ ਖੁਦਾਇ ਨ ਦੇਵੇ ਕਰਨੀਆ॥ [ਪੰਨਾ ੬੬

ੲ) ਲੋਕ ਮਿਲ ਗਇਆ ਜਿ ਨਾਨਕੁ ਏਥੇ ਆਇਆ ਸਾ ਏਹੁ ਮਿਲਿਉ ਨਾਹੀ॥ ਛਪਿ ਪਇਆ ਹੁਣਿ ਮਰਦਾ ਹੈ॥ ਮਹਾ ਪੁਰਖੁ ਦੇ ਖਿਆਲ ਹੇਠਿ ਆਇਆ ਹੈ॥ ਮੰਜੀ ਘਤਿ ਕੇ ਬਾਬੇ ਪਾਸਿ ਲੈ ਗਏ॥ ਲੋਕ ਹਥਿ ਬਨਿ ਖੜੇ ਹੋਏ ਜੋ ਜੀ ਇਹ ਭੁਲਾ ਹੈ॥ ਤੁਧੇ ਮਾਰਿਆ ਹੈ ਹੁਣਿ ਤੂ ਇਸ ਨੂੰ ਬਖਸੁ॥ ਗੁਰੂ ਬਾਬੇ ਆਖਿਆ ਹੁਣ ਏਹ ਜੀਵਣੋ ਚੁਕਾ ਹੈ॥ ਸਕਤੀ ਮਾਰ ਹੇਠ ਆਇਆ ਹੈ॥ [ਪੰਨਾ ੮੭

ਇਹ ਗੱਦ ਅਦਭੁਤ ਸਾਹਿਤਕ ਗੁਣਾਂ ਦੀ ਧਾਰਣੀ ਹੈ, ਪਰ ਇਹ ਪੰਡਿਤਾਊ ਨਹੀਂ। ਸ਼ਬਦ-ਚੋਣ ਸਾਧਾਰਣ ਵਿਅਕਤੀ ਦੀ ਪੱਧਰ ਤੋਂ ਕਿਤੇ ਹੀ ਉਪਰ ਉਠਦੀ ਹੈ। ਵਾਕ ਛੋਟੇ ਛੋਟੇ ਹਨ ਤੇ ਉਨ੍ਹਾਂ ਦੀ ਗੋਂਦ ਸਰਲ ਤੇ ਸਿੱਧੀ ਹੈ; ਪਰ ਬਿਆਨ ਵਿਚ ਜ਼ੋਰ ਦੀ ਘਾਟ ਨਹੀਂ:

ਫਿਰ ਬਾਬਾ ਉਸਿ ਧਰਤੀ ਕਾ ਤਮਾਸਾ ਦੇਖ ਕਰਿ ਉਜਾੜਿ ਵਿਚ ਆਇ ਬੈਠਾ॥ ਮਰਦਾਨਾ ਵੀ

---

[36] 'ਖੁਲ੍ਹੇ ਲੇਖ', ਪੰਨਾ ੧੯੨। [37] ਉਹੀ, ਪੰਨਾ ੧੯੩।

[38] Piar Singh, *A Critical Survey of Panjabi Prose in the Seventeenth Century*, (Unpublished thesis) Punjab University, 1968, Chs. VII—IX.

ਨਾਲੇ ਸਾ ॥ ਪਟਣ ਕਾ ਪੀਰ ਸੇਖ ਫਰੀਦੁ ਥਾ ॥ ਤਿਸ ਕੇ ਥਾਨ ਤੇ ਸੇਖ ਬ੍ਰਾਹਮੁ ਥਾ ॥ ਉਸ ਕਾ ਇਕ ਮੁਰੀਦ ਸੁਬਹ ਕੇ ਵਕਤ ਲਕੜੀਆਂ ਚੁਣਨਿ ਗਇਆ ਥਾ ॥ ਤਿਸ ਕਾ ਨਾਉ ਸੇਖੁ ਕਮਾਲੁ ਥਾ ॥ ਭਲਾ ਫ਼ਕੀਰ ਥਾ ॥ ਖੁਦਾਇ ਕਾ ਖ਼ਬਰਦਾਰ ਥਾ ॥ ਪੀਰ ਕੇ ਮੋਦੀਖਾਨੇ ਕੀਆ ਲਕੜੀਆਂ ਚੁਣਨਿ ਗਇਆ ਥਾ ॥ ਅਗੇ ਬਾਬਾ ਤੇ ਮਰਦਾਨਾ ਬੈਠੇ ਥੇ ॥ ਮਰਦਾਨੇ ਰਬਾਬ ਵਜਾਇਆ ॥ ਸਬਦੁ ਲਗਾ ਗਾਵਣਿ ॥ [ਪੰਨਾ ੬੩

ਇਹ ਉਹ ਵਾਰਤਿਕ ਹੈ ਜੋ ਆਪਣੇ ਮਧੁਰ ਬੋਲਾਂ ਕਾਰਣ ਮਨ ਨੂੰ ਮੋਹੰਦੀ ਤੇ ਰੂਹ ਨੂੰ ਨਸ਼ਿਆਉਂਦੀ ਹੈ। ਪਰੰਤੂ, ਇਸ ਨੂੰ "ਮੂਲੋਂ ਕਲਾਹੀਨ" ਕਹਣਾ ਵੀ ਭੁਲ ਹੋਵੇਗੀ। ਇਸ ਵਿਚ ਕਲਾ ਹੈ ਅਤੇ ਉਹ ਵੀ ਸਚੇਤ ਪੱਧਰ ਦੀ, ਪਰ ਇਸ ਸਾਰੀ ਕਲਾ ਨੂੰ ਬੜੇ ਸਹਜ ਸੁਭਾ ਪੱਧਰ ਤੇ ਰਖ ਕੇ ਉਲੀਕਿਆ ਗਇਆ ਹੈ। ਇਸ ਦਾ ਰਚਨਹਾਰਾ ਬੜਾ ਨਿਪੁਣ ਕਾਰੀਗਰ ਹੈ। ਵਾਰਤਿਕ ਨੂੰ ਰਸਦਾਇਕ ਬਣਾਉਣ ਲਈ ਉਹ ਕਈ ਪ੍ਰਕਾਰ ਦੀਆਂ ਵਿਧੀਆਂ, ਕਈ ਪ੍ਰਕਾਰ ਦੀਆਂ ਜੁਗਤਾਂ ਵਰਤਦਾ ਹੈ। ਇਨ੍ਹਾਂ ਵਿੱਚੋਂ ਇਕ ਅਨੁਪ੍ਰਾਸ ਦੀ ਬਹੁਲਤਾ ਸਹਿਤ ਵਰਤੋਂ ਹੈ। ਇਹ ਚੀਜ਼ ਉਸ ਦੀ ਲਿਖਤ ਵਿਚ ਸੰਗੀਤਕ ਰਸ ਤੇ ਵਹਾਉ ਲਿਆਉਣ ਲਈ ਜ਼ਿੰਮੇਦਾਰ ਬਣਦੀ ਹੈ ਤੇ ਬੋਲਾਂ ਨੂੰ ਮਿੱਠਾ ਬਣਾਉਂਦੀ ਹੈ। ਕੁਝ ਉਦਾਹਰਣ ਦੇਖੋ :

ੳ) ਸਾਖੀ ਮਹਲੇ ਪਹਿਲੇ ਕੀ ॥ ਹੋਈ ਤਲਵੰਡੀ ਰਾਇ ਭੋਇ ਭਟੀ ਕੀ ॥ ਬਾਬਾ ਨਾਨਕ ਜੀ ਜਨਮਿਆ ॥ ਵੈਸਾਖੋ ਦਿਨ ਤੀਜੈ ਚਾਨਣੀ ਰਾਤਿ ਅੰਮ੍ਰਿਤ ਵੇਲੇ ਪਹਰੁ ਰਾਤਿ ਰਹਦੀ ਕਉ ਜਨਮਿਆ ॥ ਅਨਹਦ ਸਬਦ ਬਾਬੇ ਨਾਨਕ ਕੇ ਦਰਬਾਰ ਵਾਜੇ ॥ ਤੇਤੀਸ ਕਰੋੜੀ ਦੇਵਤਿਆਂ ਨਮਸਕਾਰ ਕੀਆ ॥ ਚਉਰਾਸੀਆਂ ਸਿੱਧਾਂ ਨਵਾਂ ਨਾਥਾਂ ਚਉਸਠ ਜੋਗਨੀ ਬਵੰਜਾਹ ਬੀਰਾਂ ਛਿਆਂ ਜਤੀਆਂ ਨਮਸਕਾਰ ਕੀਆ ॥ ਜੋ ਨਿਰੰਕਾਰ ਪੁਰਖ ਜਗਤ ਨਿਸਤਾਰਣਿ ਕਉ ਆਇਆ ॥ ਇਸ ਨੂੰ ਨਮਸਕਾਰ ਕੀਜੀਐ ॥ [ਪੰਨਾ ੩੩

ਅ) ਰਾਵੀ ਚਨਾਉ ਤਪਾ ਜੰਗਲੁ ਦੇਖਿ ਕਰਿ ਪੰਜਾਬ ਕੀ ਧਰਤੀ ਉਪਰ ਟਿਕਣ ਕਉ ਆਤਮਾ ਕਰਿ ਚਲਿਆ ॥ ਆਵਦਾ ਆਵਦਾ ਇਕੁ ਠਉਰ ਦਰਯਾਇ ਕੇ ਉਪਰ ਬਹਿ ਗਇਆ ॥ ਉਥੇ ਬਹੁਤ ਗਉਗਾ ਚਲਿਆ ॥ ਜੇ ਕੋਈ ਸੁਣੇ ਸੋ ਸਭੁ ਆਵੈ ॥ ਲੋਕ ਆਖਣਿ ਕੋਈ ਖੁਦਾਇ ਦਾ ਫ਼ਕੀਰ ਪੈਦਾ ਹੋਇਆ ਹੈ ॥ ਨਾਨਕ ਨਾਉ ਹੈਸੁ ॥ [ਪੰਨਾ ੭੩

ੲ) ਨਾਨਕਾ ਗਲ ਮੇਰੇ ਮਾਰਗੁ ਕੀ ਏਹੋ ਹੈ ਦੁਖਾਵਣਾ ਕੋਈ ਨਾਹੀ ॥ ਧਰਮ ਮਹਿ ਰਹਣਾ ਬੁਰਾ ਕਿਸੈ ਕਾ ਚਿਤਵਣਾ ਨਾਹੀ ॥ ਆਪਨਾ ਆਪੁ ਬੁਝਾਵਣਾ ਲਖਾਵਣਾ ਨਾਹੀ ॥ ਸਭ ਤੇ ਆਪ ਕਉ ਨੀਚ ਸਦਾਵਣਾ ॥ ਸਿਮਰਨ ਦਾਨੁ ਇਸਨਾਨੁ ਕਰਨਾ ॥ ਸੰਜਮ ਕਰਨਾ ਘਾਲਿ ਕਮਾਇ ਖਾਣਾ ਮੇਰੇ ਅਰਥ ਦੇਣਾ ਸਤਿਵਾਦੀ ਹੋਣਾ ॥ ਝੂਠ ਬੋਲਣਾ ਨਾਹੀ ਝੂਠੀ ਭਗਤਿ ਹਉ ਰੀਝਦਾ ਨਾਹੀ ॥ ਆਪਨਾ ਆਪੁ ਬੁਝਾਵਣਾ ਲਖਾਵਣਾ ਨਾਹੀ ॥ ਸਭ ਤੇ ਆਪ ਕਉ ਨੀਚ ਸਦਾਵਣਾ ॥ ਸਿਮਰਨੁ ਦਾਨੁ ਇਸਨਾਨੁ ਕਰਨਾ ॥ ਸੰਜਮੁ ਕਰਣਾ ਘਾਲਿ ਕਮਾਇ ਖਾਣਾ ਮੇਰੇ ਅਰਥੁ ਦੇਣਾ ਸਤਿਵਾਦੀ ਹੋਣਾ ॥ [ਪੰਨਾ ੯੯

ਦੂਸਰੀ ਜੁਗਤ ਜੋ ਲੇਖਕ ਵਾਰਤਿਕ ਨੂੰ ਰਸਦਾਇਕ ਬਣਾਉਣ ਲਈ ਵਰਤਦਾ ਹੈ, ਨਾਟਕੀ ਰੰਗਣ ਹੈ। ਇਹ ਦੋ ਵਿਰੋਧੀ ਸਥਿਤੀਆਂ, ਦੋ ਵਿਰੋਧੀ ਗੱਲਾਂ, ਦੋ ਵਿਰੋਧੀ ਪਾਤ੍ਰਾਂ ਨੂੰ ਇਕ ਦੂਜੇ ਦੇ ਨੇੜੇ ਲਿਆ ਕੇ, ਟਕਰਾਉ ਰਾਹੀਂ ਪੈਦਾ ਕੀਤਾ ਜਾਂਦਾ ਹੈ। ਇਸ ਦੀਆਂ ਕਈ ਅਦਭੁਤ ਮਿਸਾਲਾਂ ਇਸ ਪੁਸਤਕ ਵਿਚੋਂ ਮਿਲ ਜਾਂਦੀਆਂ ਹਨ :

ੳ) "ਪਾਧਾ, ਤੂ ਕਿਆ ਪੜਿਆ ਹੈ ਜੋ ਮੇਰੇ ਤਾਈ ਪੜਾਇਆ ਚਾਹਦਾ ਹੈ ?"—ਪੜ੍ਹਨ ਆਏ ਬਾਲਕ ਦਾ ਆਪਣੇ ਗੁਰੂ ਨੂੰ ਨਾਟਕੀ ਪ੍ਰਸ਼ਨ ਹੈ।

ਅ) "ਪਿਤਾ ਜੀ, ਅਸਾ ਨਿਵੇਕਲੀ ਖੇਤੀ ਵਾਹੀ ਹੈ ॥ ਅਸਾਂ ਹਲ ਵਾਹਿਆ ਹੈ ਜਿਮੀ ਵਤਰ ਆਈ ਹੈ ਅਠੇ ਪਹਰਿ ਖੜੇ ਰਹਦੇ ਆਹੇ ॥ ਪਿਤਾ ਜੀ, ਅਸੀਂ ਆਪਣੀ ਖੇਤਰੀ ਸਾਭ ਨਾਹੀ ਰਖਿ ਸੰਘਦੇ ਪਰਾਈ ਦੀ ਖਬਰ ਅਸੀਂ ਕਿਆ ਜਾਣਾ ਹੇ ॥"—ਖੇਤ੍ਰੀ ਵਿਚ ਪੈਣ ਦੀ ਪ੍ਰੇਰਣਾ ਦੇਂਦੇ ਪਿਤਾ ਨੂੰ ਉਸ ਦੇ ਨਾਬਰ ਪੁਤ੍ਰ ਦਾ ਨਾਟਕੀ ਉੱਤਰ ਹੈ !

ੲ) "ਨਾ ਕੋਈ ਹਿੰਦੂ ਹੈ, ਨ ਕੋਈ ਮੁਸਲਮਾਨੁ ਹੈ ।"—ਲੋਕਾਂ ਨੂੰ ਕੂੜ ਤੇ ਕੁਸੱਤ ਵਿਚੋਂ ਕੱਢਣ ਲਈ ਬਾਬੇ ਦਾ ਲਾਇਆ ਅਦਭੁਤ ਨਾਅਰਾ ਹੈ ।

ਸ) ਤਾ ਬਾਬਾ ਜੀ ਭੀ ਨਾਵਣਿ ਵੜਿਆ ॥ ਲੋਕ ਤਾ ਸੇਵਦੇ ਉਗਣਿ ਦੀ ਤਰਫ਼ ਮੁਖ ਕਰਕੇ ॥ ਬਾਬਾ ਲਗਾ ਆਥੋ ਦੀ ਤਰਫ ਮੁਹਿ ਕਰ ਕੇ ਨਾਵਣਿ ॥ ਹੋਰ ਲੋਕੁ ਪਾਣੀ ਸੂਰਜ ਦੀ ਧਿਰ ਦੇਂਦੇ ਸੇ ॥ ਬਾਬਾ ਲਗਾ ਆਥੋਂ ਦੀ ਧਿਰ ਪਾਣੀ ਦੇਨਿ ॥—ਵਿਰੋਧੀ ਸਥਿਤੀਆਂ ਦੀ ਸਮੀਪਤਾ (**juxtaposition**) ਨਾਲ ਗੱਲ ਨੂੰ ਕਿਵੇਂ ਸਿਖਰ ਤੇ ਪਹੁੰਚਾਇਆ ਹੈ ॥

ਹ) ਤਬ ਬਾਬਾ ਨਾਨਕੁ ਬੈਰਾਗੀਅਹੁ ਕੇ ਰੂਪ ਅਰੁ ਫਕੀਰਹੁ ਕੇ ਰੂਪੁ ਫਿਰੇ ॥ ਇਕ ਪੈਰ ਕਉਸ ਇਕ ਪੈਰ ਖੜਾਉ ॥ ਏਕੁ ਬੰਦੁ ਨੀਲਾ ਤੇੜਿ ਏਕ ਭਗਵੀ ਚਾਦਰ ਉਪਰ ਪਹਰੀ ॥ ਸਿਰ ਟੋਪ ਲੀਆ ਮਥੇ ਤਿਲਕ ਦੀਆ ॥ ਨ ਕੋਈ ਹਿੰਦੂ ਕਹਿ ਸਕੇ ਨ ਕੋਈ ਮੁਸਲਮਾਨ ॥ ਹਿੰਦੂਆਂ ਕਉ ਹਿੰਦੂਆਂ ਕਾ ਜਵਾਬ ॥ ਮੁਸਲਮਾਨਾ ਕਉ ਮੁਸਲਮਾਨਾ ਕਾ ਜਵਾਬ ॥—ਬਾਬੇ ਦਾ ਕਿਆ ਨਾਟਕੀ ਕਿਰਦਾਰ ਹੈ !

ਲੇਖਕ ਨੇ ਜਿਥੇ ਕਿਤੇ ਮੌਕਾ ਬਣਿਆ ਹੈ, ਮੁਸਕੜੀ ਭਰੇ ਹਾਸੇ ਦਾ ਸਾਮਾਨ ਵੀ ਪੈਦਾ ਕੀਤਾ ਹੈ । ਇਹ ਹਾਸਾ ਆਮ ਤੌਰ ਤੇ ਦੋ ਉਲਟਭਾਵੀ ਸਥਿਤੀਆਂ ਦੇ ਸੂਖਮ ਜੇਹੇ ਟਕਰਾਉ ਤੋਂ ਉਪਜਿਆ ਹੈ ਤੇ ਲੇਖਕ ਦੀ ਕਲਾਤਮਕ ਸੂਝ ਦਾ ਪਤਾ ਦੇਂਦਾ ਹੈ । ਕੁਝ ਵੰਨਗੀਆਂ ਵੇਖੋ :

ੳ) ਤਬ ਬਾਬੇ ਆਖਿਆ—

"ਮਰਦਾਨਿਆ, ਚਲ ਪਿਸੇ ਕਿਸੇ ਵਸਦੀ ਜਾਹਿ ॥"

"ਅਜੀ ਮੈ ਵਸਦੀ ਭੀ ਨਹੀ ਜਾਇ ਸਕਦਾ ॥ ਮੇਰਾ ਭੁਖਿ ਨਾਲਿ ਘਟਿ ਮਿਲ ਗਇਆ ਹੈ ॥ ਹਉ ਮਰਦਾ ਹਾ ਜੀ ॥"

ਬਾਬੇ ਆਖਿਆ—

"ਹਉ ਤੈਨੂੰ ਮਰਣਿ ਨਾਹੀ ਦੇਂਦਾ ॥ ਪਰ ਤੂ ਹੁਸੀਆਰੁ ਹਹੁ ॥"

ਮਰਦਾਨੇ ਆਖਿਆ—

ਹਉ ਕਿਉਕਰਿ ਹੁਸੀਆਰ ਹੋਵਾ ਹਉ ਮਰਦਾ ਹਾ ॥" [ਪੰਨਾ ੪੮

ਅ) ਤਾ ਉਹ ਅੰਧੇਰੀ ਤੇ ਮੀਹੁ ਆਵਦਾ ਆਵਦਾ ਨਿਵਰਤ ਹੋਇ ਗਇਆ ॥ ਸੂਰਤ ਦੇਉ ਦੀ ਬਣਿਆ, ਵਡੇ ਵਡੇ ਦੰਦ ਚੋਟੀ ਅਸਮਾਨ ਨਾਲਿ ਅਤੇ ਪੈਰ ਜਿਮੀ ਨਾਲਿ ਵਡਾ ਉਦਰੁ ਭਿਆਨਕ ਬੁਰੇ ਨੇਤ੍ਰ ਡਰਾਵਣੇ ਕਰਕੇ ਆਇਆ ॥ ਮਰਦਾਨੇ ਆਖਿਆ, "ਬਾਬਾ ਜੀ, ਉਸ ਤੂਫਾਨ ਪਾਸੋ ਗੁਰੂ ਰਖੇ ਸੇ ॥ ਪਰ ਇਸ ਬਲਾਇ ਪਾਸਹੁ ਨਹੀ ਬਚਦੇ ॥" [ਪੰਨਾ ੫੬

ੲ) ਮਰਦਾਨਾ ਜੋ ਛਤਰਾ ਹੋਆ ਬਧਾ ਸੀ, ਬਾਬਾ ਜੋ ਨਦਰੀ ਆਇਓਸੁ ਲਗਾ ਖਉਰੂ ਕਰਣਿ ਬੋਲਿ ਨ ਸਕੇ ਛਤਰੇ ਦੀ ਬੋਲੀ ਪਇਆ ਭਿਕਾਵੇ ॥ ਬਾਬੇ ਡਿਠਾ ਜੁ ਏਹੁ ਮਰਦਾਨਾ ਹੈ ॥ ਤਾ ਬਾਬੇ ਅਗੈ ਹਥੁ ਕੀਤਾ, ਜੁ ਧੀਰਾ ਹੋ, ਇਤਣੇ ਬਾਝਹੁ ਨਾਹ ਸੇ ਰਹੰਦਾ ॥ [ਪੰਨਾ ੭੮

ਸ) ਪਹਿਲੇ ਸਿਧ ਛਪੈ ॥ ਬਾਬਾ ਜੀ ਅੰਤਰਿ ਧਿਆਨੁ ਹੋਇ ਕੈ ਕੋਈ ਅਸਮਾਨ ਤੇ ਕੋਈ ਪਾਤਾਲ ਤੇ ਕੋਈ ਪੂਰਬ ਤੇ ਕੋਈ ਪਸਚਮ ਤੇ ਕੋਈ ਉਤਰ ਕੋ ਕੋਈ ਦਛਨਿ ਤੇ ਜਿਥੇ ਜਿਥੇ ਛਪੇ ਆਹੇ ਚੋਟੀਅਹੁ ਪਕੜਿ ਆਣਿ ਖੜੇ ਕੀਤੈ ॥ [ਪੰਨਾ ੯੭

ਵਿਅਕਤੀਆਂ ਦੇ ਹਾਵ ਭਾਵ ਚਿਤ੍ਰਣ ਵਿਚ ਲੇਖਕ ਦੀ ਮਾਨਸਿਕ ਸੂਝ ਬਹੁਤ ਚੰਗੀ ਤਰ੍ਹਾਂ ਉਘੜੀ ਹੈ। ਪੁੱਤਰ ਦੀ ਮਮਤਾ ਵਿਚ ਦ੍ਰਵਿਤ ਹੋ ਕੇ ਮਾਂ ਕਿੰਨੀ ਕਰੁਣਾਭਾਵੀ ਹੋ ਜਾਂਦੀ ਹੈ ?

ਮਾਤਾ ਲਗੀ ਬੈਰਾਗੁ ਕਰਣਿ ॥ ਸਿਰ ਚੁੰਮਿਓਸੁ ॥ ਆਖਿਓਸੁ ਹਉ ਵਾਰੀ ਹਉ ਵਾਰੀ ਬੇਟਾ ਤੁਧੁ ਵਿਟਹੁ ਹਉ ਵਾਰੀ ਤੇਰੇ ਦਰਸਨ ਵਿਟਹੁ ਵਾਰੀ ਤੁਧੁ ਮੈਨੂੰ ਨਿਹਾਲੁ ਕੀਤਾ ਆਪਣਾ ਮੁਹੰ ਦਿਖਾਲਿਆ ॥ [ਪੰਨਾ ੫੦

ਲੇਖਕ ਨਿੱਕੀਆਂ ਨਿੱਕੀਆਂ ਕਲਮ-ਛੋਹਾਂ ਨਾਲ ਆਪਣੇ ਪ੍ਰਭਾਵ ਨੂੰ ਉਸਾਰਣ ਵਿਚ ਚੰਗਾ ਮਾਹਿਰ ਹੈ। ਸਿੰਗਲਦੀਪ ਦੀ "ਗੋਸ਼ਟਿ ਰਾਜੇ ਸ਼ਿਵਨਾਭ ਨਾਲਿ" ਨਾਂ ਦੀ ਸਾਖੀ ਵਿਚ ਮੋਹਣੀਆਂ ਦੇ ਬਾਬੇ ਨੂੰ ਭਰਮਾਉਣ ਲਈ ਕੀਤੇ ਯਤਨਾਂ ਦੀ ਵਿਥਿਆ ਲੇਖਕ ਦੀ ਜ਼ਬਾਨੀ ਸੁਣੋ :

ਚੇਰੀਆਂ ਚਲੀਆਂ ਗਈਆ ॥ ਜਾਇ ਕਰਿ ਬਾਬੇ ਕੇ ਆਸਿ ਪਾਸਿ ਬੈਠ ਗਈਆ ॥ ਲਗੀਆ ਬੁਲਾਵਣੇ ॥ ਨੈਨ ਮਿਟਕਾਵਣੇ ॥ ਭਲੇ ਭਲੇ ਮੀਠੇ ਰਸੀਲੇ ਬੈਨ ਸੁਣਾਵਣੈ ॥ ਭਲੇ ਭਲੇ ਪਰਕਾਰ ਕੇ ਭੋਜਨ ਲੇ ਆਗੇ ਰਾਖੇ ॥ ਭਲੇ ਭਲੇ ਬਸਤ੍ਰ ਭਲੇ ਭਲੇ ਮੇਵੇ ਜਾਇ ਆਗੇ ਰਾਖੇ ॥ ਲਗੀਆ ਸੇਵਾ ਕਰਣਿ ॥ ਕੋਈ ਬਾਰਹ ਬਰਸ ਕੀ ਕੋਈ ਸੋਲਹ ਬਰਸ ਕੀ ॥ ਕੋਈ ਪੰਦ੍ਰਹ ਬਰਸ ਕੀ ॥ ਕੋਈ ਅਠਾਰਹ ਬਰਸ ਕੀ ॥ ਮਾਨੋ ਕਾਮੁ ਕੰਦਲਾ ਕੇ ਸਰੂਪ ਪਰ ਰਾਜਾ ਇੰਦ੍ਰ ਕੀ ਮੋਹਣੀਆ ॥ ਮਾਨੋ ਬੈਕੁੰਠਪੁਰੀ ਕੀ ਚਤਰ ਨਾਇਕਾ ॥ ਜਿਨ ਕੇ ਦਰਸਨੁ ਦੇਖੇ ਸੁਰ ਨਰੁ ਮੁਨਿ ਜਨ ਸਨਕਾਦਿਕ ਜਨਕਾਦਿਕ ਤਪੀ ਤਪੀਸਰ ਸਿੰਧੀ ਰਿਖ ਜੈਸੇ ਕਾ ਧਿਆਨ ਛੁਟਕਿ ਜਾਇ ॥ [ਪੰਨਾ ੧੦੮-੦੯

ਵਾਰਤਾਲਾਪ ਨੂੰ ਪਾਤਰ ਅਨੁਕੂਲ ਬੰਨ੍ਹਣ ਦੀ ਕੋਸ਼ਿਸ਼ ਲੇਖਕ ਦੀ ਕਲਾ ਦਾ ਇਕ ਹੋਰ ਸਬੂਤ ਹੈ। ਮੁਸਲਮਾਨ ਪੀਰਾਂ ਫਕੀਰਾਂ ਨਾਲ ਗੱਲ ਬਾਤ ਕਰਦੇ ਸਮੇਂ ਫ਼ਾਰਸੀ ਸ਼ਬਦਾਵਲੀ ਦਾ ਪ੍ਰਯੋਗ ਅਤੇ ਸ਼ੇਖ ਬ੍ਰਾਹਮ ਨਾਲ ਗੱਲਾਂ ਕਰਦਿਆਂ ਮੁਲਤਾਨੀ ਦੀ ਚਾਸ਼ਨੀ ਇਸੇ ਦੀ ਸੰਕੇਤਕ ਹੈ :

ੳ) ਤਾਂ ਬਾਬੇ ਰਤਨ ਹਾਜੀ ਕਹਿਆ ਜੁ ਨਾਨਕ ਜੀ ਤੁਸੀਂ ਵਡੇ ਖੁਦਾਇ ਦੇ ਪਿਆਰੇ ਹੋ ॥ ਖੁਦਾਇ ਕੇ ਨਜੀਕੀ ਹੋ ॥ ਖੁਦਾਇ ਦੀ ਕੁਦਰਤਿ ਨਾਲਿ ਕਿਵੇਂ ਆਏ ਹੋ ॥ ਐਸੀ ਸਰਫਰਾਜ਼ੀ ਹੋਈ ਜੁ ਜੀ ਦੀਦਾਰੁ ਤੁਸਾਡਾ ਹੋਇਆ ॥ ਅਸੀ ਬਹੁਤ ਫੈਜ ਪਹੁੰਚੇ ॥ ਪਰ ਅਸਾਨੂੰ ਆਪਣਾ ਕੋਈ ਬੈਤ ਸੁਣਾਈਐ ਜੋ ਅਸੀ ਉਹੁ ਬੈਤੁ ਤੇਰਾ ਯਾਦਿ ਕਰਾ ਹੇ ॥ [ਪੰਨਾ ੬੨

ਅ) ਤਾਂ ਫੇਰ ਸੇਖ ਅਰਜ ਕੀਤੀ ॥ ਨਾਨਕ ਜੋ ਤਉ ਕਨੋ ਲੋੜੀਦਾ ਥਾ ਸੋ ਪਾਇਆ ॥ ਪਰੁ ਬੇਈ ਭੀ ਅਰਜੁ ਹੈ ਜੇ ਹੁਕਮ ਥੀਵੈ ਤਾਂ ਪੁਛਾ ਹੇ ॥ [ਪੰਨਾ ੬੭

ਇਸ ਵਾਰਤਿਕ ਦੀ ਰੋਚਕਤਾ ਦਾ ਇਕ ਹੋਰ ਰਾਜ਼ ਇਸ ਦੀ ਵਾਰਤਾਲਾਪੀ ਸ਼ੈਲੀ ਹੈ। ਬ੍ਰਿਤਾਂਤ ਆਮ ਤੌਰ ਤੇ ਨਾਟਕੀ ਪ੍ਰਸ਼ਨੋਤਰੀ ਰਾਹੀਂ ਚਲਦਾ ਹੈ। ਹੋਰ ਤਾਂ ਹੋਰ ਗੁਰਬਾਣੀ ਦੇ ਮਸਲੇ ਸਮਝਾਉਣ ਲਈ ਵੀ ਇਸ ਦਾ ਆਸਰਾ ਲਇਆ ਗਇਆ ਹੈ :

ਬਾਬੇ ਕਹਿਆ ॥ ਸੁਣਿ ਹੋ ਪੰਡਿਤ ਇਕ ਆਵਤੇ ਹੈਨ ਇਕ ਜਾਤੇ ਹੈਨਿ ॥ ਇਕ ਸਾਹ ਹੈਨ ॥ ਇਕ ਉਨ ਕੈ ਆਗੇ ਭੀਖਿਆ ਮੰਗ ਮੰਗ ਖਾਤੇ ਹੈਨਿ ॥ ਹੋ ਪੰਡਿਤ ਜੋ ਈਹਾ ਪਾਤਿਸਾਹੀ ਕਰਿ ਕਰਿ ਸੁਖ ਭੋਗੁ ਰਸੁ ਕਰਤੇ ਹੈਨਿ ਅਰੁ ਪਰਮੇਸਰੁ ਨਾਹੀ ਸਿਰਮਤੇ ਤਿਨ ਕਉ ਅਗੇ ਐਸੀ ਸਜਾਇ ਮਿਲੇਗੀ ਜੈਸੇ ਕਪੜੇ ਕਉ ਧੋਬੀ ਦੇਤਾ ਹੈ ॥ ਅਰ ਜੈਸੇ ਤਿਲਾ ਕਉ ਤੇਲੀ ਦੇਤਾ ਹੈ ॥ ਜੈਸੇ ਚਕੀ ਦਾਣਿਆ ਕਉ ਦੇਤੀ ਹੈ ॥ ਐਸੀ ਸਜਾਇ ਪਾਵਹਿਗੇ ॥ ਨਰਕ ਕੁੰਟ ਮਹਿ ਮੇਲੀਅਹਿਗੇ ॥ [ਪੰਨਾ ੩੫

ਬਿਆਨ ਨੂੰ ਰਸੀਲਾ ਤੇ ਚਿਤ੍ਰਮਈ (graphic) ਬਣਾਉਣ ਲਈ ਲੇਖਕ ਚਲਦੇ ਪ੍ਰਸੰਗ ਨੂੰ

ਅਤੀਤ ਕਾਲ ਦੀ ਬਜਾਇ ਵਰਤਮਾਨ ਕਾਲ ਵਿਚ ਬੰਨ੍ਹਣ ਦੀ ਜੁਗਤ ਵੀ ਜਾਣਦਾ ਹੈ :

ਤਬ ਭੰਗਰੁ ਨਾਥੁ ਦੀ ਪੁਕਾਰ ਨਾਲਿ ਚਉਰਾਸੀ ਸਿਧੀ ਨਵੀ ਨਾਥੀ ਛਿਈ ਜਤੀ ਗੁਪਤੀ ਪਰਗਟੀ ਖੇਚਰੀ ਭੂਚਰੀ ਬਵੰਜੀ ਬੀਰੀ ਚਉਸਠ ਜੋਗਨੀ ਘੂਮਾ ਖਾਧਾ ॥ ਘੂਮਾ ਖਾਇ ਕਰਿ ਸਿਰੀ ਪਰਮੇਸਰੁ ਬਾਬੇ ਨਾਨਕੁ ਪਾਸਿ ਆਏ ॥ ਸਿਧਾ ਦੇ ਆਖੇ ਤੇ ਆਇ ਮਿਲਦੇ ਹੈਨਿ ॥ ਸਿਧ ਗੋਸਟ ਕਰਦੇ ਹੈਨਿ ਗੁਰੂ ਬਾਬੇ ਨਾਲਿ ॥ ਹਥੀਆਰੁ ਗਿਆਨ ਕੇ ਸਮਾਲਦੇ ਹੈਨਿ ॥ ਜੋਗ ਉਪਰ ਲੜਾਈ ਹੋਤੀ ਹੈ ॥ ਜੋਗ ਕੇ ਹਥੀਆਰ ਗੁਰੂ ਬਾਬੇ ਲੀਏ ਹੈ ॥ ਸੂਰਾ ਹੋਇ ਸੋ ਜਿਣ ਨਿਕਲੇ ॥ ਗੁਰੂ ਬਾਬੇ ਸਾਥਿ ਹਥੀਆਰ ਪਕੜਦੇ ਹੈਨ ॥ [ਪੰਨਾ ੬੭

ਆਪਣੀ ਕਲਾ-ਨਿਪੁਣਤਾ ਕਾਰਣ ਇਹ ਗੱਦ ਲੇਖਕ ਦੀ ਪ੍ਰੌੜ ਸਾਹਿਤਕ ਸੂਝ ਦਾ ਪਤਾ ਦੇਂਦੀ ਹੈ। ਲੇਖਕ ਦੇ ਪ੍ਰੌੜ ਵਿਦਵਾਨ ਹੋਣ ਦਾ ਸਬੂਤ ਇਕ ਹੋਰ ਪਾਸਿਓਂ ਵੀ ਮਿਲ ਜਾਂਦਾ ਹੈ। ਲੇਖਕ ਸੇਖ ਬ੍ਰਹਮ ਵਾਲੀ ਗੋਸ਼ਟ ਵਿਚ 'ਆਸਾ ਦੀ ਵਾਰ' ਦੇ ਉਚਾਰੇ ਜਾਣ ਲਈ ਉਥਾਨਕਾ ਬੰਨ੍ਹਦਾ ਪੀਰ ਦੀ ਜ਼ਬਾਨੀ ਬਾਬੇ ਸਾਮ੍ਹਣੇ ਇਹ ਸਮੱਸਿਆ ਰਖਦਾ ਹੈ :

ਤਾ ਸੇਖ ਅਰਜ ਕੀਤੀ ਨਾਨਕ ਜੀ ਇਕ ਅਸਾਨੂੰ ਵਾਰ ਸੁਣਾਈਐ ॥ ਅਸਾ ਨੂੰ ਮਕਸੂਦੁ ਏਹੁ ਹੈ ਜੁ ਵਾਰ ਦੁਹ ਬਿਨਾ ਹੋਦੀ ਨਾਹੀ ॥ ਅਤੇ ਤੂ ਆਖਦਾ ਹੈ ਏਕੋ ਏਕੁ ਹੋਆ ਹੈ ॥ ਡਿਖਾ ਖੁਦਾਇ ਦਾ ਸਰੀਕੁ ਤੂ ਕਉਣ ਕਰਸੀ ॥ [ਪੰਨਾ ੬੮

ਇਸ ਵਿਚ ਬਾਰੀਕ ਨੁਕਤਾ ਇਹ ਹੈ ਕਿ ਲੇਖਕ ਵਾਰ ਦੀ ਤਕਨੀਕ ਨੂੰ ਭਲੀ ਭਾਂਤ ਸਮਝਦਾ ਹੈ। ਉਹ ਜਾਣਦਾ ਹੈ ਕਿ ਕਿਸੇ ਵੀ ਵਾਰ ਨੂੰ ਨਿਪੁਣ ਬਣਾਉਣ ਲਈ ਉਸ ਵਿਚ ਨਾਇਕ ਦੇ ਮੁਕਾਬਲੇ ਦਾ ਇਕ ਸ਼ਰੀਕ ਲਿਆਉਣਾ ਜ਼ਰੂਰੀ ਹੁੰਦਾ ਹੈ। ਬਾਬਾ ਇਸ ਸਮੱਸਿਆ ਨੂੰ ਕਿਵੇਂ ਹਲ ਕਰਦਾ ਹੈ ?—ਇਹ ਗੱਲ ਵੱਖਰੀ ਹੈ, ਪਰ ਇਹ ਚੀਜ਼ ਸਿੱਧ ਕਰਦੀ ਹੈ ਕਿ ਲੇਖਕ ਸਾਹਿੱਤ ਰਚਣ ਦੀਆਂ ਬਾਰੀਕੀਆਂ ਤੋਂ ਜਾਣੂ ਹੈ ਤੇ ਉਸ ਦੀ ਇਸ ਸਾਹਿਤਕ ਸੂਝ ਦਾ ਪ੍ਰਮਾਣ ਇਸ ਗੱਦ ਦੀ ਸ਼ੈਲੀਗਤ ਖ਼ੂਬੀਆਂ ਤੋਂ ਥਾਂ ਪਰ ਥਾਂ ਮਿਲਦਾ ਹੈ।

ਬਾਵਜੂਦ ਇਸ ਕਲਾ-ਨਿਪੁਨਤਾ ਦੇ ਇਹ ਗੱਦ ਪ੍ਰਾਰੰਭਿਕ ਗੱਦ ਵਾਲੀਆਂ ਊਣਤਾਈਆਂ ਤੋਂ ਖ਼ਾਲੀ ਨਹੀਂ। ਲਗਪਗ ਹਰੇਕ ਪ੍ਰਸੰਗ ਦਾ "ਜਾ", "ਜਬ", "ਤਬ", "ਫਿਰ", ਆਦਿ ਦੇ ਤਕੀਆ-ਕਲਾਮ ਨਾਲ ਸ਼ੁਰੂ ਹੋਣਾ ਇਸ ਦੀ ਰਵਾਨੀ ਤੇ ਸੱਟ ਮਾਰਦਾ ਹੈ। ਇਹ ਦੁਹਰਾਉ ਘਟ ਸਕਦਾ ਤਾਂ ਇਹ ਲਿਖਤ ਅੱਜ ਦੇ ਮਿਆਰ ਅਨੁਸਾਰ ਬਹੁਤ ਉਚ ਪਾਇ ਦੀ ਹੋ ਨਿਬੜਦੀ। ਫਿਰ ਵੀ ਇਸ ਦਾ ਆਪਣਾ ਹੀ ਰੰਗ ਹੈ ਅਤੇ ਇਹ ਪੁਰਾਤਨ ਪੰਜਾਬੀ ਦੀਆਂ ਗੌਰਵਮਈ ਗੱਦ ਵੰਨਗੀਆਂ ਵਿਚੋਂ ਹੈ।

## ੧੧

## ਭਾਸ਼ਾਈ ਅਧਿਐਨ

ਹੱਥਲੀ ਜਨਮਸਾਖੀ ਦੀ ਭਾਸ਼ਾ ਹੋਰਨਾਂ ਜਨਮਸਾਖੀਆਂ, ਖਾਸ ਕਰਕੇ 'ਪੁਰਾਤਨ ਜਨਮਸਾਖੀ' ਅਤੇ 'ਆਦਿ ਸਾਖੀਆਂ' ਵਾਲੀ ਭਾਸ਼ਾ-ਪਰੰਪਰਾ ਨੂੰ ਨਿਭਾਉਂਦੀ ਹੈ। ਇਹ ਭਾਸ਼ਾ ਬੜੀ ਮਿਲਗੋਭਾ ਹੈ। ਇਸ ਵਿਚ ਸਾਨੂੰ ਉੱਤਰੀ ਭਾਰਤ ਦੀਆਂ ਸਾਰੀਆਂ ਹੀ ਭਾਸ਼ਾਵਾਂ ਦੇ ਤੱਤ ਬਹੁਲਤਾ ਸਹਿਤ ਮਿਲਦੇ ਹਨ। ਭਾਸ਼ਾ-ਵਿਗਿਆਨੀਆਂ ਨੇ ਇਸ ਨੂੰ "ਹਿੰਦਵੀ", "ਸਾਧ ਭਾਸ਼ਾ", "ਸਧੂਕੜੀ" ਆਦਿ ਨਾਂ ਦਿੱਤੇ ਹਨ। ਅਮੀਰ ਖ਼ੁਸਰੋ ਨੇ ਇਸ ਬੋਲੀ ਵਿਚ ਲਿਖੇ ਆਪਣੇ ਕਾਵਿ ਨੂੰ "ਹਿੰਦਵੀ" ਕਹਿਆ ਹੈ। ਮਿਹਰਬਾਨ ਨੇ ਇਸ ਨੂੰ "ਸਿੰਧੀ" ਭਾਸ਼ਾ ਦਾ ਨਾਂ ਦਿੱਤਾ ਹੈ[39]। "ਸਿੰਧੀ" ਤੋਂ ਭਾਵ ਅੱਜ ਕਲ ਦੀ ਸਿੰਧੀ ਨਹੀਂ ;

[39] 'ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ (ਸੰਪਾਦਕ : ਕਿਰਪਾਲ ਸਿੰਘ/ਸ਼ਮਸ਼ੇਰ ਸਿੰਘ ਅਸ਼ੋਕ), ਪੰਨਾ 350.

ਇਹ ਸਗੋਂ ਉਹ ਭਾਸ਼ਾ ਹੈ ਜੋ ਪੁਰਾਣੇ ਸਮੇਂ ਵਿਚ, ਡਾਕਟਰ ਮੋਹਨ ਸਿੰਘ ਦੇ ਕਥਨ ਅਨੁਸਾਰ, ਗੁਪਤ ਕਾਲ ਤੋਂ ਪਿੱਛੋਂ ਉੱਤਰੀ ਭਾਰਤ ਵਿਚ ਵਿਗਸੀ ਅਤੇ ਸਤ ਅੱਠ ਸਦੀਆਂ ਤਕ ਰਾਸ਼ਟ੍ਰੀ ਭਾਸ਼ਾ ਦੇ ਰੂਪ ਵਿਚ ਪ੍ਰਚਲਿਤ ਰਹੀ[40]। ਇਹ ਉਹ ਭਾਸ਼ਾ ਹੈ ਜੋ ਮੱਧ ਕਾਲ ਦੇ ਰਮਤੇ ਸਾਧੂਆਂ ਨੇ ਵਿਚਾਰ-ਵਟਾਂਦਰੇ ਅਤੇ ਧਰਮ-ਪ੍ਰਚਾਰ ਲਈ ਵਿਕਸਿਤ ਕੀਤੀ ਹੋਈ ਸੀ। ਇਹ ਇਕ ਤਰ੍ਹਾਂ ਦੀ ਉਸ ਵੇਲੇ ਦੇ ਭਾਰਤ ਦੀ ਸਰਬ ਸਾਂਝੀ ਭਾਸ਼ਾ (lingua franca) ਸੀ।

ਇਸ ਸਰਬ ਸਾਂਝੀ ਭਾਸ਼ਾ, ਅਰਥਾਤ "ਹਿੰਦਵੀ" ਦਾ ਸਰੂਪ, ਜਿਵੇਂ ਕਿ ਉਪਰ ਸੰਕੇਤ ਹੋ ਚੁਕਾ ਹੈ, ਬੜਾ ਮਿਸ਼੍ਰਿਤ ਜੇਹਾ ਸੀ। ਇਸ ਵਿਚ ਭਾਰਤ ਦੀਆਂ ਉਸ ਵਕਤ ਪ੍ਰਚਲਿਤ ਸਾਰੀਆਂ ਆਰੀਆਈ ਭਾਸ਼ਾਵਾਂ—ਲਹਿੰਦੀ, ਕੇਂਦ੍ਰੀ ਪੰਜਾਬੀ, ਖੜੀ ਬੋਲੀ, ਬ੍ਰਜੀ, ਗੁਜਰਾਤੀ, ਅਵਧੀ ਅਤੇ ਮਰਾਠੀ—ਦੇ ਅੰਸ਼ ਰਲੇ ਹੋਏ ਸਨ। ਇਸ ਵਿਚ ਲੇਖਕ ਆਪਣੀ ਆਪਣੀ ਰੁਚੀ ਅਤੇ ਲੋੜ ਅਨੁਸਾਰ ਆਪਣੀ ਮਾਤ-ਭਾਸ਼ਾ ਦਾ ਅੰਸ਼, ਵਧੇਰੇ ਦਾਖ਼ਿਲ ਕਰ ਲੈਂਦੇ ਸਨ, ਜਿਸ ਨਾਲ ਇਹ ਉਸ ਦੇ ਆਪਣੇ ਇਲਾਕੇ ਦੀ ਭਾਸ਼ਾ ਪ੍ਰਤੀਤ ਹੋਣ ਲਗ ਜਾਂਦੀ ਸੀ। ਗੁਰਮੁਖੀ ਲਿਪੀ ਵਿਚ ਲਿਖ ਰਹਿਆ ਲੇਖਕ ਸ਼ਬਦਾਂ ਨੂੰ ਅਭੋਲ ਹੀ ਚਲ ਚੁਕੀ ਸ਼ੈਲੀ ਅਨੁਸਾਰ, ਤਦਭਵ ਰੂਪ ਦੇ ਜਾਂਦਾ ਸੀ, ਜਦੋਂ ਕਿ ਦੇਵਨਾਗਰੀ ਵਿਚ ਲਿਖ ਰਹਿਆ ਲੇਖਕ, ਸ਼ਬਦਾਂ ਦੇ ਤਤਸਮ ਰੂਪ ਵਰਤਣ ਦੀ ਵਧੇਰੇ ਰੁਚੀ ਰਖਦਾ ਸੀ। ਇਸੇ ਤਰ੍ਹਾਂ ਗੁਜਰਾਤੀ ਵਿਚ ਲਿਖ ਰਹਿਆ ਲੇਖਕ ਭਾਸ਼ਾ ਵਿਚ ਚਲ ਰਹੇ ਸਾਂਝੇ ਸ਼ਬਦਾਂ ਨੂੰ ਅਣਜਾਣੇ ਗੁਜਰਾਤੀ ਨੁਹਾਰ ਦੇ ਜਾਂਦਾ ਸੀ। ਉਹੀ ਚੀਜ਼ ਜੇ ਉਰਦੂ ਅੱਖਰਾਂ ਵਿਚ ਲਿਖੀ ਜਾਂਦੀ ਤਾਂ ਸ਼ਬਦਾਂ (ਘਟੋ ਘਟ ਫ਼ਾਰਸੀ-ਅਰਬੀ ਮੂਲਕ ਸ਼ਬਦਾਂ) ਦੇ ਰੂਪ ਫ਼ਾਰਸੀ ਅਰਬੀ ਦੇ ਸੱਚੇ ਵਿਚ ਢਲ ਜਾਣ ਦੀ ਰੁਚੀ ਰਖਦੇ ਸਨ। ਇਸ ਪ੍ਰਕ੍ਰਿਤੀ ਦੀ ਹੈ ਇਹ ਭਾਸ਼ਾ ਜਿਸ ਵਿਚ ਵਿਚਾਰ ਅਧੀਨ ਜਨਮਸਾਖੀ ਦੀ ਰਚਨਾ ਕੀਤੀ ਹੋਈ ਹੈ।

ਪੁਰਾਤਨ ਪੰਜਾਬੀ ਗੱਦ, ਜਿਥੋਂ ਤਕ ਭਾਸ਼ਾ ਦਾ ਸੰਬੰਧ ਹੈ, ਤਿੰਨ ਨਿਖੜਵੀਆਂ ਸ਼ੈਲੀਆਂ ਦਾ ਪਤਾ ਦੇਂਦੀ ਹੈ। ਇਕ ਉਹ ਸ਼ੈਲੀ ਹੈ ਜੋ ਵਿਦਵਾਨ ਨਿਰਮਲਿਆਂ ਤੇ ਉਦਾਸੀਆਂ ਦੇ ਹੱਥੋਂ ਵਿਕਸਿਤ ਹੋਈ। ਸੰਸਕ੍ਰਿਤ ਤੇ ਬ੍ਰਜ ਭਾਸ਼ਾ ਵਿਚ ਰੂੜ੍ਹ ਹੋਣ ਕਾਰਣ ਇਨ੍ਹਾਂ ਦੀਆਂ ਲਿਖਤਾਂ ਬ੍ਰਜੀ-ਲੱਦੀ-ਭਾਸ਼ਾ ਵਿਚ ਹਨ। ਕਿਤੇ ਕਿਤੇ ਹੀ ਕੋਈ ਰੂਪ ਜਾਂ ਬਣਤਰ ਪੰਜਾਬੀ ਭਾਹ ਮਾਰਦੀ ਹੈ। ਇਹ ਸ਼ੈਲੀ ਖਾਸ ਕਰਕੇ ਉਨ੍ਹਾਂ ਰਚਨਾਵਾਂ ਵਿਚ ਅਪਣਾਈ ਗਈ ਜਿਨ੍ਹਾਂ ਦਾ ਵਿਸ਼ਾ ਵੇਦਾਂਤ ਜਾਂ ਗੂਹੜ ਅਧਿਆਤਮਿਕਤਾ ਸੀ।

ਦੂਜੀ ਸ਼ੈਲੀ ਪੰਜਾਬੀ-ਲੱਦੀ-ਹਿੰਦਵੀ ਦੀ ਹੈ। ਇਹ ਟੀਕਿਆਂ, ਅਤੇ ਪਰਮਾਰਥਾਂ ਵਿਚ ਵਰਤੀ ਗਈ। ਇਸ ਵਿਚ ਲੇਖਕ ਦੀ ਰੁਚੀ ਅਨੁਸਾਰ ਖੜੀ ਬੋਲੀ ਤੇ ਬ੍ਰਜੀ ਦਾ ਅੰਸ਼ ਵਧ ਘਟ ਹੋ ਸਕਦਾ ਹੈ। ਨੁਹਾਰ ਵਿਚ ਇਹ ਖੜੀ ਬੋਲੀ ਦਾ ਮਿਸ਼੍ਰਿਤ ਜੇਹਾ ਰੂਪ ਪ੍ਰਤੀਤ ਹੁੰਦੀ ਹੈ। 'ਪੁਰਾਤਨ ਜਨਮਸਾਖੀ', 'ਆਦਿ ਸਾਖੀਆਂ' ਤੇ ਮਿਹਰਬਾਨ ਵਾਲੀ ਜਨਮਸਾਖੀ ਇਸੇ ਭਾਸ਼ਾ-ਸ਼ੈਲੀ ਦੀ ਪ੍ਰਤਿਨਿਧਤਾ ਕਰਦੀਆਂ ਹਨ।

ਤੀਜੀ ਸੈਲੀ ਹਿੰਦਵੀ-ਮਿਸ਼੍ਰਿਤ-ਪੰਜਾਬੀ ਦੀ ਹੈ। ਇਸ ਵਿਚ ਕੇਂਦ੍ਰੀ ਪੰਜਾਬੀ ਤੇ ਲਹਿੰਦੀ ਦਾ ਰਲਾਉ ਜ਼ਿਆਦਾ ਹੁੰਦਾ ਜਾਂਦਾ ਹੈ ਤੇ ਖੜੀ ਬੋਲੀ ਦਾ ਤੱਤ ਘਟਦਾ ਜਾਂਦਾ ਹੈ। 'ਭਾਈ ਬਾਲਾ ਵਾਲੀ ਜਨਮਸਾਖੀ', 'ਪ੍ਰੇਮ ਸੁਮਾਰਗ ਗ੍ਰੰਥ' ਆਦਿ ਇਸ ਸ਼ੈਲੀ ਦੇ ਚੰਗੇ ਨਮੂਨੇ ਹਨ।

ਉਪਰੋਕਤ ਤਿੰਨ ਗੱਦ-ਸ਼ੈਲੀਆਂ ਵਿੱਚੋਂ ਹੱਥਲੀ ਜਨਮਸਾਖੀ ਦੀ ਭਾਸ਼ਾ ਦੂਜੇ ਪ੍ਰਕਾਰ ਨਾਲ ਸੰਬੰਧ ਰਖਦੀ ਹੈ। ਇਸ ਦੀ ਭਾਸ਼ਾ ਪੰਜਾਬੀ-ਲੱਦੀ-ਹਿੰਦਵੀ ਹੈ, ਪਰੰਤੂ ਮਿਹਰਬਾਨ ਦੀ ਜਨਮਸਾਖੀ ਵਾਲੀ ਭਾਸ਼ਾ ਨਾਲੋਂ ਇਹ ਕਿਤੇ ਵਧੇਰੇ ਸਰਲ ਅਤੇ ਪੰਜਾਬੀ ਨੁਹਾਰ ਵਾਲੀ ਹੈ। ਇਸ ਦੇ ਚੋਖੇ ਪ੍ਰਸੰਗ ਸ਼ੁੱਧ ਪੰਜਾਬੀ ਦੇ ਨੇੜੇ ਪਹੁੰਚ ਜਾਂਦੇ ਹਨ।

ਚਲਦਿਆਂ ਚਲਦਿਆਂ ਮਹਾ ਉਦਿਆਨ ਵਿਚ ਰਾਹ ਭੁੱਲੇ। ਜਾਂਦੇ ਜਾਂਦੇ ਇਕ ਰਾਕਸ਼ਦੀ

[40]'ਪੰਜਾਬੀ ਭਾਖਾ ਤੇ ਛੰਦਾਬੰਦੀ : ਜਪੁ ਦੇ ਆਧਾਰ ਤੇ', ਪੰਨਾ 118-124.

ਝੰਗੀ ਉਤੇ ਜਾਇ ਪਏ ॥ ਤਾ ਕਿਆ ਦੇਖਣ ਜੋ ਕੜਾਹਾ ਤੇਲ ਦਾ ਤਾਇਦਾ ਹੈ ॥ ਅਤੇ ਬਹੁਤੁ ਬੰਧੀਵਾਨ ਉਸ ਦੀ ਬੰਦ ਵਿਚ ਹੈਨਿ ॥ ਇਕ ਨੂੰ ਪਕੜਿ ਕੇ ਵਿਚ ਪਾਇਉਸੁ ਕੜਾਹਾ ਲਗਾ ਕਲਕਣਿ [॥] ਫੇਰ ਬਾਬੇ ਨੂੰ ਕੜਾਹੇ [ਪਾਸ] ਸਿਧਾ ਲੈ ਗਇਆ ॥ ਬਾਬੇ ਦੀ ਉਂਗਲ ਪਾਵਣੇ ਨਾਲਿ ਕੜਾਹਾ ਸੀਤਲੁ ਹੋਇ ਗਇਆ ॥ ਤਾ ਉਹ ਰਾਕਸ ਉਠ ਕੇ ਪੈਰੀ ਪਇਆ ॥ ਆਖਿਉਸੁ ਜੀ ਮੈਂ ਅਵਗੁਣਆਰ ਹਾ ਮੇਰਾ ਗੁਨਾਹ ਬਖਸੀਏ ॥ [ਪੰਨਾ ਪ੩

"ਗੋਸ਼ਟ ਸ਼ੇਖ਼ ਬ੍ਰਹਮ ਨਾਲ" ਵਿਚ ਮੁਲਤਾਨੀ ਅਥਵਾ ਲਹਿੰਦੀ ਦਾ ਰਲਾਉ ਵਧ ਹੈ, ਪਰ ਪਿੰਡਾ ਪੰਜਾਬੀ ਹੀ ਹੈ, ਹਿੰਦਵੀ ਨਹੀਂ। ਮਿਹਰਬਾਨ ਵਿਚ ਹਿੰਦਵੀ ਅੰਸ਼ ਵਧੇਰੇ ਹੈ ਤੇ ਮੁਲਤਾਨੀ ਦਾ ਪ੍ਰਯੋਗ ਪਾਤਰਗਤ ਹੈ। ਇਥੇ ਪ੍ਰਸੰਗ ਅਤੇ ਪਾਤਰਗਤ ਬੋਲੀ ਦਾ ਮੁਖ ਰੂਪ ਪੰਜਾਬੀ ਹੈ, ਭਾਵੇਂ ਗੋਸ਼ਟੀ ਨੂੰ ਸਥਾਨਕ ਰੰਗਣ ਦੇਣ ਲਈ ਮੁਲਤਾਨੀ ਲਹਿੰਦੀ ਦਾ ਛੱਟਾ ਵੀ ਦਿੱਤਾ ਹੋਇਆ ਹੈ :

ਮਰਦਾਨੇ ਸ਼ਲੋਕ ਫੇਰ ਆਖਿਆ ॥ ਕਮਾਲ ਸਿਖ ਲਇਆ ॥ ਕਛੁ ਲਕੜੀਆਂ ਚੁਣੀਆਂ ਥੀਆਂ ॥ ਸੇਈ ਘਿੰਨ ਕਰਿ ਸਲਾਮੁ ਕਰਿ ਕੇ ਆਪਣੇ ਘਰਿ ਆਇਆ ॥ ਲਕੜੀਆਂ ਸਟਿ ਕਰਿ ਜਾਇ ਆਪਣੇ ਪੀਰ ਨੂੰ ਸਲਾਮੁ ਕੀਤੋਸੁ . . . ਤਾਂ ਕਮਾਲ ਕਹਿਆ ਪੀਰ ਜੀ ਇਕ ਬੈਤ ਮੈਨੂੰ ਭੀ ਹਾਸਲੁ ਹੋਆ ਹੈ ॥ ਤਾ ਪੀਰ ਕਹਿਆ ਅਲਾਇ ਡਿਖਾਂ ਕੇਹਾ ਹੈ . . . ਤਾ ਫੇਰ ਸੇਖ ਅਰਜ ਕੀਤੀ ॥ ਨਾਨਕੁ ਜੋ ਤਉ ਕਨੇ ਲੋੜੀਦਾ ਸੋ ਪਾਇਆ ॥ ਪਰ ਬੇਈ ਭੀ ਅਰਜੁ ਹੈ ਜੇ ਹੁਕਮ ਥੀਵੈ ਤਾ ਪੁਛਾ ਹੇ ॥ [ਪੰਨਾ ੬੩-੬੪

ਸ਼ੇਖ ਬ੍ਰਹਮ ਵਾਲੀ ਉਪਰਕਥਿਤ ਸਾਖੀ ਤੋਂ ਬਾਹਰ ਦੂਜੀਆਂ ਸਾਖੀਆਂ ਵਿਚ ਵੀ ਲਹਿੰਦੀ ਸ਼ਬਦਾਵਲੀ ਤੇ ਬਣਤਰਾਂ ਕਾਫ਼ੀ ਮਾਤ੍ਰਾ ਵਿਚ ਮਿਲਦੀਆਂ ਹਨ। ਆਖਿਉਸ, ਕੀਤੋਸੁ, ਡਿਠੋਸੁ, ਚੁੰਮਿਉਸੁ, ਕਹਿਉਸ, ਮਾਰਿਉਸੁ, ਲੀਤੀਉਸੁ, ਛੁਹਾਇਉਸੁ, ਬਹਾਲਿਉਸ, ਸਦਾਇਉਸ, ਖੋਲਿਉਸ, ਸਉਪੀਸੁ, ਆਦੋਸੇ, ਕੀਤੇਸੁ ਪਹਰੇਸੁ, ਦਿਤੀਆਸੁ, ਕੀਤੀਆਸੁ, ਰਖਸੀ, ਚਲਸਨਿ, ਦੇਖਾ ਹੇ, ਲੈਸਾ ਹੇ, ਕਹਾ ਹੇ, ਮੰਗਾ ਹੇ, ਆਦਿ ਲਹਿੰਦੀ ਦੀਆਂ ਬਣਤਰਾਂ ਹੀ ਹਨ। ਹੋਰ ਵਿਸ਼ੇਸ਼ ਲਹਿੰਦੀ ਸ਼ਬਦਾਵਲੀ ਘਿੰਨ, ਅਲਾਇ, ਢੱਠਾ, ਆਹਾ, ਆਹੋ ਹੈ। ਸ਼ਬਦਾਂ ਨੂੰ ਹ-ਕਾਰਯੁਗਤ ਕਰਨ ਦੀ ਰੁਚੀ ਵੀ ਲਹਿੰਦੀ ਦਾ ਪ੍ਰਭਾਵ ਹੈ ਤੇ ਇਹੋ ਜਹੇ ਸ਼ਬਦ ਰੂਪ ਚੋਖੀ ਮਾਤ੍ਰਾ ਵਿਚ ਪ੍ਰਾਪਤ ਹਨ :

**ਸੰਗਿਆ ਰੂਪ** : ਵਿਚਹੁ, ਪਾਸਹੁ, ਥਾਵਹੁ, ਵਲਹੁ, ਏਥਹੁ, ਫਕੀਰਹੁ, ਮੁਹਹੁ;

**ਕ੍ਰਿਆ ਰੂਪ** : ਆਵਹੁ, ਚਲਹੁ, ਸਿਮਰਹੁ, ਕਰਹੁ, ਖਿਲਾਵਹੁ, ਲਿਆਵਹੁ, ਉਠਹੁ, ਚੁਕਹੁ, ਆਦਿ।

ਮਿਲਗੋਭੀ ਹੋਣ ਦੇ ਕਾਰਣ ਇਸ ਭਾਸ਼ਾ ਵਿਚ ਬ੍ਰਜੀ ਅਤੇ ਅਵਧੀ ਦੀਆਂ ਬਣਤਰਾਂ ਵੀ ਪ੍ਰਾਪਤ ਹਨ :

**ਸੰਗਿਆ ਰੂਪ** : ਜਿਥੈ, ਤਿਥੈ, ਤੀਜੈ, ਵੇਲੈ, ਕਿਸੈ, ਕਿਵੈ, ਚੰਗੈ, ਹਵਾਲੈ, ਅਗੈ, ਸਭੈ;

**ਕ੍ਰਿਆ ਰੂਪ** : ਆਵੈ, ਕਰੈ, ਦੇਵੈ, ਹੋਵੈ, ਥੀਵੈ, ਜੂੜੈ, ਪੁਛੈ, ਵੀਵਾਹੀਐ, ਪੂਛੀਐ, ਆਰਾਧੀਐ, ਜਾਣੀਐ, ਭਰੈਗਾ, ਵਰਸੈਗਾ, ਆਦਿ।

ਇਹ ਸੰਗਿਆਵਾਂ ਤੇ ਕ੍ਰਿਆਵਾਂ /ਏ/ ਵਿਚ ਅੰਤ ਕਰਨ ਦੀ ਥਾਵੇਂ /ਐ/ ਵਿਚ ਅੰਤ ਕੀਤੀਆਂ ਹਨ। ਪੰਜਾਬੀ ਅਤੇ ਖੜੀ ਬੋਲੀ ਵਿਚ ਇਨ੍ਹਾਂ ਨੂੰ /ਏ/ ਵਿਚ ਅੰਤ ਕਰਨ ਦਾ ਦਸਤੂਰ ਹੈ, /ਐ/ ਨਾਲ ਅੰਨ ਕਰਨ ਦੀ ਪਰਿਪਾਟੀ ਅਵਧੀ ਤੇ ਬ੍ਰਜੀ ਦੀ ਹੈ[41]। ਇਹ ਯਕੀਨੀ ਤੌਰ ਤੇ ਨਹੀਂ ਕਹਿਆ ਜਾ ਸਕਦਾ ਹੈ ਕਿ ਇਨ੍ਹਾਂ ਦਾ ਉੱਚਾਰਣ ਪੰਜਾਬੀ ਅਥਵਾ /ਏ/ ਵਾਲਾ ਸੀ ਕਿ ਬ੍ਰਜੀ /ਐ/ ਵਾਲਾ। ਹੋ ਸਕਦਾ ਹੈ, ਉੱਚਾਰਣ

[41] ਦੇਖੋ ਕਿਸ਼ੋਰੀਦਾਸ ਬਾਜਪੇਯੀ, 'ਹਿੰਦੀ ਸ਼ਬਦਾਨੁਸ਼ਾਸਨ', ਪੰਨਾ ੧੦੩

ਪੰਜਾਬੀ /ਏ/ ਵਾਲਾ ਹੀ ਹੋਵੇ ਤੇ ਇਹ ਲਿਖਣ-ਢੰਗ ਦੀ ਹੀ ਇਕ ਵਿਸ਼ੇਸ਼ਤਾ ਹੋਵੇ।

ਸਰਵਨਾਂਵ ਦੇ ਵੀ ਇਸ ਭਾਸ਼ਾ ਵਿਚ ਭਿੰਨ ਭਿੰਨ ਰੂਪ ਮਿਲਦੇ ਹਨ। ਇਥੇ ਅਪਭ੍ਰੰਸ਼ ਦਾ "ਹਉ" ਹੈ, ਆਧੁਨਿਕ ਪੰਜਾਬੀ ਦਾ "ਮੈਂ" ਅਤੇ "ਬ੍ਰਜੀ" ਦਾ "ਹਮ" ਵੀ। ਪਰਸਰਗਾਂ ਵਿਚ ਫਿਰ ਵਿਭਿੰਨਤਾ ਨਜ਼ਰ ਆਉਂਦੀ ਹੈ : ਨੂੰ, ਨੇ, ਕਾ, ਕੇ, ਕੀ, ਕਉ, ਦਾ, ਦੇ, ਦੀ, ਵਿਚ, ਵਿਚਦੋਂ, ਪਾਸਦੋਂ, ਸਾਰੇ ਰੂਪ ਹਨ।

ਕ੍ਰਿਆ ਰੂਪਾਂ ਵਿਚ ਸੁਣੀਤਾ, ਮਨੀਤਾ, ਬੁਲਾਵਤਾ, ਪੂਛਤਾ, ਰਹਤਾ ਦੀ ਵਰਤੋਂ ਇਸ ਜਨਮਸਾਖੀ ਵਿਚ ਘਟ ਹੈ। ਇਹ ਪੰਜਾਬੀ ਸ਼ਬਦਾਂ ਨੂੰ ਹਿੰਦਵੀ ਵਿਚ ਢਾਲਣ ਦਾ ਇਕ ਤਰਲਾ ਹੀ ਹੈ। ਇਹ ਰੁਚੀ ਮਿਹਰਬਾਨ ਤੇ ਅਗੋਂ ਅਠਾਰ੍ਹਵੀਂ ਸਦੀ ਦੀਆਂ ਗੱਦ-ਰਚਨਾਵਾਂ ('ਪਾਰਸ ਭਾਗ' ਆਦਿ ਵਿਚ ਵਧੇਰੇ ਉਘੜੀ ਹੈ।

ਵਾਕ-ਰਚਨਾ ਆਮ ਤੌਰ ਤੇ ਅਜਕਲ ਵਾਂਙ ਹੀ ਹੈ, ਪਰ ਕਿਤੇ ਕਿਤੇ ਕੁਝ ਵਿਲੱਖਣ ਬਣਤਰਾਂ ਵੀ ਵੇਖਣ ਵਿਚ ਆਈਆਂ ਹਨ। ਕੁਝ ਉਦਾਹਰਣ ਦੇਖੋ :

੧. ਮੈਂ ਥੀ ਤੁਰਣਿ ਦੀ **ਗਲ ਰਹੀ** ਹੈ। (=ਹਿੰਮਤ ਨਹੀਂ ਰਹੀ)

੨. ਲਾਹੇ ਕਾਰਣਿ ਗਇਆ ਸਾ ਮੂੜੀ **ਧੋਖਾ ਪਾਇਉਸੀ** (ਮੂੜੀ ਗੰਵਾ ਆਇਆ)

੩. ਤਾ ਉਨੀ ਆਖਿਆ ਅਸੀਂ ਤੁਧੁ ਨੂ ਛਡਣੋ **ਚੁਕੇ ਹਹਿ** (=ਰਹੇ)

੪. ਤੂੰ ਘਰਿ ਜਾਇ ਕੇ ਕਬੀਲਾ ਮਾਉ ਬਾਪ ਇਸਤ੍ਰੀ ਪੁਤਰਾ ਤਾਈ **ਪੁਛ ਆਉ** (=ਆ)

੫. ਤਾ ਸੇਖ ਬ੍ਰਿਹਮ ਫੇਰ **ਪੁਛਣਾ ਕੀਤਾ**। (=ਪੁਛਿਆ)

੬. **ਖਰਾ** ਬਹੁਤ ਗੁਲਗੁਲਾ ਹੋਇਆ (=ਠੀਕ)

੭. ਬਚਾ ਅੰਗਦਾ ਏਹ ਭਰੀ ਨਦੀਨੁ ਦੀ **ਉਚਕਿ** ਲੈ (=ਚੁਕ)

੮. ਲੋਕ **ਮਿਲ ਗਇਆ** ਜਿ ਨਾਨਕੁ ਏਥੇ ਆਇਆ ਸਾ (=ਇਕਠੇ ਹੋ ਗਏ)

੯. ਤਾਂ ਰੁਹੇਲੀ ਆਖਿਆ ਜਿ ਇਸ ਨੂੰ ਤੂ ਕਿਤਣੀ ਵਾਰ **ਵੇਚਿ ਪਹੁਚਿਆ** ਹੈ (=ਵੇਚ ਚੁਕਾ ਹੈਂ)

ਇੰਞ ਇਸ ਜਨਮਸਾਖੀ ਵਿਚ ਭਾਸ਼ਾ ਦੀ ਅਜੇਹੀ ਵੰਨਗੀ ਪ੍ਰਾਪਤ ਹੈ, ਜੋ ਆਪਣੇ ਇਤਿਹਾਸਕ ਵਿਕਾਸ ਅਤੇ ਤੱਤਾਂ ਦੀ ਅਮੀਰੀ ਕਾਰਣ ਬੜੀ ਅਮੋਲਕ ਚੀਜ਼ ਹੈ। ਪੰਜਾਬੀ ਸਾਹਿਤਕ ਜਗਤ ਇਸ ਉਪਰ ਜਿੰਨਾ ਮਾਨ ਕਰੇ, ਥੋੜਾ ਹੈ। ਜਿਵੇਂ ਕਿ ਅਗੇ ਕਹਿਆ ਜਾ ਚੁਕਾ ਹੈ, ਇਸ ਵਰਗੀ ਕਲਾਤਮਕ ਗੱਦ ਉਸ ਵਕਤ ਦੀ ਕਿਸੇ ਹੋਰ ਹਿੰਦ-ਆਰੀਆਈ ਭਾਸ਼ਾ—ਉਰਦੂ, ਬਜੀ, ਗੁਜਰਾਤੀ, ਮਰਾਠੀ, ਆਦਿ—ਵਿਚ ਪ੍ਰਾਪਤ ਨਹੀਂ ਹੈ।



ਮਹਤਾ ਕਾਲੂ, ਵੈਦ, ਬਾਲ ਨਾਨਕ ਅਤੇ ਮਾਤਾ ਤ੍ਰਿਪਤਾ ( ਸਾਖੀ ਨੰ: ੫ )

***Plate I***



ਕਾਵਰੂ ਦੇਸ ਦੀਆਂ ਤ੍ਰੀਮਤਾਂ, ਬਾਬਾ ਨਾਨਕ ਅਤੇ ਭੇਡੂ ਬਣਿਆ ਮਰਦਾਨਾ ( ਸਾਖੀ ਨੰ: ੨੧ )

***Plate II***



ਮੂਲੇ ਦੀ ਪਤਨੀ, ਬਾਬਾ ਨਾਨਕ, ਲੰਗੋਟ ਬੰਧ ਸਾਧ ਤੇ ਮਰਦਾਨਾ ( ਸਾਖੀ ਨੰ: ੨੪ )

*Plate III*



ਭਗਤ ਕਬੀਰ, ਬਾਬਾ ਨਾਨਕ ਅਤੇ ਮਰਦਾਨਾ ( ਸਾਖੀ ਨੰ: ੩੨ )

*Plate IV*



ਭੁਟੰਤ ਦੇਸ ਦਾ ਰਾਜਾ, ਮਰਦਾਨਾ, ਬਾਬਾ ਨਾਨਕ ਅਤੇ ਹੋਰ ਦਰਸ਼ਕ ( ਸਾਖੀ ਨੰ: ੩੫ )

*Plate V*



ਰੁਹੇਲਿਆਂ ਦੇ ਦੇਸ ਵਿਚ ਬਾਬਾ (ਬਾਲਕ ਰੂਪ ਵਿਚ) ਅਤੇ ਮਰਦਾਨਾ ( ਸਾਖੀ ਨੰ: ੩੮ )

***Plate VI***

੧ ਓ ਸਤਿਗੁਰ ਪ੍ਰਸਾਦਿ ॥

**[ਅਵਤਾਰ, ਬਾਲਪਣ]** ਸਾਖੀ ਮਹਲੇ ਪਹਿਲੇ [ਕੀ ॥] ਹੋਈ ਤਲਵੰਡੀ ਰਾਇ ਭੋਇ ੧ (ੳ)
ਭਟੀ ਕੀ ॥ ਬਾਬਾ ਨਾਨਕੁ ਜੀ ਜਨਮਿਆ ਕਾਲੂ ਖਤ੍ਰੀ ਜਾਤਿ ਵੇਦੀ ਦੇ ਘਰਿ ਜਨਮੁ
ਲਇਆ ॥ ਕਲਿਜੁਗ ਵਿਚਿ ਬਾਬਾ ਨਾਨਕੁ ਨਾਉ ਧਰਾਇਆ ॥ ਅਪਣਾ ਪੰਥੁ ਚਲਾਇਆ ॥
ਕਲਿਜੁਗ ਵਿਚਿ ॥ ਸੰਮਤ ॥ ੧੫੨੬ ॥ ਬਾਬਾ ਨਾਨਕੁ ਜਨਮਿਆ ॥ ਵੈਸਾਖੋ ਦਿਨ ਤੀਜੈ
ਚਾਨਣੀ ਰਾਤਿ ਅੰਮ੍ਰਿਤ ਵੇਲੈ ਪਹਰੁ ਰਾਤਿ ਰਹਦੀ [ਕਉ] ਜਨਮਿਆ ॥ ਅਨਹਦ ਸਬਦੁ
ਬਾਬੇ ਨਾਨਕੁ ਕੇ ਦਰਬਾਰ ਵਾਜੇ ॥ ਤੇਤੀਸੁ ਕਰੋੜੀ ਦੇਵਤਿਆ ਨਮਸਕਾਰ ਕੀਆ ॥
ਚਉਰਾਸੀਆਂ ਸਿਧਾਂ ਨਵਾਂ ਨਾਥਾ ਚਉਸਠੀ ਜੋਗਨੀ ਬਵੰਜਾਹ ਬੀਰਾਂ ਛਿਆਂ ਜਤੀਆਂ
ਨਮਸਕਾਰੁ ਕੀਆ ॥ ਜੋ ਨਿਰੰਕਾਰ ਪੁਰਖੁ ਜਗਤ ਨਿਸਤਾਰਣਿ ਕਉ ਆਇਆ ॥ ਇਸ ਨੋ
ਨਿਮਸਕਾਰ ਕੀਜੀਐ ॥ ਤਬ ਕਾਲੂ ਖਤਰੀ ਜਾਤਿ ਵੇਦੀ/ ਤਲਵੰਡੀ ਰਾਇ ਭੋਏ ਭਟੀ ੧ (ਅ)
ਦੀ ਵਸਦੀ ਵਿਚਿ ਵਸਦਾ ਸਾ ॥ ਉਥੈ ਜਨਮੁ ਲਇਆ ॥ ਵਡਾ ਹੋਆ ਲਗਾ ਬਾਲਕਾ
ਨਾਲਿ ਖੇਡਣਿ ॥ ਪਰੁ ਬਾਲਕਾ ਤੇ ਉਸ ਕੀ ਅਵਰ ਦਿਸਟ[1] ਆਵੈ ॥ ਆਤਮੇ ਅਭਿਆਸੁ
ਨਿਰੰਕਾਰ ਕਾ ਕਰੈ ॥ ਜਬ ਬਾਬਾ ਨਾਨਕੁ ਪੰਜਾ ਬਰਸਾਂ ਕਾ ਹੋਇਆ ਤਬ ਲਗਾ
ਬਾਤਾ ਅਗੰਮਿ ਨਿਗਮ[2] ਕੀਆ ਕਰਣਿ ॥ ਜੋ ਕਿਛੁ ਬਾਤਾ ਕਰੈ ਸੋ ਸਮਝਿ ਕੈ ਕਰੇ ॥
ਜਿਸੁ ਤੇ ਸਭੁ ਕਿਸੇ ਦੀ ਨਿਸਾ ਹੋਵੈ ॥ ਹਿੰਦੂ ਕਹਿਦੇ ਹੈ ਜੁ ਕੋਈ ਦੇਵਤਾ ਸਰੂਪੁ
ਪੈਦਾ ਹੋਆ ਹੈ ॥ ਮੁਸਲਮਾਨ ਕਹਿਦੇ ਹੈ ਜੁ ਕੋਈ ਖੁਦਾਇ ਦਾ ਸਾਦਕੁ ਪੈਦਾ ਹੋਆ
ਹੈ ॥ ਤਬ ਬਾਬਾ ਬਰਸਾ ਸਤਾ ਦਾ ਹੋਆ ॥ ਤਬ ਪਿਤਾ ਕਾਲੂ ਕਹਿਆ ਬਚਾ ਨਾਨਕੁ
ਤੂੰ ਪੜ ॥ ਤਬ ਬਾਬੇ ਨਾਨਕੁ ਕੋ ਪਾਧੇ ਪਾਸਿ ਲੈ ਗਇਆ ॥ ਤਾ ਪਿਤਾ ਕਾਲੂ
ਕਹਿਆ ਪਾਧਾ ਨਾਨਕੇ ਕੂ ਪੜਾਇ ॥ ਪਾਧੇ ਕਹਿਆ ਭਲਾ ਹੋਵੈ ਜੀ ॥ [੧ ॥]/ ੨ (ੳ)

ਚਿਤ੍ਰ ੧

ਪਾਂਧਾ, ਕਾਲੂ ਤੇ ਨਾਨਕ

**[ਸਾਖੀ ਪਾਧੇ ਨਾਲਿ]**/ਪਾਧੇ ਪਟੀ ਲਿਖ ਦਿਤੀ ॥ ਬਾਬਾ ਨਾਨਕੁ ਜੀ ਇਕ ਦਿਨ ੨ (ਅ)
ਪੜਿਆ ਅਗਲੇ ਦਿਨ ਚੁਪ ਕਰਿ ਰਹਿਆ ॥ ਤਾ ਬਾਬੇ ਨਾਨਕ ਨੂ ਪਾਧੇ ਕਹਿਆ ॥
ਜੀ ਤੂੰ ਪੜਦਾ ਕਿਉ ਨਾਹੀ ॥ ਤਬ ਬਾਬੇ ਨਾਨਕੁ ਕਹਿਆ ॥ ਪਾਧਾ ਤੂੰ ਕਿਆ ਪੜਿਆ ਹੈ
ਸੋ ਮੇਰੇ ਤਾਈ ਪੜਾਇਆ ਚਾਹਦਾ ਹੈ ॥ ਤਾ ਪਾਧੇ ਕਹਿਆ ਮੈ ਸਭੁ ਕਿਛੁ ਪੜਿਆ
ਹਾ ॥ ਜਮਾ ਖਰਚੁ ਜਮਾ ਵਾਸਲੁ[3] ਬੇਦ ਸਾਸਤ੍ਰ ਸਭੁ ਪੜਿਆ ਹਾਂ ॥ ਤਬ ਬਾਬੇ ਨਾਨਕੁ
ਕਹਿਆ ਜੀ ਪਾਧਾ ਏਨੀ ਪੜੇ ਗਲਿ ਫਾਹੇ ਪਉਦੇ ਹੈਨਿ ॥ ਏਹੁ ਜੋ ਪੜਿਆ ਹੈ

---

[1]ਦ੍ਰਿਸ਼ਟਿ, ਨਜ਼ਰ । [2]ਪਹੁੰਚ ਤੋਂ ਪਰੇ, ਖਰਾ ਕਠਿਨ ਪੰਧ । [3]ਬਾਕੀ ।

ਸਭੁ ਬਾਦ[1] ਹੈ ॥ ਤਬ ਬਾਬੇ ਨਾਨਕੁ ਇਕੁ ਸਬਦੁ ਸ੍ਰਿੀ ਰਾਗੁ ਵਿਚਿ ਕੀਆ ॥
॥ ਸ੍ਰਿੀ ਰਾਗੁ ॥ ॥ [2]ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਲੁ[3] ਕਰੁ ਸਾਰੁ ॥ ਭਉ
ਕਲਮੁ ਕਰਿ ਚਿਤੁ ਲਿਖਾਰੀ ਗੁਰ ਪੁਛਿ ਲਿਖੁ ਵੀਚਾਰੁ ॥ [4]ਨਾਮੁ ਲਿਖੁ[4] ਸਾਲਾਹਿ ਲਿਖੁ
੩ (ੳ) ਲਿਖੁ ਅੰਤੁ ਨ ਪਾਰਾਵਾਰ ॥ ੧ ॥ ਪੜਿਆ[5] / ਇਹੁ ਲੇਖਾ ਲਿਖ ਜਾਣਿ ਜਿਥੈ ਲੇਖਾ
ਮੰਗੀਐ ਹਥਿ[6] ਹੋਇ ਸਚਾ ਨੀਸਾਣੁ ॥ ਰਹਾਉ ॥ ਬਾਬੇ ਕਹਿਆ ਹੋ ਪੰਡਿਤਾ ਜਿਤਣਾ
ਪੜਣਾ ਹੈ ਸੋ ਸਭੁ ਬਾਦਿ ਹੈ ॥ ਪਰਮੇਸੁਰ ਕੇ ਨਾਇ ਬਿਨਾ ਹੋਰੁ ਪੜਣਾ ਸਭੁ ਬਾਦਿ
ਹੈ ॥ ਤਬ ਪਾਧੇ ਕਹਿਆ ਨਾਨਕੁ ਜੀ ॥ ਹੋਰੁ ਪੜਣਾ ਮੇਰੇ ਤਾਈ ਬਤਾਇ ॥ ਦੇਖਾ
ਜਿਤੁ ਪੜਿਆ ਛੁਟੀਦਾ ਹੈ ॥ ਤਬ ਬਾਬੇ ਨਾਨਕੁ ਕਹਿਆ ਸੁਣਿ ਹੋ ਸੁਆਮੀ ਏਹੁ ਜੋ
ਸੰਸਾਰੁ ਕਾ ਪੜਣਾ ਹੈ ਸੋ ਐਸਾ ਹੈ ॥ ਜਿਉ ਮਸੁ ਦੀਵੈ ਦੀ ॥ ਅਰੁ ਕਾਗਲੁ ਸਿਣੀ
ਕਾ ਅਰੁ ਕਲਮੁ ਕਾਨੇ ਕੀ ॥ ਅਰੁ ਮਨੁ ਲਿਖਣਿਹਾਰਾ ॥ ਅਰੁ ਲਿਖਿਆ ਸੋ ਕਿਆ
ਲਿਖਿਆ ॥ ਮਾਇਆ ਕਾ ਜੰਜਾਲੁ ਲਿਖਿਆ ਜਿਤੁ ਲਿਖਿਆ ਸਭੁ ਵਿਕਾਰੁ[7] ਹੋਵਨਿ ॥
ਅਰੁ ਉਹੁ ਜਿ ਲਿਖਣੁ ਸਚਿ ਕਾ ਹੈ ਸੋ ਐਸਾ ਹੈ ॥ ਜਿਉ ਮਾਇਆ ਕਾ ਮੋਹੁ ਜਾਲਿ
੩ (ਅ) ਕਰਿ ਮ/ਸੁ ਕਰੀਐ ॥ ਅਰੁ ਇਸੁ ਅੰਦਰਿ [ਜੋ] ਕਛੁ[8] ਭਾਉ ਹੈ ਤਿਸ ਕੀ ਕਲਮ ਕਰੀਐ ॥
ਅਰੁ ਚਿਤਿ ਲਿਖਣਹਾਰੁ ਕਰਹੁ ॥ ਅਰੁ ਲਿਖੀਐ ਸੋ ਕਿਆ ਲਿਖੀਐ ॥ ਪਰਮੇਸਰੁ ਕਾ
ਨਾਇ ਲਿਖੀਐ ਸਲਾਹੁ ਲਿਖੀਐ ॥ ਜਿਤੁ ਲਿਖਿਆ ਸਭੁ ਵਿਕਾਰੁ ਮਿਟਿ ਜਾਹਿ ॥
ਬਿਆ[9] ਸੋਭਾ ਲਿਖੀਐ ਜਿਤੁ ਲਿਖਿਆ ਤਨੁ ਸੁਖੀ ਹੋਇ ॥ ਤਿਸ ਕਾ ਅੰਤੁ ਪਾਰੁ
ਉਰਵਾਰੁ ਪਾਇਆ ਨਹੀਂ ਜਾਤਾ ॥ ਹੋ ਪੰਡਿਤ ਜੀ ਏਹੁ ਲੇਖਾ ਪੜਿਆ ਹੈ ਤਾ ਪੜੁ
ਭੀ ਅਰੁ ਮੁਝਿ ਕਉ ਪੜਾਇ ॥ ਨਾਹੀ ਤਾ ਨਾ ਪੜ ਨਾ ਪੜਾਇ ॥ ਸੁਣਿ ਹੋ ਪੰਡਿਤ
ਜਹਾ ਇਹੁ ਤੇਰਾ ਜੀਉ ਜਾਵੈਗਾ ਤਹਾ ਤੇਰੇ ਹਥਿ ਏਹੁ ਪੜਿਆ ਨੀਸਾਨੁ[10] ਹੋਵੈਗਾ ॥
ਤਬ ਪੰਡਿਤੁ ਕਹਿਆ ॥ ਨਾਨਕੁ ਜੀ ਤੈ ਏਹੁ ਬਾਤਿ ਕਿਸ ਤੇ ਪਾਈ ਹੈ ॥ ਪਰੁ ਸੁਣਿ
੪ (ੳ) ਹੋ ਨਾਨਕੁ ਏਕੁ ਜੋ ਪਰ/ਮੇਸਰੁ ਕਾ ਨਾਉ ਲੇਤੇ ਹੈ ਤਿਨ ਕਉ ਕਵਨੁ ਫਲੁ ਲਗਤਾ ਹੈ ॥
ਤਬ ਬਾਬੇ ਨਾਨਕ ਦੂਜੀ ਪਉੜੀ ਕਹੀ ॥ [11]ਅਗੇ ਮਿਲਣਿ[11] ਵਡਿਆਈਆ ਸਦਾ[12]
ਖੁਸੀਆ ਸਦਾ[13] ਚਾਉ ॥ ਤਿਨਾ[14] ਮੁਖਿ ਟਿਕੇ ਉਜਲੇ[15] ਜਿਨਾ ਮੁਖਿ[16] ਸਚਾ ਨਾਉ ॥
ਕਰਮੁ ਹੋਵੈ[17] ਤਾ ਪਾਈਐ [18]ਨਹੀ ਤਾ[18] ਗਲੀ ਵਾਉ ਦੁਆਉ ॥ ੨ ॥ ਤਿਸ ਕਾ ਅਰਥੁ ॥
ਬਾਬੇ ਨਾਨਕੁ ਕਹਿਆ ਸੁਣਿ ਹੋ ਪੰਡਿਤ ਜਹਾ ਤੇਰਾ ਜੀਉ ਜਾਵੈਗਾ ॥ ਤਹਾ ਇਸੁ
ਪਰਮੇਸੁਰੁ ਸਿਮਰਣ ਕਾ ਏਹੁ ਪੁੰਨੁ ਹੋਵੈਗਾ ॥ ਸਦਾ ਸਦਾ ਸੁਖੀ ਨਿਤ ਨਿਧਾਨੁ
ਅਨੰਦੁ ਮਹਾ ਮੰਗਲੁ ਪ੍ਰਾਪਤਿ ਹੋਵੈਗਾ ॥ ਪਰੁ ਜਿਨੀ ਸੁਣਿ ਕਰਿ ਮੰਨਿਐ ਹੈ ॥ ਤਿਸ
ਕਉ ਦਰਗਹ ਮਹਿ ਵਡਾ ਪ੍ਰਤਾਪੁ ਹੋਵੈਗਾ ॥ ਅਰੁ ਉਪਾਵ ਕਰਿ ਕਰਿ ਗਲੀ ਪਰਮੇਸਰੁ
ਲੀਆ ਨਹੀਂ ਜਾਤਾ ॥ ਤਬ ਉਹੁ ਪੰਡਿਤੁ ਹੈਰਾਨ ਹੋਇ ਰਹਿਆ ॥ ਫਿਰ ਪੰਡਿਤੁ

---

[1]ਹਵਾ, ਵਿਅਰਥ । [2]ਇਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪੰਨਾ ੧੬ ਉਤੇ ਪ੍ਰਾਪਤ ਹੈ । ਪਾਠਾਂਤਰ ਇਸ ਪ੍ਰਕਾਰ ਹਨ : [3]ਕਾਗਦੁ, [4]ਲਿਖੁ ਨਾਮੁ, [5]ਬਾਬਾ, [6]ਤਿਥੈ । [7]ਐਬ, ਭੈੜ । [8]ਮੂਲ ਪੋਥੀ ਵਿਚ ਪਾਠ 'ਕੁਹੁ' ਸੀ; ਪੁਰਾਤਨ ਜਨਮ ਸਾਖੀ ਵਿਚ 'ਜੋ ਕਛੁ' । ਅਸੀਂ ਇਸ ਪਿਛਲੇ ਨੂੰ ਮੁਖ ਰਖ ਕੇ ਇਥੇ ਸੁਧਾਈ ਕਰ ਦਿੱਤੀ ਹੈ । [9]ਦੂਜਾ, ਹੋਰ । ਪੁ. ਜ. ਸਾ. ਵਿਚ ਪਾਠ 'ਬੇਅੰਤ' ਹੈ । [10]ਝੰਡਾ । [11]ਗੁਰਬਾਣੀ ਨਾਲ ਪਾਠਾਂਤਰ : 'ਜਿਥੇ ਮਿਲਹਿ', [12]'ਸਦ', [13]ਸਦ [14]'ਤਿਨ', [15]ਨਿਕਲਹਿ, [16]'ਜਿਨ ਮਨਿ', [17]ਮਿਲੈ [18]'ਨਾਹੀ' ।

ਕਹਿਆ ਨਾਨਕੁ ਜੀ ਉਹ ਜੋ ਪਰਮੇਸਰੁ ਕਾ ਨਾਉ ਲੇਤੇ ਹੈ ਤਿਨਾ ਕਉ ਕੋਈ ਨਹੀਂ
ਜਾਣ/ਤਾ ॥ ਉਨ ਕਉ ਰੋਟੀਆ ਭੀ ਨਾਹੀ ਜੁੜਿ ਆਵਤੀਆ ॥ ਅਰੁ ਏਕ ਜੋ ਪਤਿਸਾਹੀ ੪ (ਅ)
ਕਰਤੇ ਹੈ ਸੇ ਬੁਰਿਆਈ ਭੀ ਕਰਤੇ ਹੈਨ ਅਰੁ ਪਰਮੇਸਰੁ ਨਾਹੀ ਸਿਮਰਤੇ ॥ ਕਹੁ ਦਿਖਾ
ਉਨ ਕਾ ਕਵਨ ਹਵਾਲ ਹੋਵੈਗਾ ॥ ਜੋ ਪਾਤਸਾਹੀ ਕਰਹਿ ਅਰੁ ਪਰਮੇਸਰੁ ਤੇ ਨ
ਡਰਹਿ ॥ ਤਬ ਬਾਬੇ ਨਾਨਕ ਤੀਜੀ ਪਉੜੀ ਕਹੀ ॥ ਇਕ ਆਵਹਿ ਇਕ ਜਾਹਿ ਉਠਿ
[1]ਇਕਨਾ ਰਖੈ[1] ਨਾਉ ਸਲਾਰਿ ॥ ਇਕ ਉਪਾਏ ਮੰਗਤੇ ਇਕਨਾ ਵਡੇ ਦਰਬਾਰ ॥ ਅਗੇ
ਗਇਆ ਜਾਣੀਅਹਿ ਵਿਣੁ ਨਾਵੈ ਵੇਕਾਰ ॥ ੩ ॥ ਤਿਸ ਕਾ ਅਰਥ ॥ ਬਾਬੇ ਕਹਿਆ ॥
ਸੁਣਿ ਹੋ ਪੰਡਿਤ ਇਕ ਆਵਤੇ ਹੈਨ ਇਕ ਜਾਤੇ ਹੈਨਿ ॥ ਇਕ ਸਾਹ ਹੈਨ ॥ ਇਕ
ਉਨ ਕੈ ਆਗੇ ਭੀਖਿਆ ਮੰਗ ਮੰਗ ਖਾਤੇ ਹੈਨਿ ॥ ਹੋ ਪੰਡਿਤੁ ਜੋ ਈਹਾ ਪਤਿਸਾਹੀ
ਕਰਿ ਕਰਿ ਸੁਖ ਭੋਗੁ ਰਸੁ ਕਰਤੈ ਹੈਨਿ ਅਰੁ ਪਰਮੇਸਰੁ ਨਾਹੀ ਸਿਮਰਤੇ ਤਿਨ ਕਉ ਅਗੇ
ਐਸੀ ਸਜਾਇ ਮਿਲੈਗੀ ਜੈਸੇ ਕਪੜੇ ਕਉ ਧੋਬੀ ਦੇਤਾ ਹੈ ॥ / ਅਰੁ ਜੈਸੇ ਤਿਲਾ ਕਉ ੫ (ੳ)
ਤੇਲੀ ਦੇਤਾ ਹੈ ॥ ਜੈਸੇ ਚਕੀ ਦਾਣਿਆ ਕਉ ਦੇਤੀ ਹੈ ॥ ਐਸੀ ਸਜਾਇ ਪਾਵਹਿਗੇ ॥
ਨਰਕ ਕੁੰਟ ਮਹਿ ਮੇਲੀਅਹਿਗੇ ॥ ਜੋ ਪਤਿਸਾਹੀ ਸੁਖੁ ਭੋਖ ਕਮਾਵਤੇ ਹੈ ਅਰੁ ਪਰਮੇਸਰੁ
ਨਾਹੀ ਜਪਤੇ, ਤਿਨ ਕਾ ਇਹੀ ਹਵਾਲੁ ਹੋਵੈਗਾ ॥ ਅਰੁ ਜੋ ਪਰਮੇਸੁਰ ਸਿਮਰਤੇ ਹੈ
ਅਤੇ ਭਿਖਿਆ ਮੰਗਿ ਮੰਗਿ ਖਾਤੇ ਹੈ ਉਨ ਕਉ ਦਰਗਹ ਮਹਿ ਵਡੀ ਵਡਿਆਈ
ਮਿਲੈਗੀ ॥ ਤਬ ਪੰਡਿਤ ਹੈਰਾਨ ਹੋਇ ਰਹਿਆ ॥ ਪੰਡਿਤ ਕਹਿਆ, ਏਹੁ ਕੋਈ ਵਡਾ
ਭਗਤ ਹੈ ॥ ਫੇਰ ਪੰਡਿਤ ਕਹਿਆ ਨਾਨਕ ਜੀ ਤੂੰ ਜੁ ਐਸੀਆ ਬਾਤਾ ਕਰਦਾ ਹੈ ਅਜੇ
ਤੂੰ ਬਾਲਕ ਹੈ ਕਛੁ ਮਾਤਾ ਪਿਤਾ ਇਸਤ੍ਰੀ ਕੁਟੰਬ ਦਾ ਸੁਖੁ ਦੇਖਿ ਦਿਖਾ ਅਜੈ ਤੇਰੀ
ਕਿਥੈ ਉੜੀ ਹੈ ॥ ਤਬ ਬਾਬੇ ਚਉਥੀ ਪਉੜੀ ਕਹੀ ॥ ਭੈ [2]ਤਿਸ ਦੇ[2] ਡਰੁ ਅਗਲਾ
ਖਪਿ ਖਪਿ ਛਿਜੈ ਦੇਹਿ ॥ ਨਾਉ ਜਿਨਾ ਸੁਲਤਾਨ ਖਾਨ ਹੋਦੇ ਦਿਸਨਿ[3] ਖੇਹ ॥ ਨਾਨੁਕ/ ੫ (ਅ)
ਉਠੀ ਚਲਿਆ ਸਭ ਕੂੜੇ ਤੁਟੇ ਨੇਹੁ ॥ ੪ ॥ ਤਿਸ ਕਾ ਅਰਥੁ ॥ ਬਾਬੇ ਕਹਿਆ ॥
ਹੋ ਪੰਡਿਤੁ ਉਸ ਸਾਹਿਬੁ ਕਾ ਡਰੁ ਐਸਾ ਹੈ ਮੇਰੀ ਦੇਹ ਭੈਆਮਾਨੁ ਹੋਇ ਗਈ ਹੈ ॥
ਜੋ ਈਹਾ ਖਾਨੁ ਸੁਲਤਾਨ ਕਹਾਇਦੇ ਸੇ ॥ ਸਭੁ ਮਰਿ ਖਾਕ ਹੋਏ ॥ ਜਿਨਾ ਕਾ ਅਮਰ[4]
ਸੁਣੀਤਾ[5] ਥਾ ਤਿਨ ਕੇ ਡਰ ਪ੍ਰਿਥਮੀ ਭੀ ਭੈਮਾਨ ਹੋਤੀ ਥੀ ਸੇ ਭੀ ਉਠਿ ਗਏ ॥
ਸੁਣਿ ਹੋ ਪੰਡਤੁ ਮੈ ਕੂੜਾ ਨੇਹੁ ਕਿਸ ਸਿਉ ਕਰਉ ॥ ਹਮ ਭੀ ਇਸ ਜਾਮੇ ਕਉ ਛੋਡਿ
ਜਾਹਿਗੇ ॥ ਹਮ ਤਿਸ ਕੀ ਬੰਦਗੀ ਕਰਹਿ[ਗੇ] ਜੋ ਜੀਆ ਕਉ ਲੈਇਗਾ ॥ ਇਸੁ ਸੰਸਾਰ
ਸਿਉ ਕੂੜਾ ਨੇਹੁ ਕਿਆ ਕਰਨਾ ਹੈ ॥ ਪੰਡਿਤ ਹੈਰਾਨੁ ਹੋਇ ਰਹਿਆ ॥ ਨਮਸਕਾਰੁ
ਕੀਤੋਸੁ ॥ ਜੁ ਕੋਈ ਪੂਰਾ ਪੁਰਖੁ ਹੈ । ਕਹਿਉਸੁ ਜੇ ਤੇਰੇ ਆਤਮੇ ਆਵਦੀ ਹੈ ਜੀ
ਸੋਈ ਕੀਜੈ ॥

**[ਕੁੜਮਾਈ ਤੇ ਵਿਆਹ]** ਤਬ ਬਾਬਾ ਜੀ ਘਰਿ ਆਇ ਬਹਿ ਰਹਿਆ ॥ ਕਿਰਤ
ਕਰੇ ਨਾਹੀ ਜੇ ਬਹੇ ਤਾਂ ਬੈਠਾ ਰਹੈ ॥ ਜੇ ਸਵੈ ਤਾ/ਸੁਤਾ ਰਹੈ ਆਤਮੇ ਵਿਚ ਉਦਾਸੁ ੬ (ੳ)
ਰਹੈ ਫਕੀਰਾ ਨਾਲਿ ਮਜਲਸੁ[6] ਕਰੈ ॥ ਤਾ ਪਿਤਾ ਕਾਲੂ ਹੈਰਾਨ ਹੋਇ ਰਹਿਆ ਇਵੈ
ਕਿਵੈ ਬਾਬਾ ਹੈ[7] ॥ ਜਬ ਬਾਬਾ ਨਾਨਕੁ ਬਰਸਾ ਨਵਾ ਕਾ ਹੋਆ ॥ ਤਬ ਜੰਞੂ ਪਾਇਆ ॥

---

[1]ਗੁਰਬਾਣੀ : 'ਰਖੀਅਹਿ' [2]ਪਾਠਾਂਤਰ : 'ਤੇਰੇ', [3]'ਡਿੱਠੇ' । [4]ਹੁਕਮ । [5]ਇਹ ਪਾਠ ਗਲਤ ਪ੍ਰਤੀਤ ਹੁੰਦਾ ਹੈ । ਸ਼ੁੱਧ ਪਾਠ 'ਮਨੀਤਾ' ਹੈ । 'ਪੁਰਾਤਨ ਜਨਮ ਸਾਖੀ' ਵਿਚ ਪਾਠ 'ਮਨੀਤਾ' ਹੀ ਹੈ ।
[6]ਉਠਣਾ ਬੈਠਣਾ । [7]ਸ਼ੁੱਧ ਪਾਠ 'ਰਹੇ' ਪ੍ਰਤੀਤ ਹੁੰਦਾ ਹੈ ।

ਫੇਰ ਤੋਰਕੀ ਪੜਨਿ ਪਾਇਆ ॥ ਕਛੁ ਤੋਰਕੀ ਪੜਿ ਕਰਿ ਭੀ ਘਰਿ ਬਹਿ ਰਹਿਆ ॥ ਦਿਲ ਦੀ ਗਲਿ ਕਿਸੈ ਨੂੰ ਦੇਵੈ ਨਾਹੀ ॥ ਤਾ ਪਿਤਾ ਕਾਲੂ ਨੂੰ ਲੋਕਾ ਆਖਿਆ ॥ ਜੋ ਕਾਲੂ ਏਸੁ ਪੁਤਰੇ ਨੂੰ ਵੀਆਹਿ ॥ ਮਤੁ ਇਸ ਦਾ ਜੀਉ ਉਦਾਸੀ ਵਿਚੌ ਦੂਰਿ ਹੋਦਾ ਹੋਵੈ । ਤਾ ਕਾਲੂ ਉਠਿ ਖੜਾ ਹੋਆ ॥ ਇਹਾ ਚਿਤਵਣੀ ਕਰਿ ਕੈ ਜੋ ਕਿਵੈ ਨਾਨਕੇ ਨੂ ਵੀਵਾਹੀਐ ॥ ਤਾ ਭਲਾ ਹੋਵੈ ॥ ਤਬ ਮੂਲਾ ਖਤਰੀ ਜਾਤਿ ਚੋਣਾ ਤਿਸ ਦੇ ਘਰਿ ਕੁੜਮਾਈ ਹੋਈ ॥ ਤਬ ਬਾਬਾ ਬਰਸ ਬਾਰਹੁ ਕਾ ਹੋਆ ॥ ਤਾ ਵੀਵਾਹਿਆ ॥ ਪਰੁ ਚਿਤ ਕਿਸੈ ਨਾਲਿ ਲਾਏ ਨਾਹੀ ॥ ਮਾਤਾ ਪਿਤਾ ਇਸਤ੍ਰੀ ਨਾਲਿ ਗਲਾ ਕਰੇ
੬ (ਅ) ਨਾਹੀ ॥ ਘਰ ਦੀ ਭੀ ਖਬ/ਰ ਲਹੈ ਨਾਹੀ ॥ ਘਰਿ ਦੇ ਆਦਮੀ ਸਭੁ ਆਖਣਿ ਅਜੁ ਕਲੁ ਨਾਨਕੁ ਫਕੀਰਾ ਨਾਲਿ ਉਠਿ ਜਾਦਾ ਹੈ ॥ ਪਿਤਾ ਕਾਲੂ ਆਖਿਆ ਬਚਾ ਨਾਨਕਾ ਮਹੀ ਜੋ ਖੜੀ ਹੈਨਿ ਚਰਾਇ ਲੈ ਆਉ ॥ ਤਬ ਬਾਬੇ ਨਾਨਕੁ ਕਹਿਆ ਭਲਾ ਹੋਵੈ ਜੀ ॥ [੨ ॥] ਸਾਖੀ ਹੋਰ ਚਲੀ ॥

ਚਿਤ੍ਰ ੨

ਬਾਬਾ ਸੁੱਤਾ ਹੈ ਤੇ ਮਹੀਆਂ ਚਰ ਰਹੀਆਂ ਹਨ

੭ (ੳ) **[ਖੇਤ ਹਰਿਆ ਕੀਤਾ]**/ਤਬ ਬਾਬਾ ਮਹੀ ਚਾਰਣਿ ਗਇਆ ॥ ਰਾਤਿ ਨੂੰ ਚਰਾਇ ਲੈ ਆਇਆ ॥ ਫੇਰ ਅਗਲੇ ਦਿਨੁ ਗਇਆ ਮਹੀ ਛਡਿ ਕਰਿ ਆਪਿ ਕਣਕੇ ਦੇ ਬਨੇ ਆਇ ਸੁਤਾ । ਮਹੀ ਕਣਕੈ ਨੂ ਜਾਇ ਪਈਆ ॥ ਕਣਕੈ ਨੂ ਖਾਇ ਗਈਆ ॥ ਕਣਕ ਉਜੜੀ ॥ ਕਣਕੇ ਦਾ ਖਸਮੁ ਆਇ ਨਿਕਲਿਆ ॥ ਖੇਤਰੇ ਵਾਲੇ ਖਾਵੰਦ ਆਖਿਆ ॥ ਭਾਈ ਜੀ ਖੇਤਰੀ ਅਸਾਡੀ ਤੁਹਿ ਕਿਉ ਉਜਾੜੀ ॥ ਇਸ ਉਜਾੜੇ ਦਾ ਤੂ ਜਬਾਬੁ ਦੇਹੁ ॥ ਤਬ ਬਾਬੇ ਨਾਨਕੁ ਆਖਿਆ ਭਾਈ ਜੀ ਤੇਰਾ ਤਾ ਕਿਛੁ ਨਾਹੀ ਉਜੜਿਆ । ਕਿਆ ਹੋ ਆਇਆ ਜੇ ਕਿਸੇ ਮਹੀ ਮੁਹੁ ਪਾਇਆ ॥ ਖੁਦਾਇ ਇਸੇ ਵਿਚ ਬਰਕਤਿ[1] ਰਖਸੀ[2] ॥ ਤਾ ਉਹੁ ਭੀ ਰਹੈ ਨਾਹੀ ॥ ਬਾਬੇ ਨਾਲ ਲਗਾ ਝਗੜਨਿ ॥ ਤਬ ਬਾਬਾ ਨਾਨਕ ਅਤੈ ਭਟੀ ਖਾਵੰਦੁ ਕਣਕਿ ਦਾ ਦੋਵੈ ਝਗੜਦੇ ਰਾਇ ਬੁਲਾਰ ਜਾਤਿ ਕਾ ਭਟੀ ਤਲਵੰਡੀ ਕਾ ਚਉਧਰੀ ਤਿਸ ਪਾਸਿ ਝਗੜਦੇ ਆਏ ॥
੭ (ਅ) ਚ/ਉਧਰੀ ਆਖਿਆ ਕਾਲੂ ਨੂੰ ਸਦਿ ਲੈ ਆਵਹੁ ॥ ਪਾਸਹੁ ਭੀ ਲੋਕਾ ਆਖਿਆ ॥ ਜੁ ਨਾਨਕੁ ਤਾ ਦੇਵਾਨਾ ਹੈ ਤੁਸੀ ਨਾਨਕੇ ਨੂੰ ਕਿਆ ਕਹਦੇ ਹੋ ॥ ਕਾਲੂ ਨੂੰ ਸਦਾਵਿਉ ॥ ਤਬ ਕਾਲੂ ਨੂੰ ਸਦਿ ਲੈ ਆਏ ॥ ਤਾ ਰਾਇ ਬੁਲਾਰ ਕਹਿਆ ਕਾਲੂ ਇਸ ਪੁਤਰੇ ਨੂੰ ਸਮਝਾਇ ॥ ਜੋ ਪਰਾਇਆ ਖੇਤਰੁ ਉਜਾੜਿਆ ਹੈਸੁ ॥ ਭਲਾ ਦੇਵਾਨਾ ਕਰਿ ਛਡਿਆ ਹਈ ॥ ਭਾਈ ਜੀ ਪਰਾਇਆ ਉਜਾੜਾ ਭਰਿ ਦੇਹੁ ॥ ਨਾਹੀ ਤਾ ਤੁਰਕਾ ਪਾਸਿ ਜਾਇ ਖੜਾ ਹੋਸੀਆ ॥ ਤਬ ਕਾਲੂ ਕਹਿਆ ਜੀ ਮੈ ਕਿਆ ਕਰਾ ਏਹ ਤਾ ਮਜੂਬੁ[3] ਦਿਵਾਨਾ ਫਿਰਦਾ ਹੈ ॥ ਤਬ ਰਾਇ ਬੁਲਾਰ ਕਹਿਆ ਕਾਲੂ ਮੈ ਤੇਰੇ ਤਾਈ ਗੁਨਾਹੁ

---

[1]ਵਾਧਾ [2]ਪੁਰਾਤਨ ਜਨਮ ਸਾਖੀ' ਵਿਚ ਪਾਠ 'ਘਤਸੀ' ਹੈ ਜੋ ਵਧੇਰੇ ਠੀਕ ਪ੍ਰਤੀਤ ਹੁੰਦਾ ਹੈ ।
[3]ਫ਼ਾ, ਮਜਜ਼ੂਬ, ਸੁੱਧ-ਬੁੱਧ ਹੀਨ, ਕਮਲਾ ।

ਬਖਸਿਆ ਹੈ ਪਰੁ ਏਹੁ ਉਜਾੜਾ ਭਰਿ ਦੇਹੁ ॥ ਤਬ ਬਾਬਾ ਨਾਨਕ ਬੋਲਿਆ ॥ ਜੀ ਇਥੇ ਤਾ ਉਜੜਿਆ ਕਿਛੁ ਨਾਹੀ ॥ ਏਹੁ ਐਵੇਂ ਕੂੜ ਆਖਦਾ ਹੈ ॥ ਤਬ ਖੇਤਰੇ ਦਾ
ਖਾਵੰਦੁ/ ਬੋਲਿਆ ਜੋ ਜੀ ਮੇਰਾ ਖੇਤਰੁ ਸਭੁ ਉਜੜਿਆ ਹੈ ॥ ਮੈ ਮੁਠਾ[1] ਹਾ ਮੇਰਾ ੮ (ੲ)
ਤਪਾਸੁ[2] ਕਰਿ ਨਾਹੀ ਤਾ ਮੈ ਤੁਰਕਾ ਪਾਸਿ ਸਦਾਇਦਾ[3] ਹਾ ॥ ਤਾ ਫੇਰ ਨਾਨਕੁ ਬੋਲਿਆ ॥ ਜੀ ਇਕੁ ਪਠਾ ਰੁੜਕਿਆ ਟੁਕਿਆ ਨਾਹੀ ॥ ਤੁਸੀ ਆਪਣਾ ਆਦਮੀ ਭੇਜ ਦੇਹੁ ਦੇਖ ਆਵੈ ॥ ਰਾਇ ਬੁਲਾਰ ਪਿਆਦੇ ਆਪਣੇ ਭੇਜਿ ਦਿਤੇ ॥ ਜਾ ਉਹੁ ਪਿਆਦੇ ਦੇਖਣਿ ਤਾ ਕਿਆ ਦੇਖਣਿ ਜੋ ਇਕੁ ਪਠਾ ਖੇਤਰੇ ਦਾ ਉਜੜਿਆ ਨਾਹੀ ॥ ਪਿਆਦੇ ਆਇ ਆਖਿਆ ਜੀ ਕਛੁ ਨਾਹੀ ਉਜੜਿਆ ॥ ਤਾ ਰਾਇ ਬੁਲਾਰ ਉਸ ਖੇਤਰੇ ਵਾਲੇ ਨੂੰ ਝੂਠਾ ਕੀਤਾ ॥ ਬਾਬਾ ਅਤੇ ਕਾਲੂ ਦੋਵੇ ਘਰਿ ਆਏ ॥ ਤਾ ਹੁਕਮੁ ਨਾਲਿ ਬਾਬੇ ਦੇ ਘਰਿ ਦੁਇ ਬੇਟੇ ਹੋਏ ॥ ਲਖਮੀ ਦਾਸੁ ਅਤੇ ਸਿਰੀ ਚੰਦੁ ॥ ਪਰੁ ਬਾਬੇ ਦੀ ਉਦਾਸੀ ਮਿਟੈ ਨਾਹੀ ॥ ਰੁਖੀ ਬਿਰਖੀ ਜਾਇ ਇਕੰਤ ਬਹੈ ॥ [੩ ॥]

**[ਬਿਰਛ ਦੀ ਛਾਂ ਨ ਫਿਰੀ]** ਇਕ ਦਿਨੁ ਬਾਬਾ ਇਕੁ ਬਾਗੁ/ ਵਿਚਿ ਰੁਖਾ ਹੇਠ ਸਉ ੮ (ਅ)

ਚਿਤ੍ਰ ੩
ਬਾਬਾ ਰੁੱਖ ਹੇਠ ਸੁੱਤਾ ਹੈ; ਰਾਇ ਬੁਲਾਰ ਤੇ ਉਸ ਦਾ
ਇਕ ਸਾਥੀ ਉਸ ਵਲ ਵੇਖ ਰਹੇ ਸਨ ।

ਰਹਿਆ ਆਹਾ ॥/ਸੁਤਿਆ ਸੁਤਿਆ ਦਿਨ ਲਥਾ ਉਠਿਉ ਮੂਲਿ ਨਾਹੀ ॥ ਰਾਇ ਬੁਲਾਰੁ ੯ (ੲ)
ਸਿਕਾਰ ਖੇਡ ਆਵਦਾ ਥਾ ॥ ਜਾ ਵੇਖੇ ਤਾ ਕੋਈ ਦਰਖਤੁ ਹੇਠਿ ਸੁਤਾ ਪਇਆ ਹੈ ॥ ਪਰੁ ਹੋਰਨਾ ਦਰਖਤਾ ਦਾ ਪਛਾਵਾ ਚਲਿ ਗਇਆ ਹੈ । ਅਰ ਉਸ ਦਰਖਤ ਦਾ ਪਛਾਵਾ ਉਥਾਊ ਖੜਾ ਹੈ ॥ ਤਬ ਰਾਇ ਬੁਲਾਰ ਆਖਿਆ ਇਸ ਨੂੰ ਉਠਾਲਿਉ ਦੇਖਾ ਏਹੁ ਕਵਣੁ ਹੈ ॥ ਜਾ ਉਠਾਇਉਨ ਤਾ ਕਾਲੂ ਦਾ ਪੁਤ੍ਰ ਹੈ ॥ ਰਾਇ ਬੁਲਾਰ ਆਖਿਆ ਯਾਰੋ [4]ਕਲਿ ਵਾਲੀ ਗਲਿ[4] ਭੀ ਡਿਠੀ ਆਹੀ ॥ ਅਤੇ ਅਜੁ ਭੀ ਦੇਖਹੁ ॥ ਏਹੁ ਖਾਲੀ ਨਾਹੀ ਇਸ ਨੂੰ ਕਛੁ ਖੁਦਾਇ ਦੀ ਮਿਹਰ ਹੈ ॥ ਤਾ ਰਾਇ ਬੁਲਾਰੁ ਘਰਿ ਆਇਆ ਆਇ ਕਰਿ ਕਾਲੂ ਨੂੰ ਸਦਾਇਉਸੁ ॥ ਆਖਿਉਸੁ ਕਾਲੂ ਮਤੁ ਏਸ ਪੁਤਰੇ ਨੂੰ [5]ਮਰੁ ਫਿਟੁ[5] ਆਖਦਾ ਹੋਵਹਿ ॥ ਏਹ ਮਹਾ ਪੁਰਖੁ ਹੈ ਇਸ ਦਾ ਸਦਕਾ ਮੇਰਾ ਸਹਰੁ ਵਸਦਾ ਹੈ ॥ ਕਾਲੂ ਤੂੰ ਭੀ ਨਿਹਾਲੁ
ਹੋਆ ਹੈ ਜਿਸ ਦਾ ਪੁਤਰੁ ਨਾਨਕੁ ਪੈਦਾ/ ਹੋਆ ਹੈ ॥ ਤਬ ਕਾਲੂ ਕਹਿਆ ਖੁਦਾਇ ਦੀ ੯ (ਅ)
ਗਲਿ ਖੁਦਾਇ ਜਾਣੇ ॥

**[ਖੇਤੀ, ਵਣਜ, ਸੌਦਾਗਰੀ, ਆਦਿ]** ਕਾਲੂ ਘਰਿ ਉਠਿ ਆਇਆ ਪਰੁ ਬਾਬਾ ਨਾਨਕੁ ਫਕੀਰਾ ਨਾਲਿ ਮਜਲਸਿ ਕਰੇ ਹੋਰਸ ਕਿਸੇ ਨਾਲਿ ਗਲਿ ਕਰੈ ਨਾਹੀ ॥ ਪਰੁ ਸਭੁ ਪਰਵਾਰੁ ਦੁਖਿਆ ॥ ਆਖਣਿ ਨਾਨਕੁ ਕਮਲਾ ਹੋਆ ॥ ਤਬ ਮਾਤਾ ਬਾਬੇ ਪਾਸਿ ਆਈ ॥ ਆਖਿਉਸੁ ਬੇਟਾ ਫਕੀਰਾ ਨਾਲਿ ਬੈਠਿਆ ਸਰਦੀ ਨਾਹੀ ॥ ਤੈਨੂੰ ਘਰੁ ਬਾਰੁ ਹੋਆ ਪੁਤਰ ਧੀਆ ਹੋਏ ॥ ਰੁਜਗਾਰੁ ਕਰਿ ॥ ਨਿਤੁ ਨਿਤੁ ਕਮਲੀਆ ਗਲਾ ਛਡਿ ॥ ਅਸਾਨੂੰ ਲੋਕ ਹਸਦੇ ਹੈਨਿ ॥ ਜੋ ਕਾਲੂ ਦਾ ਪੁਤਰੁ ਮਖਟੂ ਹੋਆ ॥ ਜਾ ਏਹ ਗਲ ਮਾਤਾ

---

[1]ਲੁਟਿਆ ਗਇਆ । [2]ਤਪਾਵਸ, ਨਿਆਂ । [3]ਪੁਰਾਤਨ ਜਨਮ ਸਾਖੀ ਦਾ ਪਾਠ 'ਵੈਂਦਾ' ਹੈ, ਜੋ ਵਧੇਰੇ ਠੀਕ ਪ੍ਰਤੀਤ ਹੁੰਦਾ ਹੈ । [4]ਖੇਤ ਹਰਿਆ ਵਾਲੀ ਗੱਲ [5]ਫਿਟੇ ਮੂੰਹ; ਗਾਲੀ ਦੇਣਾ ।

ਆਖੀ ਤਾ ਨਾਨਕੁ ਦੇ ਦਿਲ ਲਗੀਆ ਕਾਈ ਨਾਹੀ ॥ ਪਰੁ ਫਿਕਰਵਾਨੁ[1] ਹੋਇ ਕੈ ਪੈ
ਰਹਿਆ ॥ ਬੋਲੈ ਕਿਸੈ ਨਾਲਿ ਨਾਹੀ ॥ ਜਿਉ ਪਇਆ ਦਿਹਾੜੇ ਚਾਰ ਪਇਉ
੧੦ (ੳ) ਰਹਿਆ ॥ ਜਾ ਮਲਿ[2] ਚੁਕੀ ਤਾ ਬਾਬੇ ਦੀ ਇਸਤ੍ਰੀ ਸਸੂ ਪਾਸਿ ਆਈ ॥ ਆ/ਖਿਉਸੁ
ਸਸੂ ਕਿਅ ਬੈਠੀ ਹੈ ਜਿਸ ਦੈ ਪੁਤਰੁ ਪਏ ਦਿਹਾੜੇ ਚਾਰ ਪੰਜਿ ਗੁਜਰੇ ਹੈਨਿ ॥ ਖਾਂਦਾ
ਪੀਦਾ ਕਛੁ ਨਾਹੀ ॥ ਤਬ ਮਾਤਾ ਜੀ ਆਖਿਉਸੁ ਬੇਟਾ ਤੁਧੁ ਨੂ ਪਇਆ ਕਿਉਕਰਿ
ਬਣਦੀ ਹੈ ਕਛੁ ਖਾਹੁ ਪੀਉ ॥ ਖੇਤਰੀ ਦੀ ਸਾਰਿ[3] ਲਹੁ ਕਛੁ ਰੁਜਿਗਾਰ ਦੀ ਖਬਰੁ
ਲਹੁ ॥ ਤੇਰਾ ਸਭ ਪਰਵਾਰੁ ਦਿਲਗੀਰੁ[4] ਰਹਦਾ ਹੈ ॥ ਅਤੇ ਬੇਟਾ ਜੇ ਤੁਧੁ ਕਾਈ ਗਲਿ
ਨਾਹੀ ਭਾਵਦੀ ॥ ਨਾ ਕਰਿ ਅਸੀ ਤੁਧੁ ਨੂ ਕਛੁ ਨਾਹੀ ਆਖਦੇ ॥ ਤੂੰ ਫਿਕਰਵਾਨੁ
ਕਿਉ ਹੋਦਾ ਹੈ। ਤਬ ਕਾਲੂ ਨੂ ਖਬਰੁ ਹੋਈ ਕਾਲੂ ਆਖਿਆ ਬਚਾ ਤੁਧੁ ਨੂੰ ਕਿਆ
ਆਖਦੇ ਆਹੇ ॥ ਪਰੁ ਰੁਜਿਗਾਰੁ ਕੀਤਾ ਭਲਾ ਹੈ ॥ ਜੇ ਖਤਰੀਆ ਦੇ ਪੁਤਰਾ ਪਾਸ
ਪੰਜੀਹੇ[5] ਹੋਦੇ ਹੈਨਿ ॥ ਤਾ ਰੁਜਿਗਾਰੁ ਨਾਹੀ ਕਰਦੇ ਬਚਾ ਜੀ ਕਿਰਤ ਕੀਤੀ ਭਲੀ
ਹੈ ॥ ਬਚਾ ਅਸਾਡੀ ਖੇਤੀ ਬਾਹਰਿ ਪਕੀ ਖੜੀ ਹੈ ਜੇ ਵਿਚਿ ਜਾਇ ਖੜਾ ਹੋਈਐ ॥
੧੦ (ਅ) ਤਾ ਉਜੜੇ/ ਨਾਹੀ ਕਿ ਨਾ ॥ ਤਾ ਸਭੁ ਕੋ ਆਖੇ ਕਿ ਨਾ ਵਾਹ ਵਾਹੁ ਕਾਲੂ ਦਾ ਪੁਤ੍ਰ
ਭਲਾ ਹੈ ॥ ਬਚਾ ਖੇਤੀ ਖਸਮਿ ਸੇਤੀ ॥ ਤਬ ਬਾਬਾ ਨਾਨਕੁ ਜੀ ਬੋਲਿਆ ਆਖਿਅਉਸੁ
ਪਿਤਾ ਜੀ ਅਸਾ ਨਿਵੇਕਲੀ[6] ਖੇਤੀ ਵਾਹੀ ਹੈ ਅਸਾ ਹਲੁ ਵਾਹਿਆ ਹੈ ਜਿਮੀ ਵਤਰ
ਆਈ ਹੈ ਅਠੇ ਪਹਰਿ ਖੜੇ ਰਹਦੇ ਆਹੇ ॥ ਪਿਤਾ ਜੀ ਅਸੀ ਅਪਣੀ ਖੇਤਰੀ ਸਾਬੁ
ਨਾਹੀ ਰਖਿ ਸੰਘਦੇ ਪਰਾਈ ਦੀ ਖਬਰ ਅਸੀ ਕਿਆ ਜਾਣਾਹੇ ॥ ਤਾ ਕਾਲੂ ਹੈਰਾਨੁ
ਹੋਇਆ ॥ ਆਖਿਉਸੁ ਦੇਖੋ ਵੇ ਲੋਕੋ ਏਹੁ ਕਿਆ ਆਖਦਾ ਹੈ ॥ ਤਬ ਕਾਲੂ ਆਖਿਆ
ਤੁਹਿ ਨਿਵੇਕਲੀ ਖੇਤਰੀ ਕਦਿ ਦੀ ਵਾਹੀ ਹੈ ॥ ਅਗੇ ਅਗੇਰੇ ਤੂੰ ਕਮਲੀਆ ਗਲਾ
ਛਡਿ ॥ ਅਤੇ ਜੇ ਤੇਰੀ ਖੁਸੀ ਹੈ ਤ ਅਗਲੇ ਫਸਲ ਤੁਹਾਨੂ ਨਿਵੇਕਲੀ ਖੇਤਰੀ ਵਾਹਿ
੧੧ (ੳ) ਦੇਹਾਗੇ ॥ ਦੇਖਾ ਤੂੰ ਕਿਉਕਰਿ ਪਕਾਇ ਖਾਵੈਗਾ ॥ ਤਬ ਬਾਬਾ/ ਨਾਨਕ ਬੋਲਿਆ
ਪਿਤਾ ਜੀ ਅਸਾ ਖੇਤਰੀ ਹੁਣਿ ਵਾਹੀ ਹੈ ॥ ਅਤੈ ਭਲੀ ਜੰਮੀ ਹੈ ॥ ਦਿਸਣਿ ਪਾਸਣਿ[7]
ਭਲੀ ਹੈ ॥ ਤਬ ਕਾਲੂ ਕਹਿਆ ਬਚਾ ਅਸਾ ਤੇਰੀ ਖੇਤਰੀ ਪਕੀ ਡਿਠੀਆ
ਨਾਹੀ ਕਿਆ ਜਾਣਾਹੇ ਤੂੰ ਕਿਆ ਕਹਦਾ ਹੈ ॥ ਤਬ ਨਾਨਕ ਆਖਿਆ ਪਿਤਾ ਜੀ ਅਸਾ
ਉਹੁ ਖੇਤਰੀ ਵਾਹੀ ਹੈ ਤੂੰ ਆਪੇ ਸੁਣੇਗਾ ॥ ਤਾ ਬਾਬੇ ਇਕੁ ਸਬਦੁ ਸੋਰਠਿ ਵਿਚਿ
ਉਠਾਇਆ ॥ ਰਾਗ ਸੋਰਠਿ ॥ ਮਨੁ ਹਾਲੀ ਕਰਣੀ ਕਿਰਸਾਣੀ [ਕਰਣੀ][8] ਸਰਮੁ
ਪਾਣੀ ਤਨੁ ਖੇਤੁ ॥ ਨਾਮੁ ਬੀਜੁ ਸੰਤੋਖ ਸੁਹਾਗਾ ਰਾਖ[9] ਗਰੀਬੀ ਵੇਸੁ ॥ ਭਾਉ ਕਰਮੁ
ਕਰਿ ਜੰਮਸੀ ਸੇ ਘਰਿ ਭਾਗਠਿ ਵੇਖੁ ॥ ੧ ॥ ਭੋਲਿਆ[10] ਮਾਇਆ ਸਾਥਿ ਨ ਹੋਇ ॥
ਇਨ ਮਾਇਆ ਜਗੁ ਮੋਹਿਆ ਵਿਰਲਾ ਬੂਝੈ ਕੋਇ ॥ ਰਹਾਉ ॥ ਤਾ ਫੇਰ ਕਾਲੂ ਬੋਲਿਆ ॥
੧੧ (ਅ) ਆਖਿਉਸੁ ਨਾਨਕੁ ਤੂੰ ਹਟਿ ਬਹੁ ॥ ਅਸਾਡੀ ਖੇਤਰੀ ਹਟੁ ਹੈ ॥ ਤਬ/ ਬਾਬਾ ਦੂਜੀ
ਪਉੜੀ ਬੋਲਿਆ ॥ ਹਾਣੁ ਹਟੁ ਕਰਿ ਆਰਜਾ ਸਚੁ ਨਾਮੁ ਕਰਿ ਵਥੁ ॥ ਸੁਰਤਿ ਸਬਦੁ
ਕਰਿ ਭਾਂਡ ਸਾਲ ਤਿਸ ਵਿਚ ਤਿਸ ਨੂੰ ਰਖੁ ॥ ਵਣਜਾਰੇ ਸੋ[11] ਵਣਜੁ ਕਰਿ ਲੈ ਲਾਹਾ
ਮਨਿ ਸਚਿ[12] ॥ ੨ ॥ ਤਾ ਫੇਰ ਕਾਲੂ ਕਹਿਆ ਬਚਾ ਜੀ ਤੂੰ ਹਟਿ ਭੀ ਨਾਹੀ ਬੈਠਿਦਾ

---

[1]ਚਿੰਤਾਤੁਰ। [2]ਮੈਲ, ਉਦਾਸੀ (?) [3]ਖ਼ਬਰ। [4]ਉਦਾਸ। [5]ਪੈਸੇ, ਟਕੇ।
[6]ਵਖਰੀ। [7]ਪਿਸਣ ਨੂੰ [8]ਇਹ ਪਦ ਸ੍ਰੀ ਗੁ. ਗ੍ਰੰ. ਸਾ. ਤੋਂ ਲੈ ਕੇ ਪਾਇਆ ਹੈ।
[9]ਗੁਰਬਾਣੀ ਨਾਲ ਪਾਠਾਂਤਰ : 'ਰਖੁ', [10]'ਬਾਬਾ', [11]'ਜਿਉ', [12]'ਹਸੁ'।

ਤਾ ਤੂ ਘੋੜੇ ਲੈ ਕਰਿ ਸਉਦਾਗਰੀ ਕਰੁ ਮਤ ਤੇਰਾ ਆਤਮਾ ਉਦਾਸੁ ਰਹਿਦਾ ਹੈ ॥ ਤੂੰ ਰੁਜਿਗਾਰੁ ਭੀ ਕਰਿ ਅਤੈ ਪਰਦੇਸੁ ਭੀ ਫਿਰੁ ਵੇਖੁ ॥ ਅਸੀ ਭੀ ਆਖਾਹੇ ਜੁ ਰੁਜਿਗਾਰ ਗਇਆ ਹੈ ॥ ਹੁਣੇ ਆਵਦਾ ਹੈ ॥ ਤਬ ਬਾਬੇ ਤੀਜੀ ਪਉੜੀ ਆਖੀ । ਸਉਣ[1] ਸਾਸਤ੍ਰ ਸਉਦਾਗਰੀ ਸਤਿ ਘੋੜੇ ਲੈ ਚਲੁ ॥ ਖਰਚੁ ਬੰਨੁ ਚੰਗਿਆਈਆ ਮਤ ਮਨਿ ਜਾਣਹਿ ਕਲੁ ॥ ਨਿਰੰਕਾਰ ਕੈ ਦੇਸ ਜਾਹਿ ਤਾ ਸੁਖੁ ਲਹਹਿ ਮਹਲੁ ॥ ੩ ॥ ਤਾ ਫੇਰ
ਕਾਲੂ ਆਖਿਆ ਨਾਨਕਾ ਤੂੰ ਅਸਾ ਥੀ ਰਹਿਆ ਹੈ ॥ ਪਰੁ ਤੂੰ ਜਾਹਿ ਚਾਕਰੀ/ ਕਰੁ ॥ ੧੨ (ੳ)
ਭਣਵਈਯਾ ਜੈ ਰਾਮੁ ਦਉਲਤ ਖਾਨ ਪਠਾਣ ਥੇ ਮੋਦੀ ਹੈ । ਸੁਲਤਾਨੁਪੁਰ ਉਸੁ ਪਾਸਿ ਤੂ ਜਾਹਿ ਚਾਕਰੀ ਕਰੁ ॥ ਮਤੁ ਉਥੇ ਤੇਰਾ ਆਤਮਾ ਟਿਕੈ ॥ ਅਸਾ ਤੇਰਾ ਖਟਣੁ ਛਡਿਆ ਹੈ ॥ ਬੇਟਾ ਜੀ ਤੂੰ ਉਦਾਸਿ ਹੋਇ ਕੈ ਜਾਹਿਗਾ ਤਾ ਸਭ ਕੋ ਆਖੈਗਾ ਜੋ ਕਾਲੂ ਕਾ ਪੁਤਰੁ ਫਕੀਰ ਹੋਇ ਗਇਆ ॥ ਅਸਾਨੂੰ ਲੋਕ ਮੇਹਣੇ ਦੇਸਨਿ ॥ ਤਬ ਬਾਬੇ ਚਉਥੀ ਪਉੜੀ ਆਖੀ ॥ ਲਾਇ ਚਿਤ ਕਰਿ ਚਾਕਰੀ ਮੰਨਿ ਨਾਮੁ ਕਰਿ ਕੰਮੁ ॥ ਬੰਨੁ ਬਦੀਆ ਕਰਿ ਧਾਵਣੀ ਤਾਕੋ ਆਖੈ ਧੰਨੁ ॥ ਨਾਨਕੁ ਵੇਖੈ ਨਦਰਿ ਕਰਿ ਚੜੈ ਚਵਗਣੁ ਵੰਨੁ ॥ ੪ ॥ ਤਾ ਬਾਬੇ ਆਖਿਆ ਪਿਤਾ ਜੀ ਅਸਾਡੀ ਖੇਤੀ ਬੀਜੀ ਸੁਣੀਆ ਕਿਉ ॥ ਪਿਤਾ ਜੀ ਅਸਾਡੀ ਖੇਤੀ ਖਰੀ ਜੰਮੀ ਹੈ ॥ ਅਸਾ ਇਸੁ ਖੇਤ੍ਰੀ ਦਾ ਇਤਨਾ ਭਰਵਾਸਾ ਹੈ ॥ ਜੋ
[2]ਹਾਸਲ ਦੀਵਾਨ[2] ਕਾ ਸਭੋ ਉਤਰੇਗਾ ॥ ਪੁਤਰ ਧੀਆ ਕੁ/ਟੰਬ ਸਭੁ ਸੁਖਾਲੇ ਹੋਵਨਿਗੇ ॥ ੧੨ (ਅ)
ਸਾਹਿਬੁ ਕਾ ਕਰਜੁ ਭੀ ਉਤਰੇਗਾ ॥ ਅਰੁ ਫਕੀਰ ਭਿਰਾਉ ਭਾਈ ਸਭੁ ਕੋ ਵਰਸਾਵੈਗਾ ॥ ਜਿਸ ਸਾਹਿਬੁ ਦੀ ਮੈ ਕਿਰਸਾਣੀ ਵਾਹੀ ਹੈ ॥ ਸੋ ਸਾਹਿਬੁ ਮੇਰਾ ਬਹੁਤੁ ਖਸਮਾਨਾ[3] ਕਰਦਾ ਹੈ ॥ ਜਿਸੁ ਦਿਨੁ ਦੀ ਉਸਦੇ ਨਾਲਿ ਬਣੀ ਹੈ ਤਿਸੁ ਦਿਨੁ ਦਾ ਬਹੁਤੁ ਖੁਸੀ ਰਹਿਦਾ ਹਾ ॥ ਜੋ ਕਿਛੁ ਮੰਗਦਾ ਹਾ ਸੋ ਦੇਦਾ ਹੈ ॥ ਪਿਤਾ ਜੀ ਅਸਾ ਵਡਾ ਸਾਹਿਬੁ ਟੋਲ ਲਧਾ ਹੈ ॥ ਸਉਦਾਗਰੀ ਚਾਕਰੀ ਹਟੁ ਪਟਣੁ ਸਭੁ ਸਉਪ ਛਡਿਆ ਹੈਸੁ ॥ ਤਾ ਕਾਲੂ ਹੈਰਾਨੁ ਹੋਇ ਰਹਿਆ ॥ ਆਖਿਉਸੁ ਬੇਟਾ ਅਸਾ ਤੇਰਾ ਸਾਹਿਬੁ ਸੁਣਿਆ ਡਿਠਾ ਕਿਹੁ ਨਾਹੀ ॥ ਤਾ ਬਾਬੇ ਕਹਿਆ ਮੇਰਾ ਸਾਹਿਬੁ ਜਿਨਾ ਡਿਠਾ ਹੈ ਤਿਨਾ ਸਲਾਹਿਆ ਹੈ ॥ ਗੁਰੂ ਬਾਬੇ ਇਕੁ ਸਬਦੁ ਉਠਾਇਆ ਆਸਾ ਵਿਚਿ ॥ ਰਾਗ ਆਸਾ ॥ ਸੁਣਿ ਵਡਾ
ਆਖੈ ਸਭ ਕੋ/ਇ ॥ ਕੇਵਡੁ ਵਡਾ ਡੀਠਾ ਹੋਇ ॥ ਕੀਮਤਿ ਪਾਇ ਨ ਕਹਿਆ ਜਾਇ ॥ ੧੩ (ੳ)
ਕਹਣੈ ਵਾਲੇ ਤੇਰੇ ਰਹੇ ਸਮਾਇ ॥ ੧ ॥ ਵਡੇ ਮੇਰੇ ਸਾਹਿਬਾ ਗਹਿਰ ਗੰਭੀਰਾ ਗੁਣੀ ਗਹੀਰਾ ॥ ਕੋਇ ਨ ਜਾਣੈ ਤੇਰਾ ਕੇਤਾ ਕੇਵਡੁ ਚੀਰਾ ॥ ੧ ॥ ਰਹਾਉ ॥ ਸਭਿ ਸੁਰਤੀ ਮਿਲਿ ਸੁਰਤਿ ਕਮਾਈ ॥ ਸਭ ਕੀਮਤਿ ਮਿਲਿ ਕੀਮਤਿ ਪਾਈ ॥ ਗਿਆਨੀ ਧਿਆਨੀ ਗੁਰ ਗੁਰ ਹਾਈ ॥ ਕਹਣੁ ਨ ਜਾਈ ਤੇਰੀ ਤਿਲੁ ਵਡਿਆਈ ॥ ੨ ॥ ਸਭਿ ਸਤ ਸਭਿ ਤਪ ਸਭਿ ਚੰਗਿਆਈਆ ॥ ਸਿਧਾ ਪੁਰਖਾ ਕੀਆ ਵਡਿਆਈਆ ॥ ਤੁਧੁ ਵਿਣੁ ਸਿਧੀ ਕਿਨੈ ਨ ਪਾਈਆ ॥ ਕਰਮਿ ਮਿਲੈ ਨਾਹੀ ਠਾਕਿ ਰਹਾਈਆ ॥ ੩ ॥ ਆਖਣ ਵਾਲਾ ਕਿਆ ਬੇਚਾਰਾ ॥ ਸਿਫਤੀ ਭਰੇ ਤੇਰੇ ਭੰਡਾਰਾ ॥ ਜਿਸੁ ਤੂੰ ਦੇਹਿ ਤਿਸੈ ਕਿਆ ਚਾਰਾ ॥
ਨਾਨਕ ਸਚੁ ਸਵਾਰਣਹਾਰਾ ॥ ੪ ॥ ੧ ॥ ਤਾ ਕਾਲੂ ਫੇਰਿ ਕਹਿਆ ਏਹ ਗਲਾ/ਛਡਿ ੧੩ (ਅ)
ਲੋਕਾ ਦਾ ਰਾਹੁ ਪਕੜ ॥ ਕਿਰਤ ਬਿਨਾ ਜੀਵਣੁ ਥੋੜਾ ਹੈ ॥ ਤਾ ਫੇਰ ਨਾਨਕੁ ਚੁਪ ਕਰ ਰਹਿਆ ॥ ਕਾਲੂ ਉਠ ਗਇਆ ॥ ਜਾਇ ਆਪਣੀ ਕਿਰਤੁ ਲਗਾ ॥ ਆਖਿਉਸੁ ਏਹੁ ਅਸਾਡਿਉ ਕੰਮੋ ਕਾਜੋ ਗਇਆ ਹੈ ॥ ਪਰੁ ਬਾਹਰੋ ਤਾ ਖੇਤਰੀ ਪਤਰੀ ਉਜੜੇ

---

[1]'ਸੁਣ' । [2]ਸਰਕਾਰ ਦਾ ਮਾਲੀਆ । [3]ਅਪਣਾਉਣਾ ।

ਨਾਹੀ ॥ ਤਬ ਸਭੁ ਕੁਟੰਬੁ ਬੇਦੀਆਂ ਕਾ ਲਗਾ ਝੂਰਣਿ ॥ ਸਭ ਆਖਣਿ ਲਗੇ ਜੋ ਵਡਾ ਹੈਫ਼[1] ਹੋਆ ॥ ਜੋ ਕਾਲੂ ਦਾ ਪੁਤਰੁ ਦੇਵਾਨਾ ਹੋਆ ॥ ਤਾ ਫੇਰਿ ਬਾਬਾ ਨਾਨਕੁ ਚੁਪ ਕਰਿ ਰਹਿਆ ॥ ਮਹੀਨੇ ਤਿਨ ਅੰਦਰਿ ਪਇਆ ਰਹਿਆ ॥ ਖਾਵੈ ਪੀਵੈ ਕਿਛੁ ਨਾਹੀ ॥ ਸਾਰਾ ਪਰਵਾਰੁ ਵੇਦੀਆ ਕਾ ਉਦਰਿਆ ॥ ਸਭੁ ਲਗੇ ਆਖਣੁ ਕਾਲੂ ਨੂ ॥
੧੪ (ੳ) ਤੂ ਕਿਆ ਬੈਠਾ ਹੈ ਜਿਸ ਦਾ ਪੁਤ੍ਰ ਪਇਆ ਰਹਿਦਾ ਹੈ ॥ ਤੂੰ ਕੋਈ ਵੈਦੁ ਸਦਾ/ਇ

ਚਿਤ੍ਰ ੪
ਵੈਦ ਬਾਬੇ ਦੀ ਨਬਜ਼ ਦੇਖ ਰਹਿਆ ਹੈ; ਕੋਲ ਪਿਤਾ ਕਾਲੂ ਤੇ ਮਾਤਾ ਤ੍ਰਿਪਤਾ ਖੜੇ ਹਨ।

ਕਰ ਪੁਤਰੁ ਦਾ ਇਲਾਜੁ ਕਰਾਇ ॥ ਮਤੁ ਪਰਮੇਸਰੁ ਕਖ ਦੇ ਓਹਲੇ ਲਖ ਕਰਦਾ ਹੋਵੈ ॥ ਲੋਕ ਆਖੈਗਾ ਜੁ ਕਾਲੂ ਪੰਜੀਹਿਆ[2] ਦੇ ਵਾਸਤੇ ਪੁਤਰ ਦਾ ਇਲਾਜੁ ਨਾਹੀ ਕਰਦਾ ॥ ਪੰਜੀਹੇ ਕਿਤਨੇ ਜਾ ਪੁਤਰੁ ਸਲਾਮਤਿ[3] ਹੋਵੈਗਾ ॥ ਤਬ ਕਾਲੂ ਉਠਿ ਖੜਾ ਹੋਇਆ ॥ ਜਾਇ ਕਰਿ ਵੈਦੁ ਸਦਿ ਆਦੋਸੁ ॥ ਤਾ ਵੈਦੁ ਆਇ ਕੈ ਖੜਾ ਹੋਇਆ ॥ ਬਾਬੇ ਦੀ ਬਾਹਿ ਲਗਾ ਪਕੜਣਿ ॥ [੪ ॥] ਸਾਖੀ ਹੋਰ ਚਲੀ ॥

ਗੁਮ ਪੱਤਰੇ ਜਿਨ੍ਹਾਂ ਦਾ ਪਾਠ ਭਾ. ਵਿ. ਹੱਥ-ਲਿਖਤ ੧੯੪ ਤੋਂ ਲੈ ਕੇ ਪਾਇਆ ਗਇਆ ਹੈ।

**[ਗੋਸ਼ਟ] ਵੈਦੁ ਨਾਲਿ ॥**/ [4]ਤਾ ਬਾਬੇ ਬਾਹ ਛਿਕ ਲਈ ॥ ਪਗੁ[5] ਛਿਕ ਕਰਿ ਉਠਿ ਬੈਠਾ ॥ ਆਖਣ ਲਗਾ ਰੇ ਵੈਦੁ ਤੂੰ ਕਿਆ ਕਰਦਾ ਹੈ ॥ ਤਾ ਵੈਦਿ ਕਹਿਆ ਜੋ ਤੇਰੇ ਆਤਮੇ ਰੋਗ ਹੈ ਸੋ ਦੇਖਦਾ ਹਾਂ ॥ ਤਾ ਬਾਬਾ ਹਸਿਆ ॥ ਸਲੋਕੁ ਬੋਲਿਆ ॥ [6]ਵੈਦੁ ਬੁਲਾਇਆ ਵੈਦਗੀ ਪਕੜਿ ਢਢੋਲੇ ਬਾਹਿ ॥ ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ[6] ॥ [7]ਜਾਹਿ ਵੈਦਾ ਘਰਿ ਆਪਣੇ ਮੇਰੀ ਆਹਿ ਨਾ ਲੇ ॥ ਹਮ ਰਤੇ ਸਹਿ ਆਪਣੇ ਤੂ ਕਿਸਿ ਦਾਰੂ ਦੇਹਿ[7] ॥ [8]ਵੈਦਾ ਵੈਦੁ ਸੋ ਵੈਦੁ ਤੂੰ ਪਹਲਾ ਰੋਗੁ ਪਛਾਣੁ ॥ ਐਸਾ ਦਾਰੂ ਲੋੜਿ ਲਹੁ ਜਿਤਿ ਵੰਞੈ ਰੋਗਾ ਘਾਣੁ[8] ॥ [9]ਦੁਖੁ ਲਾਗੈ ਦਾਰੂ ਘਣਾ ਵੈਦੁ ਖੜੋਆ ਆਇ ॥ ਕਾਇਆ ਰੋਵੈ ਹੰਸੁ ਪੁਕਾਰੈ ਵੈਦੁ ਨ ਦਾਰੂ ਲਾਇ ॥ ਜਾਹਿ ਵੈਦਾ ਘਰਿ ਆਪਣੇ ਜਾਣੈ ਕੋਇ ਮਕੋਇ । ਜਿਨਿ ਕਰਤੇ ਦੁਖੁ ਲਾਇਆ ਨਾਨਕ ਲਾਹੈ ਸੋਇ[9] ॥ ੧ ॥ ਬੈਦ ਦੇ ਪਰਿਥਾ ਹੋਰੁ ਸਬਦੁ ਬਾਬਾ ਬੋਲਿਆ ਰਾਗੁ ਮਲਾਰਿ ਵਿਚਿ ॥ [10]ਵੈਦ ਨ [ਭੋਲੈ] ਦਾਰੂ ਲਾਇ ॥ ਇਸ ਮਨ ਆਪਨੇ ਕੋ ਮਿਲੇ ਸਜਾਇ ॥ ਰਹਾਉ ॥ ਦਰਦੁ ਹੋਵੈ ਦੁਖੁ ਰਹੈ ਸਰੀਰਿ ॥ ਐਸਾ ਦਾਰੂ ਨ ਲਾਗੈ ਬੀਰਿ ॥ ੧ ॥ ਦੁਖੁ ਮਹੁਰਾ ਮਾਰਣੁ ਹਰਿ ਨਾਮੁ ॥ ਸੀਲੁ ਸੰਤੋਖੁ ਪੀਸਣੁ ਸਤੁ ਦਾਨੁ ॥ ਨਿਤ ਨਿਤੁ ਲਾਇ ਨ ਛੀਜੈ ਦੇਹਿ ॥ ਅੰਤਿ ਕਾਲਿ ਜੰਮੁ ਮਾਰੇ ਠੇਹਿ ॥ ੨ ॥

---

[1]ਅਫ਼ਸੋਸ, ਦੁਖ। [2]ਰੁਪਏ, ਪੈਸੇ। [3]ਨਰੋਆ, ਅਰੋਗ। [4]ਇਸ ਤੋਂ ਅਗੇ ਚਾਰ ਪੱਤਰੇ ਗੁਮ ਹੋਣ ਕਾਰਨ "ਤਾ ਬਾਬੇ ਬਾਂਹ ਛਿਕ ਲਈ" ਤੋਂ ਲੈ ਕੇ ਪੰਨਾ ੪੨ ਉਪਰ "ਤਾਂ ਮੈ ਨਵਾਬ ਪਾਸਿ" ਤਕ ਦਾ ਪਾਠ ਭਾ. ਵਿ. ਦੀ ਲਾਇਬ੍ਰੇਰੀ ਵਿਚ ਪਈ ਹੱਥ-ਲਿਖਤ ੧੯੪ ਤੋਂ ਲੈ ਕੇ ਪਾਇਆ ਗਇਆ ਹੈ। [5]ਪੈਰ। [6]ਇਹ ਸਲੋਕ ਸ੍ਰੀ ਗੁ. ਗ੍ਰੰ. ਸਾ., ਪੰਨਾ ੧੨੭੯ ਤੇ ਉਪਲਬਧ ਹੈ। [7]ਇਹ ਗੁਰਬਾਣੀ ਨਹੀਂ ਹੈ। [8]ਇਹ ਸਲੋਕ ਸ੍ਰੀ ਗੁ. ਗ੍ਰੰ. ਸਾ. ਵਿਚੋਂ ਮਹਲਾ ੨ ਦਾ ਹੈ। [9]ਇਹ ਪਾਠ ਸ੍ਰੀ ਗੁ. ਗ੍ਰੰ. ਸਾ. ਵਿਚ ਨਹੀਂ ਹੈ। [10]ਇਸ ਸ਼ਬਦ ਦਾ ਇਥੇ ਦਿੱਤਾ ਪਾਠ ਬਹੁਤ ਸਾਰਾ ਹੋਰਵੇਂ ਹੈ; ਸ਼ੁੱਧ ਪਾਠ ਲਈ ਦੇਖੋ ਸ੍ਰੀ ਗੁ. ਗ੍ਰੰ. ਸਾ., ਪੰਨਾ ੧੨੫੬।

ਸਾਦਿ ਕਰ ਸਮਧਾਂ ਤਿਸਨਾ ਕਰੁ ਤੇਲੁ ॥ ਕਾਮੁ ਕਰੋਧ ਅਗਨੀ ਸੋ ਮੇਲੁ ॥ ਹੋਮੁ ਜਗੁ ਸਭੁ ਪਾਠਿ ਪੁਰਾਨੁ ॥ ਜੋ ਤਿਸ ਭਾਵੈ ਸੋ ਪਰਵਾਨੁ ॥ ੩ ॥ ਰਾਜ ਮਾਲੁ ਜੋਬਨ ਸਭੁ ਛਾਵ ॥ ਰਥੁ ਫਿਰੰਦੇ ਦੀਸਹਿ ਥਾਵ ॥ ਅਗੇ ਨਾਉ ਨਾ ਦਿਸੈ ਜਾਤਿ ॥ ਓਥੈ ਦਿਨੁ ਐਥੇ ਸਭਿ ਰਾਤਿ ॥ ਤਪਿ ਕਾਗਦੁ ਤੇਰਾ ਨਾਮੁ ਨੀਸਾਣੁ ॥ ਜਿਨਿ ਕੋ ਲਿਖਿਆ ਏਹੁ ਨਿਧਾਨੁ ॥ ਸੇ ਧੰਨਵੰਤਿ ਦਿਸੈ ਦਰਿ ਜਾਇ ॥ ਨਾਨਕ ਜਨਨੀ ਧੰਨੀ ਮਾਇ ॥ ੪ ॥ ਤਾ ਵੈਦ ਡਰਿ ਗਇਆ ਹਟਿ ਖੜਾ ਹੋਇਆ ॥ ਵੈਦਿ ਆਖਿਆ ਭਾਈ ਇਸ ਨੂੰ ਰੋਗੁ ਕਛੁ ਨਾਹੀ ਤੁਸਾ ਚਿੰਤਾ ਕੁਛੁ ਨਾਹੀ ਕਰਣੀ ਏਹੁ ਪਰ ਦੁਖ ਭੰਜਨੁ[1] ਹੈ ॥ [੫ ॥ ਸਾਖੀ ਸੁਲਤਾਨ ਪੁਰ ਕੀ ॥]

**[ਮੋਦੀਖਾਨਾ ਸੰਭਾਲਿਆ]** ਤਾ ਬਾਬਾ ਬਾਹਰ ਆਇਆ ॥ ਜੈ ਰਾਮ ਬਾਬੇ ਕਾ ਭਣਵਯਾ ਥਾ ਦਉਲਤਿ ਖਾਨਿ ਪਠਾਣਿ ਕਾ ਮੋਦੀ[2] ਥਾ ਸੁਲਤਾਨਪੁਰਿ ਰਹਿੰਦਾ ਥਾ ॥ ਉਸਿ ਸੁਣਿਆ ਜੁ ਨਾਨਕੁ ਹੈਰਾਨੁ ਰਹਦਾ ਹੈ ਕੰਮੁ ਕਾਜੁ ਕਛੁ ਨਾਹਿ ਕਰਦਾ ॥ ਉਸਿ ਲਿਖੀ ਚੀਰੀ[3] ਜੁ ਨਾਨਕੁ ਤੂੰ ਅਸਾ ਨੂੰ ਆਇ ਮਿਲਿ ਜਾਹਿ ॥ ਤਾ ਏਹਿ ਚੀਰੀ ਨਾਨਕ ਪੜੀ ਆਖਿਓਸੁ ਜੁ ਜੈ ਰਾਮਿ ਜੋਗ ਮਿਲਹਿਗੇ ॥ ਤਾ ਘਰ ਦਿਆਂ ਆਦਿਮੀਆ ਆਖਿਆ ਜੋ ਏਹੁ ਜਾਵੈ ਤਾ ਭਲਾ ਹੈ ਮਤੁ ਇਸ ਦਾ ਮਨ ਭਲਾ ਹੋਵੈ ॥ ਤਾਂ ਬਾਬਾ ਸੁਲਤਾਨਪੁਰ ਨੂੰ ਲਗਾ ਪਹੁੰਚਨਿ [॥ ਤਬ ਬਾਬਾ] ਉਠ ਚਲਿਆ ॥ ਤਾਂ ਇਜਤ੍ਰੀ ਲਗੀ ਬੈਰਾਗ ਕਰਨ ਆਖਿਓਸੁ ਜੀ ਤੂ ਅਸਾਂ ਜੋਗ ਅਗੈ ਮੁਹਿ ਨਾਹੋ ਲਾਇਦਾ ਪਰਦੇਸਿ ਗਇਆ ਕਿਉਕਰਿ ਆਵੈਗਾ ॥ ਤਾ ਬਾਬੈ ਆਖਿਆ ਭੋਲੀਏ ਅਸੀ ਏਥੇ ਕੀ ਕਰਦੇ ਹਾਂ ਅਰਿ ਓਥੈ ਕੀ ਕਰਹਿਗੇ ਅਸੀ ਤੁਸਾਡੇ ਕਿਤੇ ਕੰਮ ਨਾਹੀ ॥ ਤਾ ਫੇਰ ਇਸਤ੍ਰੀ ਅਰਦਾਸਿ ਕੀਤੀ ॥ ਜੇ ਤੁਸੀ ਘਰਿ ਬੈਠੇ ਹੋਦੇ ਸੇ ਤਾ ਮੇਰੇ ਭਾਣੈ ਸਾਰੇ ਜਹਾਨ ਕੀ ਪਾਤਿਸਾਹੀ ਹੋਦੀ ਸੀ ਏਹੁ ਸੰਸਾਰੁ ਮੇਰੇ ਕਿਤੈ ਕੰਮ ਨਾਹੀ ॥ ਤਾ ਬਾਬਾ ਦਿਆਲੁ ਹੋਇਆ ਆਖਿਓਸੁ ਚਿੰਤਾ ਕਛੁ ਨਾਹੀ ਕਰਣੀ । ਦਿਨੁ ਦਿਨੁ ਤੇਰੀ ਪਾਤਿਸਾਹੀ ਹੋਵੈਗੀ ॥ ਤਾ ਇਸਤ੍ਰੀ ਫੇਰਿ ਆਖਿਆ ਜੀ ਮੈ ਪਿਛੈ ਰਹਦੀ ਨਾਹੀ ਮੈਨੂ ਨਾਲਿ ਲੈ ਚਲੁ ॥ ਤਾਂ ਬਾਬੇ ਆਖਿਆ ਪਰਮੇਸਰ ਕੀਏ ਅਜੇ ਹਉ ਜਾਦਾ ਅਸੇ[4] ਖਾਕੀ[5] ਹੋਵੈਗਾ ॥ ਜੇ ਮੇਰੇ ਰੁਜੁਗਾਰਿ ਦੀ ਕਾਈ ਲਗੀ[6] ਤਾਂ ਮੈ ਸਦਾਇ ਲਈਂਗਾ ਤੂੰ ਆਗਿਆ ਮਨਿ ਲੈ ॥ ਤਾ ਓਹੁ ਚੁਪਿ ਕਰਿ ਰਹੀ ॥ ਤਾ ਬਾਬਾ ਨਾਨਕੁ ਭਾਈਆ ਬੰਧਾ ਪਾਸੋ ਵਿਦਾ ਹੋਇਆ । ਸੁਲਿਤਾਨੁਪੁਰ ਚਲਿਆ ॥ ਜਾ ਸੁਲਤਾਨੁਪੁਰ ਗਇਆ ਤਾਂ ਜੈ ਰਾਮੁ ਬਹੁਤ ਖੁਸੀ ਹੋਇਆ ॥ ਭਾਈ ਨਾਨਕੁ ਜੀ ਚੰਗੇ ਭਲੇ ਹੋ ॥ ਤਾਂ ਜੈ ਰਾਮੁ ਦਉਲਤਿ ਖਾਨ ਪਾਸਿ ਗਇਆ ॥ ਜਾਇ ਕਰਿ ਦਉਲਤਿ ਖਾਨ ਪਾਸਿ ਅਰਜੁ ਕੀਤਾ ਆਖਿਓਸੁ ਨਵਾਬ ਜੀ ਮੇਰਾ ਇਕੁ ਸਾਲਾ ਪਿਛੋ ਆਇਆ ਹੈ । ਪਰ ਬਹੁਤ ਪੜਿਆ ਹੈ ਨਵਾਬਿ ਨੂੰ ਮਿਲਿਆ ਚਾਹਦਾ ਹੈ ॥ ਨਵਾਬਿ ਆਖਿਆ ਲੈ ਆਵੋ ॥ ਜੈ ਰਾਮੁ ਲੈ ਆਇਆ ॥ ਪੇਸਕਸੀ[7] ਲੈ ਕਰਿ ਨਾਨਕੁ ਮਿਲਿਆ ॥ ਖਾਨੁ ਬਹੁਤੁ ਖੁਸੀ ਹੋਇਆ ॥ ਖਾਨ ਕਹਿਆ ਇਸ ਕਾ ਨਾਮੁ ਕਿਆ ਹੈ ॥ ਜੈ ਰਾਮ ਕਹਿਆ ਇਸਿ ਕਾ ਨਾਮੁ ਨਾਨਕੁ ਹੈ ॥ ਤਾ ਖਾਨ ਕਹਿਆ ਭਲਾ ਦਿਆਨਤਿਦਾਰੁ[8] ਨਦਰਿ ਆਵਦਾ ਹੈ ਮੇਰਾ ਕੰਮੁ ਸਭੁ ਇਸਿ ਦੇ ਹਵਾਲੇ ਕਰੋ ॥ ਖਾਨ ਸਿਰੋਪਾਉ[9] ਦਿਤਾ ॥ ਬਾਬਾ ਜੀ ਬਹੁਤੁ ਖੁਸੀ ਹੋਇਆ ॥

ਗੁਮ ਪੱਤਰੇ ਜਿਨ੍ਹਾਂ ਦਾ ਪਾਠ ਭਾ. ਵਿ. ਹੱਥ-ਲਿਖਤ ੧੯੪ ਤੋਂ ਲੈ ਕੇ ਪਾਇਆ ਗਇਆ ਹੈ।

---

[1]ਪੁ. ਜ. ਸਾ. ਵਿਚ ਪਾਠ 'ਭੰਜਨਹਾਰ' ਹੈ। [2]ਭੰਡਾਰ-ਖਾਨੇ ਦਾ ਵੱਡਾ ਅਧਿਕਾਰੀ। [3]ਚਿੱਠੀ; ਪੁ. ਜ. ਸਾ. ਵਿਚ ਪਾਠ 'ਕਿਤਾਬਤ' ਹੈ। [4]ਹਾਂ। [5]ਪਾਠ ਸਪਸ਼ਟ ਨਹੀਂ। [6]ਪੁ. ਜ. ਸਾ. ਵਿਚ ਪਾਠ 'ਬਣਸੀ' ਹੈ। [7]ਨਜ਼ਰਾਨਾ। [8]ਹੱਥ ਦਾ ਸੁੱਚਾ। [9]ਸਿਰ ਤੋਂ ਲੈ ਕੇ ਪੈਰਾਂ ਤਕ ਦੇ ਸਾਰੇ ਬਸਤਰ, ਖ਼ਿਲਅਤ।

ਬਾਬਾ ਨਾਨਕੁ ਤੇ ਜੈ ਰਾਮੁ ਦੋਵੈ ਘਰਿ ਆਏ ॥ ਲਗੇ ਕੰਮੁ ਕਰਨਿ ਜੋ ਸਭੁ ਕੋ ਖੁਸੀ ਹੋਇਆ ਸਭੇ ਲੋਕ ਆਖਣਿ ਲਗੇ ਜੋ ਵਾਹਿ ਵਾਹਿ ਕੋਈ ਭਲਾ ਲੋਕ ਹੈ ॥ ਸਭਿ ਕੋ ਖਾਨ ਪਾਸਿ ਸੁਪਾਰਸ[1] ਕਰੇ ਖਾਨੁ ਬਹੁਤੁ ਖੁਸੀ ਹੋਇਆ ॥ ਅਰ ਜੋ ਕੁਛੁ ਅਲੂਫਾ[2] ਨਾਨਕ ਨੂੰ ਮਿਲੇ ਖਵਾਏ ਪਰਮੇਸਰੁ ਕੇ ਅਰਥ ਦੇਵੈ ਅਰ ਰਾਤਿ ਕੋ ਕੀਰਤਨੁ ਹੋਵੈ ॥ ਪਿਛੋ ਘਰੋ ਤਲਵੰਡੀਓ ਮਰਦਾਨਾ ਡੂਮੁ[3] ਬਾਬੇ ਪਾਸਿ ਆਇਆ ॥ ਬਾਬੇ ਨੂੰ ਆਇ ਮਿਲਿਆ ਅਰਿ ਹੋਰੁ ਪਿਛੋ ਜੁ ਕੋਈ ਆਵੈ ਤਿਨਿ ਕੋ ਭੀ ਨਵਾਬ ਨੂੰ ਮੇਲੇ ॥ ਅਲੂਫਾ [ਕਰਾਇ ਦੇਵੈ ॥] ਸਭੁ ਕੋਈ ਰੋਟੀਆਂ ਲਗਾ ਬਾਬੇ ਦੇ ਪਿਛੈ ਖਾਵਣਿ ॥ ਬਾਬੇ ਦੇ ਪਰਸਾਦਿ ਸਭਿ ਸੁਖਾਲੀ ਹੋਈ ॥ ਅਤੈ ਜਾ ਬਾਬੇ ਦੀ ਰਸੋਈ ਹੋਵੈ ਤਾ ਸਭਿ ਆਇ ਬਹਨਿ ॥ ਰਾਤਿ ਨੂ ਤਿਨ ਪਹਿਰ ਕੀਰਤਨੁ ਹੋਵੈ ॥ ਜਿਥੇ ਪਹਰੁ ਰਾਤਿ ਰਹੈ ਤਾ ਬਾਬਾ ਦਰੀਆਇ ਨਾਵਣਿ ਜਾਏ ਜਾ ਪਰਿਭਾਤਿ ਹੋਵੈ ਤਾ ਕਪੜੇ ਕਰਿ ਕੈ ਤਿਲਕੁ ਚੜਾਇ ਕਰਿ ਦਰਿਬਾਰਿ ਆਇ [4]ਦਫਤਰੁ ਘਿਨਿ[4] ਲਿਖਣਿ ਲਗੇ ॥ ਨਿਤੁ ਦਰੀਆਇ ਇਕਲਾ ਨਾਵਣਿ ਜਾਦਾ ਸੀ ॥

ਗੁਮ ਪੱਤਰੇ ਜਿਨ੍ਹਾਂ ਦਾ ਪਾਠ ਭਾ. ਵਿ. ਹਥ-ਲਿਖਤ ੧੯੪ ਤੋਂ ਲੈ ਕੇ ਪਾਇਆ ਗਇਆ ਹੈ।

**[ਵੇਈਂ ਪ੍ਰਵੇਸ਼]** ਇਕ ਦਿਨਿ ਇਕੁ ਖਿਜਮਤਿਦਾਰੁ[5] ਨਾਲਿ ਲੈਇ ਗਇਆ ॥ ਨਾਵਣਿ ॥ ਕਪੜੇ ਲਾਹਿ ਕਰਿ ਖਿਜਮਤਿਦਾਰਿ ਕੇ ਹਵਾਲੇ ਕੀਤਿਆਸੁ ॥ ਆਪਿ ਦਰੀਆਇ ਵਿਚਿ ਪਇਆ ਨਾਵਣਿ ॥ ਜਿਉ ਪਇਆ ਤਿਉ ਨਿਕਲਿਓ ਨਾਹੀ ॥ ਖਿਜਮਤਿਦਾਰਿ ਆਖਿਆ ਹੁਣੁ ਨਿਕਲਦਾ ਹੈ ॥ ਇਕ ਪਹਰੁ ਦੁਇ ਪਹਰਿ ਗੁਦਰਿ ਗਏ ॥ ਨਿਕਲਿਓ ਨਾਹੀ ॥ ਖਿਜਮਤਿਦਾਰੁ ਖੜਾ ਖੜਾ ਥਕ ਹੈਰਾਨੁ ਹੋਇਆ ॥ ਖਾਨਿ ਪਾਸਿ ਆਇਆ ਆਖਿਓਸ ਨਾਨਕੁ ਜੀ ਬਾਬਾ ਦਰੀਆਇ ਵਿਚਿ ਨਾਵਣ ਪਇਆ ਸੀ ਫਿਰ ਨਿਕਲਿਓ ਨਾਹੀ ॥ ਮੈ ਵੇਖਦਾ ਵੇਖਦਾ ਹੁਟਿ[6] ਪਇਆ ॥ ਜਾ ਮੈ ਥਕਾ ਜੁ ਏਹਿ ਨਿਕਲਿਓ
੧੯ (ੳ) ਨਾਹੀ ਮੈ ਕਿਆ ਕਰਾ ਤਾ ਮੈ ਨਵਾਬ ਪਾ/ਸਿ ਆਇਆ ॥ ਤਬ ਖਾਨੁ ਅਸਵਾਰੁ ਹੋਆ ਦਰੀਆਉ ਉਪਰਿ ਆਇ ਕਰਿ ਮਲਾਹ ਸਦਾਇ ॥ ਮਲਾਹਾ ਨੂੰ ਆਖਿਆ ਹੁਕਮੁ ਹੋਆ ॥ ਜੋ ਮੇਰਾ ਵਜੀਰੁ ਖਾਸਾ ਦਰੀਯਾਉ ਵਿਚਿ ਗਾਇਬ[7] ਹੋਆ ਹੈ ਤੁਸੀ ਮਹਾ ਜਾਲੁ ਪਾਇਓ ॥ ਤੁਸਾਨੂੰ ਮੈ ਨਿਹਾਲਿ ਕਰਾਗਾ ॥ ਮਲਾਹ ਸੋਧ ਥਕੇ ਲਧੋ ਨਾਹੀ ॥ ਖਾਨੁ ਬਹੁਤੁ ਦਲਗੀਰੁ[8] ਹੋਆ ॥ ਆਖਿਓਸੁ ਹਾਇ ਹਾਇ ਨਾਨਕੁ ਭਲਾ ਵਜੀਰੁ ਥਾ ॥ ਪਰੁ ਮੇਰਿਉ ਹਥੋਂ ਨਿਕਲਿ ਗਇਆ ॥ ਜਾ ਤਿਨ ਦਿਨ ਗੁਦਰੇ ਤਾ ਨਾਨਕੁ ਨਿਕਲਿ ਆਇਆ ॥ ਦਰੀਯਾਇ ਵਿਚਉ ਉਸੇ ਘਾਟਿ ॥ ਲੋਕਾ ਡਿਠਾ ॥ ਲੋਕਾ ਆਖਿਆ ਏਹੁ ਤਾ ਨਾਨਕੁ ਦਰੀਯਾਇ ਵਿਚੁ ਗਾਇਬ ਹੋਆ ਥਾ ਏਹੁ ਕਿਥੋ ਪੈਦਾ ਹੋਆ ॥ ਤਬ ਨਾਨਕੁ ਆਇ ਕਰਿ ਡੇਰੇ ਵਿਚਿ ਵੜਿਆ ਡੇਰਾ ਲੁਟਾਇ ਦੂਰ ਕੀਤਾ ॥ ਲੋਕੁ ਬਹੁਤੁ
੧੯ (ਅ) ਜੁੜਿ/ ਗਇਆ ॥ ਖਾਨ ਕਉ ਖਬਰ ਹੋਈ ਖਾਨ ਆਇਆ ਖਾਨ ਆਖਿਆ ॥ ਨਾਨਕ ਬੋਲੇ ਬਕੇ[9] ਕਿਛੁ ਨਾਹੀ ॥ ਲੋਕ ਆਖਣਿ ਨਾਨਕੁ ਕੂ ਕਛੁ ਦਰੀਯਾਇ ਵਿਚੋ ਹੋਆ ਖਾਲੀ ਨਾਹੀ ॥ ਖਾਨੁ ਆਖਿਆ ਯਾਰੋ ਵੱਡਾ ਹੈਫ[10] ਹੋਆ ਜੁ ਨਾਨਕੁ ਕਉ ਕਛੁ ਹੋਆ ॥ ਖਾਨੁ ਬਹੁਤੁ ਦਲਗੀਰੁ ਹੋਇ ਕਰਿ ਘਰਿ ਆਇਆ ॥

---

[1]ਸਿਫ਼ਾਰਿਸ਼ । [2]ਭੱਤਾ । [3]ਮੀਰਾਸੀ । [4]ਚਿੱਠੀ-ਪਤ੍ਰ/ਦਸਤਾਵੇਜ਼ ਹਾਸਲ ਕਰਕੇ; ਪ੍ਰ. ਜ. ਸਾ. ਦੇ ਇਕ ਨੁਸਖੇ ਵਿਚ ਪਾਠ 'ਫਰਮਾਨ ਘਿਨਿ' ਹੈ । [5]ਸੇਵਕ । [6]ਥਕ ਜਾਣਾ । [7]ਲੋਪ । [8]ਦਿਲਗੀਰ, ਉਦਾਸ । [9]ਗੱਲ ਕਰਨੀ । [10]ਅਫ਼ਸੋਸ ।

**[ਕਾਜ਼ੀ ਨਾਲ ਚਰਚਾ]** ਤਬ ਨਾਨਕ ਕੇ ਤੇੜਿ ਕਿਤਨਿਆ ਦਿਨੁ ਇਕੁ ਕੁਪੀਨ[1]
ਰਹੀ ਹੋਰੁ ਕੋਈ ਕਪੜਾ ਰਖਿਉ ਨਾਹੀ ॥ ਫਕੀਰਾ ਵਿਚ ਜਾਇ ਬੈਠਾ ਨਾਲੇ ਮਰਦਾਨਾ
ਜਾਇ ਬੈਠਾ ॥ ਇਕ ਦਿਨੁ ਬੈਠਿਆ ਗੁਜਰਿ ਭੀ ਗਇਆ ਤਾ ਅਗਲੇ ਦਿਨ ਬਕਾਉ[2]
ਲੈ ਖੜਾ ਹੋਇਆ ॥ ਨਾ ਕੋਈ ਹਿੰਦੂ ਹੈ ਨਾ ਕੋਈ ਮੁਸਲਮਾਨੁ ਹੈ ॥ ਤਾ ਲੋਕਾ ਖਾਨ
ਪਾਸਿ ਜਾਇ ਕਹਿਆ ॥ ਜੋ ਨਾਨਕੁ ਆਖਦਾ ਹੈ ਨਾ ਕੋਈ ਹਿੰਦੂ ਹੈ ਨਾ ਕੋਈ ਮੁਸਲਮਾਨੁ
ਹੈ ॥ ਤਾ ਖਾਨੁ ਕਹਿਆ ਇਸ ਕੇ ਖਿਆਲ ਨਾਹੀ ਪਵਣਾ ਏਹੁ ਫਕੀਰੁ ਹੈ ॥ ਤ/ਬ ੨੦ (ੳ)
ਏਕ ਕਾਜੀ ਬੈਠਾ ਥਾ ॥ ਉਨ ਕਾਜੀ ਕਹਿਆ ਖਾਨ ਜੀ ਏਹੁ ਤਾ ਅਜਬੁ[3] ਹੈ ਜੁ
ਆਖਦਾ ਹੈ ਨ ਕੋਈ ਹਿੰਦੂ ਹੈ ਨ ਕੋਈ ਮੁਸਲਮਾਨ ਹੈ ॥ ਤਾ ਖਾਨੁ ਕਹਿਆ ਜਾਇ
ਨਾਨਕੁ ਕਉ ਬੁਲਾਇ ਲੈ ਆਵਹੁ ॥ ਤਾ ਆਦਮੀ ਆਇਆ ਆਇ ਕਰ ਆਖਿਉਸੁ
ਜੋ ਨਾਨਕ ਜੀ ਤੇਰੇ ਤਾਈ ਖਾਨੁ ਬੁਲਾਵਤਾ ਹੈ ॥ ਤਬ ਨਾਨਕੁ ਕਹਿਆ ਮੈ ਤੇਰੇ ਖਾਨੁ
ਕੀ ਕਿਆ ਪਰਵਾਹੁ ਪੜੀ ਹੈ ॥ ਤਾ ਲੋਕਾ ਕਹਿਆ ਏਹੁ ਕਮਲਾ ਹੋਇਆ ਹੈ ॥ ਤਾ
ਬਾਬੇ ਕਹਿਆ ਮਰਦਾਨਿਆ ਰਬਾਬ ਵਜਾਇ ॥ ਮਰਦਾਨੇ ਰਬਾਬ ਵਜਾਇਆ ॥
॥ ਰਾਗੁ ਮਾਰੂ ਵਿਚ ਸਬਦੁ ਉਠਾਇਆ ॥ ਰਾਗ ਮਾਰੂ ॥ ॥ [4]ਕੋਈ ਆਖੈ ਭੂਤਨਾ ਕੋਇ
ਕਹੈ ਬੇਤਾਲਾ ॥ ਕੋਈ ਆਖੈ ਆਦਮੀ ਨਾਨਕੁ ਵੀਚਾਰਾ ॥ ੧ ॥ ਭਇਆ ਦੀਵਾਨਾ
ਸਾਹ ਕਾ ਨਾਨਕ ਬਉਰਾਨਾ ॥ [ਹਉ][5] ਹਰਿ ਬਿਨੁ ਖਵਰੁ[6] ਨਾ ਜਾਣਾ ॥ ਰਹਾਉ ॥
ਤਉ ਦੇਵਾਨਾ ਜਾਣੀਐ ਜਾ ਭੈ ਦੇਵੋਨਾ/ ਹੋਏ ॥ ਏਕੀ ਸਾਹਿਬੁ ਬਾਹਰਾ ਦੂਜਾ ਅਵਰੁ ੨੦ (ਅ)
ਨ ਜਾਣੈ ਕੋਇ ॥ ੨ ॥ ਤਉ ਦੇਵਾਨਾ ਜਾਣੀਐ ਜਾ ਏਕਾ ਕਾਰ ਕਮਾਇ ॥ ਹੁਕਮੁ
ਪਛਾਣੈ ਖਸਮ ਕਾ ਦੂਜੀ ਅਵਰ ਸਿਆਣਪ ਕਾਇ ॥ ੩ ॥ ਤਉ ਦੇਵਾਨਾ ਜਾਣੀਐ ਜਾ
ਸਾਹਿਬੁ ਧਰੇ ਪਿਆਰੁ ॥ ਮੰਦਾ ਜਾਣੈ ਆਪਿ ਕਉ ਅਵਰੁ ਭਲਾ ਸੰਸਾਰੁ ॥ ੪ ॥ ਤਾ
ਬਾਬਾ ਫੇਰ ਚੁਪ ਕਰਿ ਰਹਿਆ ॥ ਜਾ ਕਦੇ ਬੋਲੇ ਤਾ [ਇਹੀ][7] ਬਕਾਉ ਬਕੇ ਨਾ ਕੋਈ
ਹਿੰਦੂ ਹੈ ਨ ਕੋ ਮੁਸਲਮਾਨੁ ਹੈ ॥ ਤਾ ਫੇਰ ਕਾਜੀ ਖਾਨ ਤਾਈ ਆਖਿਆ ॥ ਖਾਨ
ਆਖਿਅ ਜਾਇ ਨਾਨਕ ਫਕੀਰ ਤਾਈ ਬੁਲਾਇ ਲੈ ਆਵਹੁ ॥ ਤਾ ਫੇਰ ਪਿਆਦੇ
ਗਏ ॥ ਪਿਆਦਿਆ ਆਖਿਆ ॥ ਨਾਨਕ ਜੀ ਤੇਰੇ ਤਾਈ ਖਾਨੁ ਬੁਲਾਵਦਾ ਹੈ ॥ ਖਾਨੁ
ਕਹੰਦਾ ਹੈ [8]ਅਜ ਬਰਾ ਖੁਦਾਇ[8] ਦੀਦਾਰੁ ਦੇਹ ॥ ਤਬ/ ਨਾਨਕੁ ਉਠਿ ਚਲਿਆ ॥ ੨੧ (ੳ)
ਆਖਿਉਸੁ ਅਬ ਮੇਰੇ ਸਾਹਿਬੁ ਕਾ ਸਦਾ ਆਇਆ ਹੈ ॥ ਮੈ ਜਾਵਾਂਗਾ ਤਬੁ ਮੁਤਕਾ[9]
ਗਲਿ ਵਿਚ ਪਾਇ ਕਰ ਖਾਨ ਕਉ ਆਇ ਮਿਲਿਆ ॥ ਖਾਨ ਕਹਿਆ ਨਾਨਕੁ ਜੀ
ਦੋਸਤੀ ਖੁਦਾਇ ਦੀ ਗਲੋ ਮੁਤਕਾ ਲਾਹਿ ਕਰ ਲਕਿ ਬੰਨੁ ਤੂ ਭਲਾ ਫਕੀਰੁ ਹੈ ॥ ਤਬ
ਬਾਬੇ ਨਾਨਕੁ ਗਲੋ ਮੁਤਕਾ ਲਾਹਿ ਕਰਿ ਕਮਰ ਬਧਾ ॥ ਖਾਨ ਕਹਿਆ ਨਾਨਕਾ ਮੇਰੀ
ਕਮਬਖਤੀ[10] ਹੈ ਜੁ ਤੁਧੁ ਜੇਹਾ ਵਜੀਰ ਫਕੀਰੁ ਹੋਵੈ ॥ ਤਬ ਖਾਨੁ ਬਾਬੇ ਕਉ ਆਪਣੇ
ਕੋਲਿ ਬਹਾਇਆ ॥ ਅਰੁ ਖਾਨੁ ਕਹਿਆ ਕਾਜੀ ਤੂੰ ਕਾਈ ਬਾਤਿ ਨਾਨਕੁ ਪਾਸਹੁ ਪੁਛਦਾ
ਹੈ ਤਾ ਮੇਰੇ ਪਾਸਿ ਪੁਛ ॥ ਨਾਹੀ ਬਾਹਰਿ ਪੂਛਹਿਗਾ ਤਾ ਮਾਰਿਆ ਜਾਹਿਗਾ । ਤਬ
ਕਾਜੀ ਕਹਿਆ ਨਾਨਕੁ ਜੀ ਤੂੰ ਜੁ ਕਹਿਦਾ ਹੈ ਜੁ ਨਾ ਕੋਈ ਹਿੰਦੂ ਹੈ ਨਾ ਕੋਈ

---

[1]ਲੰਗੋਟੀ । [2]ਬੋਲ, ਆਵਾਜ਼ਾ । [3]ਅਸਚਰਜ । [4]ਇਹ ਸ਼ਬਦ ਸ੍ਰੀ ਗੁ. ਗ੍ਰੰ. ਸਾ., ਪੰਨਾ ੯੯੧ ਉਪਰ ਪ੍ਰਾਪਤ ਹੈ । [5]ਇਹ ਪਦ ਰਹ ਗਇਆ ਲਗਦਾ ਹੈ; ਸੁਧਾਈ ਸ੍ਰੀ ਗੁ. ਗ੍ਰੰ. ਸਾ. ਤੋਂ ਕੀਤੀ ਹੈ । [6]ਗੁਰਬਾਣੀ, 'ਅਵਰ' । [7]ਇਹ ਸ਼ਬਦ ਜੋ ਰਹ ਗਇਆ ਲਗਦਾ ਹੈ, ਪੁ. ਜ. ਸਾ. ਤੋਂ ਲੈ ਕੇ ਪਾਇਆ ਹੈ । [8]ਰੱਬ ਦੇ ਵਾਸਤੇ । [9]ਸੇਲੀ, ਸਿਆਹ ਡੋਰਾ ਜੋ ਫਕੀਰ ਗਲ ਵਿਚ ਪਾਈ ਰਖਦੇ ਹਨ । [10]ਭੈੜੀ ਕਿਸਮਤ ।

੨੧ (ਅ) ਮੁਸਲਮਾਨੁ ਹੈ ॥ ਸੋ ਤੈ ਕਿਆ ਪਾਇਆ ਹੈ ॥ ਤਾ ਬਾਬੇ ਨਾਨਕੁ ਸ/ਲੋਕੁ ਕਹਿਆ ॥
ਸਲੋਕੁ ॥ [1]ਮੁਸਲਮਾਨੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਨੁ ਕਹਾਏ ॥ ਅਵਲਿ
ਅਉਲਿ ਦੀਨ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ ॥ ਹੋਇ ਮੁਸਲਮੁ ਦੀਨ
ਮੁਹਾਣੈ ਮਰਣ ਜੀਵਣ ਕਾ ਭਰਮੁ ਚੁਕਾਵੈ ॥ ਰਬ ਕੀ ਰਜਾਇ ਮਨੈ ਸਿਰ ਉਪਰ
ਕਰਤਾ [ਮੰ]ਨੈ[2] ਆਪੁ ਗਵਾਵੈ ॥ ਤਉ ਨਾਨਕ ਸਰਬ ਜੀਆ ਮਿਹਰਮਤਿ[3] ਹੋਵੈ ਤਾ
ਮੁਸਲਮਾਨ ਕਹਾਵੈ ॥ ੧ ॥ ਜਬ ਇਹ ਸਲੋਕ ਬਾਬੇ ਦਿਤਾ ਤਬ ਕਾਜੀ ਹੈਰਾਨੁ ਹੋਇ
ਰਹਿਆ । ਤਬ ਖਾਨੁ ਕਹਿਆ ਕਾਜੀ ਇਸ ਕਉ ਪੁਛ[ਣਾ] ਤਕਸੀਰ[4] ਹੈ ਏਹੁ ਖੁਦਾਇ
ਕਾ ਕੋਈ ਅਉਲੀਆ[5] ਹੈ ॥ ਤਬ ਪੇਸੀ[6] ਕੀ ਨਮਾਜ ਕਾ ਵਖਤੁ ਹੂਆ ॥ ਸਭੁ ਉਠਿ
ਨਿਵਾ[ਜੁ] ਕਉ ਚਲੇ ॥ ਤਾ ਬਾਬਾ ਭੀ ਨਾਲੇ ਗਇਆ ॥ ਤਬ ਕਾਜੀ ਸਭਨਾ ਥੀ
੨੨ (ੳ) ਅਗੇ ਖੜਾ ਹੂਆ ਨਿਵਾਜ ਕਉ ਕਰਣਿ ॥ ਤਬ ਬਾਬਾ ਕਾਜੀ ਕੀ/ ਤਰਫ ਦੇਖ ਕਰਿ
ਹਸਿਆ ॥ ਕਾਜੀ ਡਿਠਾ ਜੁ ਨਾਨਕੁ ਹਸਦਾ ਹੈ ॥ ਜਬ ਨਿਵਾਜ ਕਰ ਮੁਕਾ ਤਾ ਕਾਜੀ
ਕਹਿਆ ਖਾਨੁ ਜੀ ਸਲਾਮਤਿ ਡਿਠੋ ਕਿ ਨਾ ਜੁ ਅਸਾਡੀ ਨਿਵਾਜ ਵਲੋ ਨਾਨਕੁ ਦੇਖ
ਕਰਿ ਹਸਦਾ ਹੈ ॥ ਤੂ ਆਖਿਦਾ ਸੇ ਜੁ ਨਾਨਕੁ ਭਲਾ ਫਕੀਰੁ ਹੈ ॥ ਤਾ ਖਾਨ ਕਹਿਆ
ਨਾਨਕ ਜੀ ਕਾਜੀ ਕਿਆ ਕਹਿਦਾ ਹੈ ॥ ਤਾ ਬਾਬੇ ਕਹਿਆ ਖਾਨੁ ਜੀ ਮੈ ਕਾਜੀ ਕੀ
ਕਿਆ ਪਰੁਵਾਹੁ ਪਈ ਹੈ ॥ [ਪਰ ਕਾਜੀ ਕੀ ਨਿਵਾਜ ਕਬੂਲ ਨਾਹੀ ਪਈ ॥][7] ਮੈ ਇਤ
ਵਾਸਤੇ ਹਸਦਾ ਹਾ ॥ ਤਬ ਕਾਜੀ ਕਹਿਆ ਖਾਨੁ ਜੀ ਇਨ ਕੁਛੁ ਪਾਇਆ ਹੈ ਤਾ
ਮੇਰੀ ਤਕਸੀਰ ਜਾਹਰਿ ਕਰੈ ॥ ਬਾਬੇ ਕਹਿਆ ਖਾਨੁ ਜੀ ਜਾਂ ਕਾਜੀ ਨਿਵਾਜ ਉਪਰਿ
ਆਇ ਖੜਾ ਹੋਇਆ ॥ ਤਾ ਇਸ ਕਾ ਈਮਾਨ[8] ਠਉਰੁ[9] ਨ ਥਾ ॥ ਇਸ ਕੀ ਘੋੜੀ ਸੂਈ
੨੨ (ਅ) ਥੀ ॥ ਅਰੁ ਵਛੇਰੀ ਜਨਮੀ/ ਥੀ ॥ ਵਛੇਰੀ ਛਡਿ ਕਰਿ ਆਇਆ ਥਾ ॥ ਅਤੇ ਵੇੜੇ ਵਿਚਿ
ਖੂਹੀ ਥੀ [॥] ਇਨ ਕਹਿਆ ਮਤੁ ਵਛੇਰੀ ਖੂਹੀ ਵਿਚਿ ਪਉਦੀ ਹੋਵੈ ॥ ਇਸ ਦਾ ਈਮਾਨ
ਉਹਾ ਗਇਆ ਥਾ ॥ ਤਾ ਕਾਜੀ ਹੈਰਾਨੁ ਹੋਇ ਗਇਆ ॥ ਆਇ ਕਰ ਕਾਜੀ ਬਾਬੇ
ਦੀ ਪੈਰੀ ਪਇਆ ॥ ਆਖਿਉਸੁ ਵਾਹੁ ਵਾਹੁ ਨਾਨਕੁ ॥ ਇਸ ਕਉ ਵਡੀ ਖੁਦਾਇ ਦੀ
ਨਿਵਾਜਸ[10] ਹੈ ॥ ਕਾਜੀ ਪਤੀਣਾ[11] [॥] ਕਾਜੀ ਆਖਿਆ ਭਾਈ ਅਸਾ [ਤੇ][12] ਇਸ ਦਾ
ਅੰਤ ਨਾਹੀ ਪਾਇਆ ਜਾਦਾ ॥ ਤਬ ਬਾਬੇ ਸਲੋਕੁ ਬੋਲਿਆ ॥ ॥ ਸਲੋਕੁ ॥ [13]ਜਿਨ
ਕਉ ਭਉ ਤਿਨ ਨਾਹਿ ਭਉ ਮੁਚ ਭਉ ਨਿਭਵਿ ॥ ਨਾਨਕ ਏਹੁ ਪਟੰਤਰਾ ਦਿਸ
ਗੁਦਰਿ ਗਇਆ ॥ ਹੋਰੁ ਸਲੋਕੁ ਬਾਬਾ ਬੋਲਿਆ ॥ ਸਲੋਕੁ ॥ [14]ਮਿਹਰ ਮਸੀਤ ਸਿਕਦੁ
੨੩ (ੳ) ਮੁਸਲਾ ਹਕੁ ਹਲਾਲ ਕੁਰਾਣ ॥ ਸਰਮ ਸੁਨਤ ਸੀਲ ਰੋਜਾ ਹੋਹਿ ਮੁਸਲਮਾ/ਨੁ ॥
ਕਰਣੀ ਕਾਬਾ ਸਚੁ ਪੀਰ ਕਲਮਾ ਕਰੇਮੁ[15] ਨਿਵਾਜਿ ॥ ਤਸਬੀਹ ਸਾ ਤਿਸੁ ਭਾਵਸੀ

---

[1]ਇਹ ਸਲੋਕ ਵਾਰ ਮਾਝ ਕੀ, ਸ੍ਰੀ. ਗੁ. ਗ੍ਰੰ. ਸਾ., ਪੰਨਾ ੧੪੧ ਤੇ ਪ੍ਰਾਪਤ ਹੈ । [2]ਸੁਧਾਈ ਗੁ. ਗ੍ਰੰ. ਸਾ. ਤੋਂ ਕੀਤੀ ਗਈ ਹੈ । [3]ਮਿਹਰਬਾਨ । [4]ਭੁਲ । [5]ਵਲੀ, ਪਿਆਰਾ । [6]ਦੁਪਹਰ ਵੇਲੇ ਦੀ ਨਮਾਜ਼ ਜਦੋਂ ਸੂਰਜ ਢਲਣ ਲਗੇ । [7]ਮੂਲ ਪੋਥੀ ਵਿਚੋਂ ਇਹ ਵਾਕ ਰਹ ਗਇਆ ਲਗਦਾ ਹੈ । ਇਹ ਅਸਾਂ ਪੁ. ਜ. ਸਾ. ਵਿਚੋਂ ਲੈ ਕੇ ਪਾਇਆ ਹੈ । [8]ਧਰਮ, ਸਿਦਕ । [9]ਆਪਣੀ ਥਾਂ । [10]ਮਿਹਰ । [11]ਯਕੀਨ ਲਿਆਇਆ । [12]ਰਹ ਗਇਆ ਇਹ ਸ਼ਬਦ ਅਸਾਂ ਆਪਣੇ ਕੋਲੋਂ ਪਾਇਆ ਹੈ । [13]ਇਹ ਸਲੋਕ ਸ੍ਰੀ ਗੁ. ਗ੍ਰੰ. ਸਾ. ਦੇ ਪੰਨਾ ੭੮੮ ਉਪਰ ਪ੍ਰਾਪਤ ਹੈ। ਇਸ ਦਾ ਸ਼ੁਧ ਪਾਠ ਇਸ ਪ੍ਰਕਾਰ ਹੈ : "ਜਿਨਾ ਭਉ ਤਿਨ ਨਾਹਿ ਭਉ ਮੁਚੁ ਭਉ ਨਿਭਵਿਆਹ ॥ ਨਾਨਕ ਏਹ ਪਟੰਤਰਾ ਤਿਤੁ ਦੀਬਾਣਿ ਗਇਆਹ" ॥ [14]ਇਹ ਸਲੋਕ ਸ੍ਰੀ ਗੁ. ਗ੍ਰੰ. ਸਾ. ਦੇ ਪੰਨਾ ੧੪੦ ਉਪਰ ਪ੍ਰਾਪਤ ਹੈ । ਪਾਠਾਂਤਰ ਇਸ ਪ੍ਰਕਾਰ ਹੈ । [15]ਕਰਮ ।

ਨਾਨਕੁ ਰਖੇ ਲਾਜਿ ॥ ਹਕੁ ਪਰਾਇਆ ਨਾਨਕਾ ਉਸ ਸੂਅਰੁ ਉਸਿ ਗਾਇ ॥ ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ॥ ਗਲੀ ਭਿਸਤ ਨ ਜਾਈਐ ਛੁਟੈ ਸਚੁ ਕਮਾਇ ॥ ਮਾਰਣਿ ਪਾਇ[1] ਹਰਾਮੁ ਮੈ[2] ਹੋਇ ਹਲਾਲੁ ਨ ਜਾਇ ॥ ਨਾਨਕੁ ਗਲੀ ਕੂੜਈ ਕੂੜੋ ਪਲੈ ਪਾਇ ॥ ੨ ॥ ਪੰਜ ਨਿਵਾਜਾ ਵਖਤ ਪੰਜ ਪੰਜਾ ਪੰਜੇ ਨਾਉ ॥ ਪਹਿਲਾ ਸਚੁ ਹਲਾਲੁ ਦੁਇ ਤੀਜੀ ਖੈਰਿ ਖੁਦਾਇ ॥ ਚਉਥੀ ਨਿਯਤ ਰਾਸਿ ਮਨਿ ਪੰਜਵੀ ਸਿਫਤ ਸਨਾਇ ॥ ਕਰਣੀ ਕਲਮਾ ਆਖਿ ਕੈ ਤਾ ਮੁਸਲਮਾਨੁ ਸਦਾਇ ॥ ਨਾਨਕ ਜੇਤੇ ਕੂੜਿਆਰ ਕੂੜੇ ਕੂੜੀ ਪਾਇ ॥ ਜਾਂ ਇਹ ਸਲੋਕੁ ਬਾਬਾ ਬੋਲਿਆ ॥
ਤਾਂ ਸਯਦਜਾਦੇ[3] ਸੇਖਜਾਦੇ[4] ਕਾਜੀ ਮੁਫਤੀ[5] ਖਾਨੁ ਖਨੀਨ[6] ਸਭੁ ਹੈਰਾਨ ਹੋਇ/ ਗਏ ॥ ੨੩ (ਅ)
ਖਾਨੁ ਬੋਲਿਆ ਕਾਜੀਆ ਮੁਫਤੀਆਂ ਨੂੰ ਆਖਿਓਸੁ ਨਾਨਕੁ ਹਕੁ[7] ਕਉ ਪਹੁਤਾ ਹੈ ॥ ਅਵਰੁ ਪੁਛਣੇ ਕੀ ਤਕਸੀਰੁ ਹੈ । ਜਿਤ ਵਲਿ ਬਾਬਾ ਨਜਰਿ ਕਰਿ ਵੇਖੇ ਲੋਕਾ ਵਲ ਸਭੁ ਕੋ ਬਾਬੇ ਵਲੁ ਸਲਾਮ ਕਰਣਿ ॥ ਬਾਬਾ ਫੇਰ ਬੋਲਿਆ ॥ ਸ੍ਰੀ ਰਾਗੁ ਵਿਚਿ ਸਬਦੁ ॥ ਸ੍ਰੀ ਰਾਗੁ ॥ [8]ਮਤੁ ਜਾਣ ਸੇ ਗਲੀ ਪਾਇਆ ਹੀ ॥ ਮਾਲ ਕੇ ਮਾਣੇ ਰੂਪੁ ਕੀ ਸੋਭਾ ਇਤੁ ਬਿਧਿ ਜਨਮੁ ਗਵਾਇਆ ਹੀ ॥ ਰਹਾਉ ॥ ਅਮਲੁ ਕਰਿ ਧਰਤੀ ਬੀਜ ਕਰਿ ਕਲਮਾ ਸਚ ਕੀ ਆਬੁ ਨਿਤਿ ਦੇਹੁ ਪਾਣੀ ॥ ਹੋਇ ਕਿਰਸਾਣੁ ਈਮਾਨੁ ਜਮਾਇ ਲੈ ਭਿਸਤੁ ਦੋਜਕੁ ਦੋਵੈ ਇਉ ਜਾਣੀ ॥ ੧ ॥ ਸੁਣਨਾ ਗਿਣਨਾ ਪਉਣ ਕੀ ਖਾਨੀ ਇਹੁ ਮਨਿ
ਰਤਾ ਮਾਇਆ ਹੀ ॥ ਖਸਮੁ ਕੀ ਨਜਰਿ ਤੂੰ ਦਿਲਹਿ ਪਸੰਦ ਕਰਿ ਜਿਨਾ/ ਇਕ ੨੪ (ੳ)
ਮਨੁ ਅਲਖੁ ਧਿਆਇਆ ਹੀ ॥ ੨ ॥ ਇਹ ਮਨ ਮੀਡਕੁ ਇਹੁ ਤਨੁ ਚਿਕੜੁ ਕਵਲ ਕੀ ਸਾਰ ਨਹੀਂ ਮੂਲ ਪਾਈ ॥ ਭਵਰੁ ਉਸਤਾਦੁ ਭਾਖਿਆ ਬੋਲੈ ਕਿਉ ਬੂਝੈ ਜਿਸੈ ਨਾ ਬੁਝਾਈ ॥ ੩ ॥ ਤੀਹ ਕਰਿ ਸਾਖਾ ਪੰਜਿ ਕਰਿ ਰਾਖਾ ਮੂਲੁ ਸੈਤਾਨੁ ਮਤੁ ਕਟਿ ਜਾਈ ॥ ਕਹੈ ਨਾਨਕੁ ਇਉ ਰਾਹ ਪੈ ਚਲਣਾ ਮਾਲੁ ਧਨੁ ਕਿਤ ਕਉ ਸੰਜਿਆਈ ॥ ੪ ॥ ਨਿਵ ਕਰ ਖਾਨੁ ਆਇ ਪੈਰੀ ਪਇਆ ॥ ਹਿੰਦੂ ਮੁਸਲਮਾਨੁ ਜੋ ਕੋਈ ਥਾ ਸਭੁ ਕੋਈ ਲਗਾ ਖਾਨੁ ਕੂ ਆਜਜੀ[9] ਕਰਣਿ ਜੋ ਨਾਨਕੁ ਕਉ ਰਖੁ ॥ ਤਾ ਖਾਨ ਅਰਜ ਕੀਤੀ ਬਾਬੇ ਪਾਸਿ ਜੀ ਰਾਜੁ ਭਾਗੁ ਪਤਿਸਾਹੀ ਸਭੁ ਤੇਰੀ ਹੈ ॥ ਬਾਬੇ ਕਹਿਆ ਖਾਨੁ ਜੀ ਖੁਦਾਇ
ਤੇਰਾ ਭਲਾ ਕਰੇਗਾ ॥ ਹੁਣ ਅਸੀਂ ਟਿਕਣੇ ਰਹੇ ॥ ਰਾਜ ਮਾਲੁ ਘਰ/ ਬਾਰ ਸਭੁ ਤੇਰੇ ੨੪ (ਅ)
ਹੈ ਅਸੀ ਸਭ ਤਆਗਿ ਚਲੇ ॥ ਫੇਰ ਖਾਨੁ ਅਰਜ ਕੀਤੀ ਬਾਬਾ ਜੀ ਇਕ ਮਹੀਨਾ ਮੇਰੀ ਨਗਰੀ ਵਿਚੁ ਬਸੇਰਾ ਕਰਹੁ ॥ ਜੁ ਬਰਕਤੁ ਕਦਮ ਤੁਸਾਡੀ ਕਛੁ ਮੇਰੀ ਨਗਰੀ ਦਾ ਭਲਾ ਹੋਵੈ ॥ ਤਾ ਬਾਬਾ ਬੋਲਿਆ ਗੁਰੂ ਤੇਰੀ ਨਗਰੀ ਦਾ ਭਲਾ ਕਰਿ ਰਹਿਆ ਹੈ ॥ ਪਰੁ ਤੇਰੇ ਵਾਸਤੇ ਇਕੁ ਹਫਤਾ ਰਹਸਾ ਹੇ ॥ ਤਾ ਬਾਬੇ ਬਿਸਰਾਮੁ ਕੀਤੀ ॥

**[ਕਾਜੀ ਨਾਲ ਹੋਰ ਗੋਸ਼ਟ]** ਤਾ ਇਕੁ ਦਿਨੁ ਬਾਬਾ ਮਾਰਗੁ ਬਿਖੈ ਚਲਿਆ ਜਾਦਾ ਥਾ ॥ ਤਾ ਅਗੋ ਕਾਜੀ ਮਿਲਿਆ ਕਾਜੀ ਪੁਛਿਆ [10]ਕੁਚੁ ਕੇ ਮੁਕਾਮੁ[10] ॥ ਤਾਂ ਬਾਬੇ ਕਹਿਆ ਜੁ ਕੂਚ ਹੈ ॥ ਕਾਜੀ ਫਿਰ ਘਰਿ ਗਇਆ ॥ ਸਮਾਨੁ ਕੂਚ ਦਾ ਲਗਾ ਕਰਣਿ ॥ ਤਾ ਖਾਨੁ ਚੋਬਦਾਰ ਇਕੁ ਕਾਜੀ ਕੇ ਘਰਿ ਭੇਜਿਆ ॥ ਜੋ ਅਜੁ ਕਾਜੀ ਕਿਉ ਨਾ
ਆਇਆ ॥ ਚੋਬਦਾਰ[11] ਜਾਇ ਕਰਿ ਕਹਿ/ਆ ਜੁ ਨਬਾਬੁ ਤੁਸਾਨੂੰ ਯਾਦ ਕਰਦਾ ਹੈ ॥ ੨੫ (ੳ)

---

ਪਾਠਾਂਤਰ : [1]ਪਾਹਿ, [2]ਮਹਿ । [3]ਸੱਯਦਾਂ ਦੀ ਔਲਾਦ । [4]ਸ਼ੇਖਾਂ ਦੀ ਔਲਾਦ । [5]ਫ਼ਤਵਾ ਦੇਣ ਵਾਲੇ । [6]ਖਵਾਨੀਨ, ਖਾਨ ਦਾ ਬਹੁ ਵਚਨ ਹੈ । [7]ਸੱਚਾਈ, ਰੱਬ । [8]ਇਸ ਸ਼ਬਦ ਦੇ ਸ਼ੁਧ ਪਾਠ ਲਈ ਦੇਖੋ ਸ੍ਰੀ ਗੁ. ਗ੍ਰੰ. ਸਾ. ਪੰਨਾ ੨੩, ਜਿਥੇ ਇਹ ਸ਼ਬਦ 'ਅਮਲ ਕਰਿ ਧਰਤੀ ਬੀਜ ਸਬਦੋ' ਨਾਲ ਸ਼ੁਰੂ ਹੁੰਦਾ ਹੈ । [9]ਬੇਨਤੀ । [10]ਸ਼ੁਧ ਪਾਠ 'ਕੂਚ ਕਿ ਮੁਕਾਮ' ਹੈ । ਅਰਥ ਇਸ ਦਾ ਇਹ ਹੈ : 'ਜਾਣਾ ਹੈ ਕਿ ਠਹਰਨਾ ਹੈ ?' [11]ਦ੍ਵਾਰਪਾਲ, ਦਰਬਾਨ ।

ਕਾਜੀ ਆਇਆ ਖਾਨੁ ਪੁਛਿਆ ਜੁ ਅਜੁ ਤੁਸੀ ਦਰਬਾਰ ਕਿਉ ਨਹੀਂ ਆਏ ॥ ਤਾ
ਕਾਜੀ ਕਹਿਆ ਜੁ ਮੈ ਆਇਆ ਥਾ ਪਰੁ ਰਾਹ ਵਿਚ ਨਾਨਕੁ ਮਿਲਿਆ ਨਾਨਕੁ ਕਉ
ਮੈ ਪੁਛਿਆ ਕੂਚ ਕੇ ਮੁਕਾਮੁ ॥ ਨਾਨੁਕ ਆਖਿਆ ਕੂਚੁ ਹੈ ॥ ਇਤ ਵਾਸਤੇ ਮੈ ਫੇਰ
ਘਰ ਗਇਆ ॥ ਜੁ ਸਮਾਨੁ ਕੂਚੁ ਕਾ ਕਰੀ ॥ ਖਾਨ ਕਹਿਆ ਮੈ ਕੂਚੁ ਕਿਥੋ ਨੂੰ ਕਰਣਾ
ਹੈ ॥ ਕਾਜੀ ਆਖਿਆ ਜੁ ਨਾਨਕੁ ਕਉ ਬੁਲਾਇ ਪੁਛੀਐ ॥ ਜੁ ਐਸਾ ਝੂਠ ਕਿਉ ਬੋਲਿਆ
ਹੈਸੁ ॥ ਨਾਨਕ [ਸਦਾਇਆ ਖਾਨ] ਪੁਛਿਆ ਜੁ ਤੁਸਾ ਕਾਜੀ ਤਾਈ ਕਿਆ ਕਹਿਆ ਥਾ ॥
ਤਾਂ ਬਾਬੇ ਸਿਰੀ ਰਾਗੁ ਵਿਚਿ ਸਬਦੁ ਉਠਾਇਆ ॥ ਸਿਰੀ ਰਾਗੁ[1] ॥ ਮੁਕਾਮੁ ਕਰਿ
ਧਰਿ[2] ਬੈਸਣਾ ਨਿਤ ਚਲਣੇ ਕੀ ਧੋਖ ॥ ਮੁਕਾਮੁ ਤ ਪਰ ਜਾਣੀਐ ਜੇ[3] ਰਹੈ ਨਿਹਚਲ
੨੫ (ਅ) ਲੋਗੁ ॥ ੧ ॥ ਦੁਨੀਆ ਕੈਸੇ ਮੁਕਾਮੇ ॥ ਕਰ ਸਿਦਕੁ ਕਰ[ਣੀ] / ਖਰਚੁ ਬਾਧਹੁ ਲਾਗਿ
ਰਹੁ ਨਾਮੇ ॥ ਰਹਾਉ ॥ ਜੋਗੀ ਤ ਆਸਣੁ ਕਰਿ ਬਹੈ ਮੁਲਾ [4]ਤ ਬਹੈ[4] ਮੁਕਾਮੁ ॥
ਪੰਡਿਤ ਵਖਾਣੇ ਪੋਥੀਆ ਸਿਧ ਬਹੈ ਦੇਵ ਅਸਥਾਨ ॥ ੨ ॥ ਸੁਲਤਾਨ ਖਾਨ ਮਲੂਕ
ਉਮਰੇ ਸਭੁ ਗਏ ਕਰ ਕੂਚ ॥ ਘੜੀ ਮੁਹਤ ਉਠਿ ਚਲਣਾ ਦਿਲ ਮਹਿ ਸਮਝਿ ਪਹੂਚ ॥ ੩ ॥
ਸੁਰ ਸਿਧ ਗਣ ਗੰਧ੍ਰਬ ਮੁਨਿ ਜਨ ਸੇਖ ਪੀਰ ਸਲਾਰੁ ॥ ਦਰ ਕੂਚ ਕੂਚਾ ਕਰਿ ਗਏ
ਸਭ ਜਗ ਚਲਨਿਹਾਰੁ ॥ ੪ ॥ [5]ਸਭੁਨਾਹਿ ਮਾਹਿ ਵਖਾਣਿਆ[5] ਵਿਰਲਾ ਤ ਬੂਝੇ ਕੋਇ ॥
ਨਾਨਕੁ ਵਖਾਣੇ ਬੇਨਤੀ ਜਲ ਥਲ [6]ਤ ਮਹੀਅਲਿ[6] ਸੋਇ ॥ ੫ ॥ ਅਲਹੁ ਅਲਖ
ਅਪਾਰ[7] ਕਾਦਰ ਕਰਣਹਾਰੁ ਕਰੀਮੁ ॥ ਸਭ ਖਲਕ[8] ਆਵਣਿ ਜਾਵਣਿ ਮੁਕਾਮ ਏਕੁ
ਰਹੀਮੁ ॥ ੬ ॥ ਮੁਕਾਮ ਤਿਸ ਨੂੰ ਆਖੀਐ ਜਿਸੁ ਸਿਰ ਨ ਹੋਵੈ ਲੇਖੁ ॥ ਅਸਮਾਨੁ
੨੬ (ੳ) ਧਰਤੀ [ਚ]ਲਸੀ ਮੁਕਾਮੁ ਉਈ ਇਕੁ ॥ ੭ ॥ ਦਿਨ ਰਵ ਜ/ਲੈ[9] ਨਿਸ ਸਸ ਚਲੈ
ਤਾਰਕਾ ਲਖ ਪਲੋਇ ॥ ਸਾਹਿਬ[10] ਉਹੀ ਏਕੁ ਹੈ ਨਾਨਕ [11]ਹਾਸਿਬ ਗੋਇ[11] ॥ ੮ ॥
ਤਬ ਸਾਰੀ ਮਜਲਸਿ ਜਿਤਣੀ ਬੈਠੀ ਆਹੀ ॥ ਸਭੁ ਹੈਰਾਨੁ ਹੋਇ ਰਹੀ ਕੋਈ ਦਮੁ ਨ
ਮਾਰਿ ਸਕੇ ॥ ਫਿਰ ਬਾਬੇ ਦੂਜੀ ਅਸਟਪਦੀ ਬੋਲੀ ਰਾਗੁ ਤਿਲੰਗ ਵਿਚ ॥
ਰਾਗੁ ਤਿਲੰਗੁ ॥[12] ਈਮਾਨੁ ਕੁਰਾਨ ਕਉ ਜਤਨ ਕੀ ਜਿਲਦ ਕਰਿ ਰਹਮ ਕੀ ਰਿਹਲ[13]
ਮੈ ਇਉ ਪੜੀਜੈ ॥ ਸਚੁ ਗਰਦਾਨ[14] ਦਿਲਹਿ ਜੁਜਿਦਾਨ[15] ਮਹਿਤਉ[16] ਈਮਾਨੁ ਕਬਹੂ
ਨ ਛੀਜੈ ॥ ੧ ॥ ਬੁਗੋ[17] ਰੇ ਕਾਜੀ ਪਾਕ ਹੈ ਨਾਮਾ ॥ ਕੁਫਰ ਕਾ ਕੁਰਤਾ ਦਿਲਹਿ ਤੇ
ਦੂਰਿ ਕਰੁ ਅੰਗ ਮਹਿ ਸਾਚ ਕਾ ਪਹਰੁ ਜਾਮਾ[18] ॥ ਰਹਾਉ ॥ ਮਨੁ ਮਾਰਿ ਕਾਗਦ
ਕਰਹੁ ਕਲਮੁ ਕਰਣੀ ਸਰਹੁ[19] ਨੈਨ ਦਾਵਾਤ ਮਹਿ ਸਰਮ ਸਿਆਹੀ ॥ ਲੋਭ ਅਹੰਕਾਰ
੨੬ (ਅ) ਬਿਕਾਰ ਕਉ ਦੂਰਿ ਕਰਿ ਹਕੁ[20] ਕਾ ਰਾਜ ਪਾਵਹੁ ਇਲਾਹੀ ॥ ੨ ॥ ਮੀਰ ਉ/ਮਰਾਉ
ਸੁਲਤਾਨ ਉਮਰੇ ਸਭੇ ਰਬ ਕੇ ਨਾਮੁ ਬਿਨੁ ਜਾਇ ਬੰਧੇ ॥ ਅਜਰਾਈਲ ਫਰੇਸਤਾ ਸਦਾ
ਤੁਮ ਸਿਰ ਰਹੇ ਜਿਵੈ [21]ਪਰਾਧੀ ਜੀਉ[21] ਫਾਧ ਫੰਧੇ ॥ ੩ ॥ ਸਹਜਿ ਸਿਉ ਬਹਿ ਰਹਹੁ

---

[1]ਸ਼ੁਧ ਪਾਠ ਲਈ ਦੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੪ । ਮੂਲ ਹੱਥ-ਲਿਖਤ ਵਿਚ ਇਸ ਦੀਆਂ ਤੁਕਾਂ ਦਾ ਕ੍ਰਮ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕ੍ਰਮ ਨਾਲ ਨਹੀਂ ਮਿਲਦਾ। ਹੋਰ ਪਾਠਾਂਤਰ ਇਸ ਪ੍ਰਕਾਰ ਹਨ : [2]ਘਰਿ, [3]ਜਾ, [4]ਬਹੈ, [5]ਸਬਦਾਹ ਮਾਹਿ ਵਖਾਣੀਐ, [6]ਮਹੀਅਲਿ, [7]ਅਗੰਮ, [8]ਦੁਨੀ, [9]ਚਲੈ, [10]ਮੁਕਾਮੁ, [11]ਸਚੁ ਬੁਗੋਇ । [12]ਇਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਨਹੀਂ ਹੈ । [13]ਲਕੜੀ ਦੀ ਬਣੀ ਹੋਈ ਟਿਕਟਿਕੀ ਜਿਸ ਉਪਰ ਪੁਸਤਕ ਰਖਕੇ ਪੜ੍ਹਦੇ ਹਨ । [14]ਰਟਣਾ । [15]ਬਸਤਾ । [16]ਡੋਰ/ਰਸੀ ਬੰਨ੍ਹਣ ਵਾਲੀ [?] [17]ਕਹੋ । [18]ਕਪੜਾ [19]ਸ਼ਰਅ [?] [20]ਸਚਾਈ । [21]ਇਥੇ ਪਾਠ ਬੜਾ ਸੰਦਿਗਧ ਸੀ । ਅਸਾਂ ਇਹ ਦਰੁਸਤੀ ਅਨੁਮਾਨ ਨਾਲ ਕੀਤੀ ਹੈ ।

ਸਾਚ ਕਉ ਗਹਿ[1] ਸਕਹੁ ਸਾਚਿ ਕੇ ਗਹੇ ਤੇ ਕੁਫਰੁ[2] ਤੁਟੈ ॥ ਪੰਜ ਨਿਵਾਜਾ ਤੀਹੇ ਰੋਜੇ
ਸਹੀ ਕਰਹੁ ਮਿਹਰ ਮਿਹਰਵਾਨ ਕੀ ਪਿੰਚੁ ਛੂਟੇ ॥੪॥ ਕਤੇਬੁ ਮੁਲਾਕ ਹੈ ਬੇਦ ਪਾਧਾ ਪੜੇ
ਬੇਦ ਕਤੇਬ ਪੜੁ ਸਭੀ ਭੁਲੇ ॥ ਲੋਭ ਕੇ ਕਾਰਿਣ ਗਿਆਨ ਬਹੁਤੇ ਕਥਹੁ ਕਿਉ ਗੁਰ ਕੇ
ਸਬਦੁ ਬਿਨੁ ਭਰਮੁ ਖੁਲੈ ॥੫॥ ਨਿਆਉ ਸਾਚਾ ਕਹਹੁ ਸਬਦੁ ਸਿਉ ਮਿਲ ਰਹਹੁ ਏਕ ਹੀ
ਨਾਮੁ ਜੋ ਸਦਾ ਘੋਖੈ ॥ ਬੇਦ ਕਤੇਬ ਪੜਿ ਮਿਤ ਅਜਹੂ ਨ ਪਾਇਆ ਤੁਰਕ ਹਿੰਦੂ ਪੜੈ ਬਡੈ
ਧੋਖੈ ॥੬॥ ਬਦ ਅਮਲੀ ਗੈਰ ਮਹਲੀਆ ਬਦਗੋਈਆ ਦਿਲਹਿ ਤੇ ਦੂਰਿ ਕਰੁ ਦਿਲੁ
ਬਾਧੁ ਅਪਨਾ ਨ ਛੋ/ਡਿ ਖੂਲਾ ॥ [3]ਅਹਲ ਦਿਲ[3] ਹੋਇ ਰਹੁ ਬੁਰਾ ਕਿਸੀ ਨ ਕਹੁ ੨੭ (ੳ)
ਕਰਹੁ ਮਿਹਰ ਪਾਵਹੁ ਕਬੂਲਾ ॥੭॥ ਸਚੁ ਹੈ ਕਲਮਾ ਏਕੁ ਹੈ ਮਉਲਾ ਏਕ ਹੀ ਨਾਮੁ ਜੁਗ
ਜੁਗ ਮਕਾਮ ॥ ਗੁਫਤ[4] ਨਾਨਕੁ ਸੁਨਹੁ ਰੇ ਕਾਜੀ ਤਜਹੁ ਕੂੜੁ ਜੋ ਹੈ ਹਰਾਮ ॥੮॥ ਜਾ ਸੱਤਿ
ਦਿਨੁ ਗੁਜਰੇ ਤਾ ਬਾਬਾ ਉਠਿ ਚਲਿਆ ॥ ਤਬ ਖਾਨੁ ਫੇਰ ਅਰਦਾਸ ਕੀਤੀ ਨਾਨਕੁ ਜੀ
ਮੇਰੀ ਚਾਕਰੀ ਕਬੂਲ ਕਰਿ ॥ ਰਾਜੁ ਮਾਲੁ ਭਾਗੁ ਧਨੁ ਘੋੜੇ ਹਾਥੀ ਬਾਗੁ ਮਿਲਖ[5] ਜਰ[6]
ਜੇਵਰ ਖਜਾਨਾ ਸਭੁ ਤੁਸਾਡਾ ਹੈ ॥ ਤਬ ਬਾਬੇ ਰਾਗੁ ਰਾਮੁ ਕਲੀ ਵਿਚਿ ਸਬਦੁ ਉਠਾਇਆ ॥
ਰਾਗ ਰਾਮ ਕਲੀ ॥ ॥ [7]ਗੁਰ ਕਾ ਸਬਦੁ ਤੀਰ ਤਰਕਸ[8] ਮੈ ਕਰਿ ਕਮਾਣ ਬੀਚਾਰੰ ॥
ਸਹਜਿ ਸੁਰਿਤਿ ਸਮਸੇਰ[9] ਹਮਾਰੀ ਗਿਆਨ ਘੋੜਾ ਅਸਵਾਰੰ ॥੧॥ ਬਾਬਾ ਹਮੁ ਹਰਿ ਜੀ ਕੇ
ਚਾਕਰ ਲਾਗੈ ॥ ਮਨ ਮਹਿ ਚਿੰਤ/ ਰਹੀ ਨ ਕਾਈ ਦੂਖ ਭੂਖ ਭ੍ਰਮ ਭਾਗੇ ॥ ਰਹਾਉ ॥ ੨੭ (ਅ)
ਚਿਤੁ ਜੀਨ ਸੰਤੋਖੁ ਲਗਾਮੀ ਚਾਬਕੁ ਭੈਇ ਕਾ ਲਾਇਆ ॥ ਗੁਰੂ ਵਜੀਰੁ ਵਸੀਲਾ ਕੀਨਾ
ਚਿਹਰਾ ਨਾਮੁ ਲਿਖਾਇਆ ॥੨॥ ਪ੍ਰੇਮੁ ਪ੍ਰੀਤ ਕਾ ਜਾਮਨੁ ਦੀਨਾ ਤੁਰਤਿ ਬਰਾਤਿ ਲਿਖਾਈ ॥
ਭਗਤਿ ਅਲੂਫਾ[10] ਨਾਮੁ ਖਜਾਨਾ ਖਾਸ ਜਗੀਰੀ[11] ਪਾਈ ॥੩॥ ਜਾ ਕਾ ਜਮਾ ਬਹੁਤੁ ਖਰਚੁ
ਕਛੁ ਨਾਹੀ ਖਰੈ ਤਾਗੀਰ[12] ਨ ਕੋਈ ॥ ਕਹੁ ਨਾਨਕੁ ਐਸੀ ਉਮਦੀ ਖਿਜਮਤ ਬਿਨੁ ਭਾਗਾ
ਨਾਹੀ ਹੋਈ ॥੪॥ ॥ ਸਾਖੀ ਸੰਪੂਰਨ ਹੋਈ ॥[੬]॥ ਸਾਖੀ ਹੋਰ ਚਲੀ ॥

**[ਉਪਲ ਖਤ੍ਰੀਆਂ ਦੀ ਬਸਤੀ]** ॥ ਤਬ ਬਾਬਾ ਨਾਨਕੁ ਅਉਝੜਿ ਅਉਝੜਿ[13] ੨੮ (ੳ)

ਚਿਤ੍ਰ ੫

ਬਾਬਾ ਤੇ ਮਰਦਾਨਾ ਉਜਾੜ ਵਿਚ ਜਾ ਰਹੇ ਹਨ ।

ਚਲਿਆ ॥ = ॥ = ॥ / ਤਬ ਬਾਬਾ ਨਾਨਕ ਅਉਝੜਿ ਅਉਝੜਿ ਚਲਿਆ ॥ ਰਾਹੁ ਚਲੈ ੨੮ (ਅ)
ਨਾਹਿ [॥] ਵਸਦੀ ਵੜੇ ਨਾਹੀ ॥ ਮਰਦਾਨੇ ਨੂ ਜੇ ਕਦੀ ਭੁਖ ਲਗੇ ਤਾ ਬਾਬਾ ਪੂਛੈ
ਮਰਦਾਨਿਆ ਭੁਖ ਲਾਗੀ ਹੀ ॥ ਤਾ ਮਰਦਾਨਾ ਆਖੈ ਜੀ ਤੂ ਸਭੁ ਕੁਛ ਜਾਣ ਪਰਬੀਨੁ[14]
ਹੈ ॥ ਤਾ ਬਾਬੇ ਆਖਿਆ ਮਰਦਾਨਿਆ ॥ ਮਰਦਾਨੇ ਆਖਿਆ ਜੀ ਪਾਤਸਾਹਿ ॥
ਮਰਦਾਨਿਆ ਤੂ ਸਿਧੋ ਹੀ ਜਾਹਿ ਵਸਦੀ ਅੰਦਰਿ ਜਾਇ ਵੜੁ ॥ ਉਥੇ ਉਪਲ ਖਤ੍ਰੀ ਰਹਦੇ
ਹੈਨਿ ਤਿਸਦੇ ਘਰਿ ਜਾਇ ਖੜੋ ਚੁਪ ਚੁਪਾਤਾ ॥ ਮਰਦਾਨਿਆ ਹਿੰਦੂ ਮੁਸਲਮਾਨੁ ਸਭੁ

[1]ਪਕੜਨਾ । [2]ਝੂਠ । [3]ਦਿਲ ਵਾਲਾ, ਨੇਕ । [4]ਕਹਿਆ । [5]ਜਾਇਦਾਦ, ਧਨ-ਦੌਲਤ ।
[6]ਜ਼ਰ, ਸੋਨਾ । [7]ਇਹ ਸ਼ਬਦ ਗੁਰਬਾਣੀ ਨਹੀਂ ਹੈ । [8]ਭੱਥਾ । [9]ਤਲਵਾਰ ।
[10]ਤਨਖਾਹ, ਰੋਜ਼ੀਨਾ । [11]ਜਾਗੀਰ । [12]ਤਬਦੀਲੀ, ਪਰਿਵਰਤਨ । [13]ਉਜਾੜ ।
[14]ਪ੍ਰਵੀਣ, ਮਾਹਿਰ ।

ਆਇ ਪੈਰੀ ਪਵਹਿਗੇ ।। ਅਤੇ ਵਿਛਾਵਣੇ ਆਇ ਵਿਛਾਵਣਗੇ ।। ਛਤਰੀ ਅੰਮ੍ਰਿਤ ਬਹੁਤੁ
ਆਣਿ ਰਖਣਿਗੇ ।। ਕੋਈ ਰੁਪਈਏ ਆਣਿ ਰਖਣਿਗੇ ।। ਕੋਈ ਪਰਕਾਲੇ[1] ਆਣਿ
੨੯+੩੦ (ੳ) ਰਖਣਿਗੇ ।। ਕੋਈ ਪੂਛੈਗਾ ਭੀ ਨਾਹੀ ਜੋ ਤੂੰ ਕਿਥਹੁ ਆਇਆ ਹੈ/ ਮਰਜਾਦਾ[2] ਹੈ ।। ਤਾ
ਬਾਬੇ ਆਖਿਆ ਮਰਦਾਨਿਆ ਤੇਰੇ ਨੇੜੇ ਕਿਹੁ ਆਵਦਾ ਨਾਹੀ ।। ਉਦਰੁ ਨਾਹੀ ।। ਆਖੈ
ਕਿਆ ਉਦਰਾ ਨਾਹੀਂ ਘਤਿ ਮਾਰੇਹੁ ਉਜਾੜ ਵਿਚ ।। ਤਾ ਬਾਬੇ ਆਖਿਆ ਮਰਦਾਨਿਆ
ਅਸੀ ਉਜਾੜ ਵਿਚਿ ਨਾਹੀਂ ਅਸੀ ਵਸਦੀ ਵਿਚ ਅਸਾ ਹੇ ।। ਜਿਥੈ ਨਾਉ ਚਿਤ ਆਵਦਾ
ਅਸੇ ।। ਉਥੇ ਬਾਬਾ ਬੋਲਿਆ ਸਬਦੁ ਸਿਧ ਸਾਧਕ ਤੇਤੀਸ ਕਰੋੜ ਦੇਵਤੇ ਜੋਗੀ ਜਤੀ ਪੀਰ
ਪਿਕੰਬਰ ਇਸ ਨਾਵੈ ਨੂ ਢੂਢਦੇ ਫਿਰਦੇ ਹੈਨਿ ।। ਤਬ ਬਾਬੇ ਸਬਦ ਬੋਲਿਆ ਰਾਗੁ ਆਸਾ
ਵਿਚ ।। ਰਾਗੁ ਆਸਾ ।। ।। [3]ਦੇਵਤਿਆ ਦਰਸਨ ਕੇ ਕਾਰਣਿ[4] ਦੂਖ ਭੂਖ ਤੀਰਥੁ
ਕੀਏ ।। ਜੋਗੀ ਜਤੀ ਜੁਗਤਿ ਮਹਿ ਰਹਤੇ ਕਰਿ ਕਰਿ ਭਗਵਾ[5] ਭੇਖੁ ਭਏ ।।੧।। ਤਉ
ਕਾਰਣਿ [6]ਮੇਰੇ ਸਾਹਿਬੁ[6] ਰੰਗੁ ਰਤੇ ਦਰਵੇਸ ਭਏ ।। ਤੇਰੇ ਨਾਮੁ ਅਨੇਕਾ ਰੂਪ ਅਨੰਤਾ ਕਹਣ
੨੯+੩੦ (ਅ) ਨ ਜਾਈ ਤੇਰੇ ਗੁਣ ਤੇਰੇ [।। /੧ ।।] ਰਹਾਉ ।। [7]ਘਰਿ ਦਰਿ[7] ਮਹਿਲਾ ਹਸਤੀ ਘੋੜੇ
ਵੋ ਛੋਡ ਵਲਾਇਤ ਦੇਸ ਗਏ ।। ਪੀਰ ਪੈਕੰਬਰ ਸਾਲਕ ਸਾਦਕ ਛੋਡੀ ਦੁਨੀਆ ਥਾਇ
ਪਏ ।।੨।। ਸਾਦ ਸਹਜਿ ਸੁਖੁ ਰਸੁ ਕਸੁ ਤਜੀਅਲੇ ਕਪੜ ਛੋਡੇ ਚਮੜ ਲੀਏ ।। ਦੁਖੀਏ
ਦਰਦਵੰਦ ਦਰ ਤੇਰੇ ਨਾਇ ਰਤੇ ਦਰਵੇਸ ਭਏ ।।੩।। ਖਲੜੀ ਖਪਰੀ ਲਕੜੀ ਚਮੜੀ
ਸਖਾ ਸੂਤਿ[8] ਧੋਤੀ ਕੀਨੀ ।। ਤੂੰ ਸਾਹਿਬੁ ਹਉ ਸਾਂਗੀ ਤੇਰਾ ਪ੍ਰਣਵੈ ਨਾਨਕੁ [9]ਭਗਤਾ
ਜਾਇ[9] ਕੈਸੀ ।।੪।। ਤਬ ਬਾਬੇ ਆਖਿਆ ਮਰਦਾਨਿਆ ਤਉ ਬਿਨਾ ਬਾਣੀ ਸਰਿ ਨਾਹੀ
ਆਵਦੀ ।। ਤੂੰ ਸਬਦੁ ਚਿਤ ਕਰਿ ਕੈ ਰਬਾਬ ਵਜਾਇ ।। ਤਾ ਮਰਦਾਨੇ ਕਹਿਆ ਜੀ
ਮੇਰਾ ਘਟੁ ਭੁਖਿ ਨਾਲਿ ਮਿਲਿ ਗਇਆ ਹੈ ।। ਮੈ ਰਬਾਬੁ ਨਾਹੀ ਵਜਾਇ ਸਕਤਾ ।।
ਤਬ ਬਾਬੇ ਆਖਿਆ ਮਰਦਾਨਿਆ ਚਲ ਪਿਸੇ[10] ਕਿਸੇ ਵਸਦੀ ਜਾਹਿ ।। ਅਜੀ ਮੈ ਵਸਦੀ
੩੧ (ੳ) ਭੀ ਨਾਹੀ ਜਾਇ ਸਕ/ਤਾ ।। ਮੇਰਾ ਭੁਖਿ ਨਾਲਿ ਘਟਿ ਮਿਲ ਗਇਆ ਹੈ ।। ਹਉ ਮਰਦਾ
ਹਾ ਜੀ ।। ਬਾਬੇ ਆਖਿਆ ਹਉ ਤੈਨੂ ਮਰਣਿ ਨਾਹੀ ਦੇਂਦਾ ।। ਪਰੁ ਤੂੰ ਹੁਸੀਆਰੁ ਹੋਹੁ ।।
ਮਰਦਾਨੇ ਆਖਿਆ ਹਉ ਕਿਉਕਰਿ ਹੁਸੀਆਰੁ ਹੋਵਾ ਹਉ ਮਰਦਾ ਹਾ ।। ਮੈ ਥੀ ਤੁਰਣਿ
ਦੀ ਗਲਿ ਰਹੀ ਹੈ ।। ਤਾ ਬਾਬੇ ਆਖਿਆ ਇਸ ਰੁਖ ਦੇ ਫਲ ਤੂ ਖਾਹਿ ।। ਰਜਿ ਕਰਿ
ਜਿਤਣੇ ਤੂ ਖਾਇ ਸਕੇ ਤਿਤਣੇ ਤੂ ਖਾਇ ।। ਪਰ ਰਹਦੇ ਪਲੇ ਬਨੇ ਨਾਹੀ ।। ਤੂੰ ਜਾਣਹਿ ।।
ਮਰਦਾਣੇ ਆਖਿਆ ਭਲਾ ਹੋਵੈ ਜੀ ।। ਮਰਦਾਨਾ ਲਗਾ ਖਾਵਣੁ ਖਰੇ ਮਿਠੇ ਅੰਮ੍ਰਿਤ ਫਲ
ਹੈ ।। ਫਲਾ ਕਾ ਰਸੁ ਮਿਠਾ ਆਇਓਸੁ ਤਾ ਆਖਿਓਸੁ ਸਭੁ ਖਾਇ ਲਈ ।। ਫੇਰ ਹਥਿ
ਆਵਣਿਗੇ ਨਾਹੀ ਪਰੁ ਕਛੁ ਪਲੈ ਬਨਿ ਲਈ ।। ਫੇਰ ਕਿ ਜਾਪੇ ਹਥਿ ਆਵਣਿਗੇ ਕਿ ਨਾ ।।
੩੧ (ਅ) ਇਕਤੁ ਜਾਇ ਮਰਦਾਨੇ ਨੂ ਫੇਰ ਭੂਖਿ ਲਗੀ ਕਢਿ ਕਰਿ ਲਗਾ ਖਾਵਣਿ / ਜੋ ਮੁਹਿ
ਪਾਵਣਿ ਲਗਾ ਸੋ ਢਹਿ ਪਇਆ ।। ਬਾਬਾ ਦੇਖੇ ਤਾ ਮਰਦਾਨਾ ਪਿਛੈ ਢਹਿ ਪਇਆ ।।
ਬਾਬੇ ਆਖਿਆ ਮਰਦਾਨਿਆ ਕਿ ਹੋਇਆ ।। ਜੀਉ ਪਾਤਿਸਾਹਿ ਤੁਧੁ ਜੋ ਆਖਿਆ ਸੀ
ਫਲ ਖਾਇ ਕੈ ਪਲੈ ਬਨੈ ਨਾਹੀ ਸੋ ਮੈ ਮਿਠੇ ਲਗੇ ਖਾਧੇ ਭੀ ਅਰੁ ਪਲੇ ਭੀ ਬਨਿ ਲਏ ।।
ਜਾ ਭੁਖਿ ਲਗੀ ਤਾ ਮੈ ਕਢਿ ਖਾਵਣਿ ਲਗਾ ਤਾ ਮੇਰਾ ਬੁਰਾ ਹਾਲੁ ਹੋਇਆ ।।

---

[1]ਕਪੜੇ । [2]ਦਸਤੂਰ, ਰਿਵਾਜ । [3]ਸ਼ੁੱਧ ਪਾਠ ਲਈ ਦੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੫੮ ।
ਮੁਖ ਪਾਠ ਭੇਦ ਇੰਜ ਹਨ : [4]ਤਾਈ, [5]ਭਗਵੇ, [6]ਸਾਹਿਬਾ, [7]ਦਰ ਘਰ,
[8]ਸਿਖਾ ਸੂਤੁ, [9]ਜਾਤਿ [10]ਪਿਛੇ [?] ।

ਮਰਦਾਨਿਆ ਤਹੁ ਬੁਰਾ ਕੀਤਾ ਸੀ ਏਹੁ ਬਿਖ ਫਲ ਸੇ ।। ਪਰੁ ਵਚਨਿ[1] ਪਾਇ ਅੰਮ੍ਰਿਤ ਫਲ ਹੋਏ ਸੇ ।। ਤਾ ਮਰਦਾਨੇ ਆਖਿਆ ਸੁਭਾਨ[2] ਤੇਰੀ ਭਗਤਿ ਨੂੰ ਤੇਰੀ ਕਮਾਈ ਨੂੰ ।। ਅਸੀ ਡੂੰਮ ਮੰਗਿ ਪਿਨ ਖਾਧਾ ਲੋੜਹਿ ।। ਤੂੰ ਅਤੀਤੁ[3] ਮਹਾ ਪੁਰਖੁ ਖਾਹਿ ਭੀ ਨ ਖਾਹਿ ਭੀ ਵਸਦੀ ਭੀ[4] ਵੜਹਿ ਭੀ ਨ ਵੜਿਹ ਭੀ । ਕਿਉਕਰਿ ਤੁਧੁ ਨਾਲਿ ਰਹਾ ਅਸਾਨੂ
ਵਿਦਾ[5] ਕਰ ਜੀ ।। ਮਰਦਾਨਿਆ ਮੇਰੀ ਬਹੁਤ ਖੁਸੀ ਹੈ ਤੁ/ਧੁ ਊਪਰ ।। ਤੂ ਕਿਉ ਵਿਦਾ ੩੨ (ੳ)
ਮੰਗਦਾ ਹੈ ।। ਸੁਭਾਨ ਤੇਰੀ ਖੁਸੀ ਨੂੰ ਮੇਰੀ ਵਿਦਾ ਕਰ ਜੀ ਮੈ ਘਰਿ ਆਪਨੇ ਜਾਵਾ ।। ਬਾਬੇ ਆਖਿਆ ਕਿਵੈ ਰਹੇ ਭੀ ।। ਮਰਦਾਨੇ ਆਖਿਆ ਹਉ ਤਾ ਰਹਾ ਮੇਰੀ ਭੁਖ ਗਵਾਏ ।। ਜੋ ਤੇਰਾ ਅਹਾਰੁ[6] ਹੈ ਸੋ ਮੇਰਾ ਭੀ ਕਰਹਿ ।। ਤਾ ਹਉ ਤੇਰੇ ਨਾਲਿ ਰਹਾ ।। ਏਹੁ ਵਚਨੁ ਕਹਿ ਮੇਰੇ ਨਾਲਿ ਅਗੇ ਭੀ ਵਿਛੋੜਹਿ ਨਾਹੀ ਤਾ ਹਉ ਤੇਰੇ ਨਾਲਿ ਰਹਾ ।। ਏਹ ਵਚਨੁ ਕਰਹਿ ਮੇਰੇ ਨਾਲਿ ਅਗੇ ਭੀ ਵਿਛੋੜਹਿ ਨਾਹੀ ਤਾ ਹਉ ਤੇਰੇ ਨਾਲਿ ਰਹਾ ।। ਗੁਰੂ ਆਖਿਆ ਮਰਦਾਨਿਆ ਤੂ ਨਿਹਾਲੁ ਹੋਆ ।। ਦੀਨ ਭੀ ਦੁਨੀਆ ਭੀ [।।] ਮਰਦਾਨਾ ਉਠਿ ਪੈਰੀ ਪਇਆ ।। ਮਰਦਾਨੇ ਨੂੰ ਇਤਨੀਆ ਵਸਤੂ ਦਿਤੀਆ ।। ਮਰਦਾਨੇ ਮਥਾ ਟੇਕਿਆ ਟੇਕਦਿਆ ਸਾਥਿ [7]ਅਗਮੁ ਨਿਗਮ[7] ਕੀ ਸੋਝੀ ਹੋਈ ।। ਮਰਦਾਨਾ ਬਾਬੇ
ਨਾਲਿ ਲਗਾ ਫਿਰਨਿ ।। ਜਾ ਸੁਲਤਾਨਪੁਰੋ ਉਦਾਸ ਹੋਆ ।। ਤਾ ਬਰਸੀ / ਬਾਰੀ ਫਿਰ ੩੨ (ਅ)
ਪੰਜਾਬ ਕੀ ਧਰਤੀ ਆਇਆ ।। ਸਾਖੀ ਸੰਪੂਰਨਿ ਹੋਈ ।। [੭।।] ਸਾਖੀ ਹੋਰ ਚਲੀ ।।

ਚਿਤ੍ਰ ੬
ਬਾਬਾ ਆਪਣੇ ਮਾਤਾ ਪਿਤਾ ਨਾਲ ਹੈ ਤੇ ਲਾਗੇ ਬੈਠਾ
ਮਰਦਾਨਾ ਰਬਾਬ ਵਜਾ ਰਹਿਆ ਹੈ ।

**[ਗੋਸ਼ਟ ਮਾਤਾ ਪਿਤਾ ਨਾਲਿ]** / ਤਾ ਬਰਸੀ ਬਾਰੀ ਫਿਰ ਪੰਜਾਬ ਕੀ ਧਰਤੀ ੩੩ (ੳ)
ਆਇਆ ।। ਤਲਵੰਡੀਉ ਕੋਹਾ ਦੋਹੁ ਉਤੇ ਉਜਾੜਿ ਵਿਚ ਆਇ ਬੈਠਾ ।। ਇਕ ਘੜੀ ਰਹਿ ਕੇ ਮਰਦਾਨੇ ਅਰਦਾਸਿ ਕੀਤੀ ਜੁ ਜੀ ਪਾਤਿਸਾਹਿ ਮੈਨੂੰ ਹੁਕਮ ਹੋਵੈ ।। ਤਾ ਘਰਿ ਦੀ ਖਬਰ ਲਹਿ ਆਵਾ ।। ਦੇਖਾ ਅਸਾਡੇ ਆਦਮੀ ਰਹੇ ਹੈ ਕੇ[8] ਸਭੁ ਮੁਏ ਹੈਨ ।। ਤਬ ਬਾਬਾ ਹਸਿਆ [।।] ਹਸਿ ਕਰਿ ਆਖਿਉਸੁ ਮਰਦਾਨਿਆ ਤੇਰੇ ਆਦਮੀ ਮਰਹਿਗੇ ਤਾ ਅਸੀ ਸੰਸਾਰੁ ਕਿਉਕਰਿ ਰਖਹਿਗੇ ।। ਪਰੁ ਤੇਰੇ ਆਤਮੇ[9] ਆਵਦੀ ਹੈ ਤਾ ਤੂੰ ਜਾਹਿ ।। ਮਿਲ ਆਉ ।। ਪਰੁ ਅਸਾਡਾ ਨਾਉ ਲਏ ਨਾਹੀ ।। ਤਬ ਮਰਦਾਨਾ ਪੈਰੀ ਪੈਇ ਕਰਿ ਤਲਵੰਡੀ ਆਇਆ ।। ਜਾਇ ਘਰਿ ਵੜਿਆ ।। ਬਹੁਤ ਲੋਕੁ ਜੁੜਿ ਗਇਆ ।। ਸਭ ਕੋ ਆਖੇ ਜੋ ਮਰਦਾਨਾ ਡੂਮ ਹੈ ।। ਪਰੁ ਸਦਕਾ[10] ਬਾਬੇ ਨਾਨਕੁ ਦਾ ਹੈ ।। ਨਾਨਕੁ ਦਾ ਸਾਇਆ ਸੰਸਾਰਿ ਤੇ [ਆਇ]ਆ[11] ਹੈ ।। ਜੋ ਆਵਦਾ [12][ਹੈ ਸੋ ਆਇ ਪੈਰੀ ਪਵਦਾ
ਹੈ ।। ਤਬ][12]/ ਮਰਦਾਨਾ ਘਰੁ ਬਾਰੁ ਦੇਖ ਕਰਿ ਕਾਲੂ ਦੇ ਘਰਿ ਜਾਇ ਵੜਿਆ ।। ਵੇੜੇ ੩੩ (ਅ)

---

[1]ਵਰ । [2]ਸੁਬਹਾਨ, ਵਾਹਵਾ । [3]ਤਿਆਗੀ, ਫਕੀਰ । [4]ਇਹ ਪਦ ਵਾਧੂ ਪ੍ਰਤੀਤ ਹੁੰਦਾ ਹੈ । [5]ਛੁੱਟੀ ਦੇਣਾ । [6]ਭੋਜਨ, ਖਾਣਾ । [7]ਪਹੁੰਚ ਤੇ ਅਪਹੁੰਚ ਵਸਤਾਂ । [8]ਸ਼ੁੱਧ ਰੂਪ 'ਕਿ' ਹੈ । [9]ਜੀਅ ਵਿਚ । [10]ਕੁਰਬਾਨੀ; ਲਈ, ਕਾਰਣ । [11]ਇਥੇ ਪਾਠ ਮਿਟਿਆ ਹੋਇਆ ਸੀ । ਇਸ ਨੂੰ ਅਸਾਂ ਅਨੁਮਾਨ ਨਾਲ ਠੀਕ ਕੀਤਾ ਹੈ । [12]ਇਥੇ ਪਾਠ ਫਿਰ ਮਿਟਿਆ ਹੋਇਆ ਸੀ । ਇਸ ਨੂੰ ਅਸਾਂ ਲਗਾਂ ਮਾਤ੍ਰਾਂ ਦੇ ਨਿਸ਼ਾਨਾਂ ਤੋਂ ਅਤੇ ਪੁਰਾਤਨ ਜਨਮ ਸਾਖੀ ਦੀ ਮਦਦ ਨਾਲ ਪੂਰਾ ਕੀਤਾ ਹੈ ।

ਵਿਚ ਆਇ ਬੈਠਾ ॥ ਤ ਬਾਬੇ ਕੀ ਮਾਤਾ ਉਠਿ ਕਰਿ ਗਲਿ ਨੂ ਆਇ ਚੰਬੜੀ [॥] ਲਗੀ ਬੈਰਾਗ ਕਰਣਿ ॥ ਬੈਰਾਗੁ ਕਰਿ ਕੇ ਆਖਿਓਸੁ ਮਰਦਾਨਿਆ ਕਿਥਾਊ ਨਾਨਕੁ ਦੀ ਖਬਰ ਦੇਹ ॥ ਸਾਰੇ ਵੇੜੇ ਦੇ ਲੋਕੁ ਜੁੜਿ ਗਏ ॥ ਸਭੇ ਲੋਕੁ ਪੁਛਣਿ ਲਗੇ ॥ ਮਰਦਾਨੇ ਆਖਿਆ ਭਾਈ ਜੀ ਸੁਲਤਾਨੁਪੁਰ ਇਕਠੇ ਹੋਦੇ ਸੇ ॥ ਫਿਰ ਪਿਛਲੀ ਖਬਰ ਨਾਹੀ ॥ ਤਬ ਘੜੀ ਇਕੁ ਮਰਦਾਨਾ ਬਹਿ ਕਰਿ ਉਠਿ ਚਲਿਆ ॥ ਤਾ ਬਾਬੇ ਦੀ ਮਾਤਾ ਆਖਿਆ ਮਰਦਾਨਾ ਜੁ ਤੁਰਤ ਵੇੜੇ ਵਿਚੋ ਉਠਿ ਗਇਆ ਸੋ ਖਾਲੀ ਨਹੀਂ ॥ ਤਾ ਮਾਤਾ ਤੁਰਤਿ ਉਠਿ ਖੜੀ ਹੋਈ ॥ ਕੁਛ ਕਪੜੇ ਕਛ ਮਿਠਿਆਈ ਲੈ ਕਰਿ ਆਇ ਮਰਦਾਨੇ ਨੂੰ ਮਿਲੀ ॥ ਆਖਿਓਸੁ ਮਰਦਾਨਿਆ ਮੈਨੂ ਨਾਨਕ [1][ਮਿਲਾਇ ਤਾ ਮਰਦਾਨਾ
੩੪ (ੳ) ਚੁਪ ਕਰ ਰਹਿਆ][1] / ॥ ਉਥੋ ਜੋ ਚਲੇ ਤਾ ਆਵਦੇ ਆਵਦੇ ਜਾ ਕੋਹਾ ਦੋਹ ਤੇ ਆਏ ॥ ਤਾ ਅਗੋ ਬਾਬਾ ਉਠਿ ਕਰਿ ਆਇ ਮਾਤਾ ਦੀ ਪੈਰੀ ਪਇਆ ॥ ਮਾਤਾ ਲਗੀ ਬੈਰਾਗੁ ਕਰਣਿ ॥ ਸਿਰੁ ਚੁੰਮਿਓਸੁ ॥ ਆਖਿਓਸੁ ਹਉ ਵਾਰੀ ਹਉ ਵਾਰੀ ਬੇਟਾ ਤੁਧੁ ਵਿਟਹੁ ਹਉ ਵਾਰੀ ਤੇਰੇ ਦਰਸਨ ਵਿਟਹੁ ਵਾਰੀ ਤੁਧੁ ਮੈਨੂ ਨਿਹਾਲੁ ਕੀਤਾ ਆਪਣਾ ਮੁਹੁ ਦਿਖਾਲਿਆ ॥ ਤਬ ਮਾਤਾ ਕੇ ਹੇਤ[2] ਕਰਿ ਕੇ ਬਾਬਾ ਲਗਾ ਬੈਰਾਗੁ ਕਰਣਿ ॥ ਬੈਰਾਗੁ ਕਰ ਕੈ ਕਹਿਓਸੁ ਮਰਦਾਨਿਆ ਰਬਾਬੁ ਵਜਾਇ ॥ ਮਰਦਾਨੇ ਰਬਾਬ ਵਜਾਇਆ ॥ ਰਾਗੁ ਵਡਹੰਸ ਵਿਚ ਬਾਬੇ ਸਬਦਿ ਉਠਾਇਆ ॥ ॥ ਰਾਗੁ ਵਡਹੰਸੁ ॥ ॥

[3]ਅਮਲੀ ਅਮਲੁ ਨ [4]ਅੰਮੜੇ ਮਛਲੀ[4] ਨੀਰ ਨ ਹੋਇ ॥ ਜੋ ਰਤੇ ਸਹਿ ਆਪਣੇ ਤਿਨ ਭਾਵੈ ਸਭ ਕੋਇ ॥ ਹਉ ਵਾਰੀ ਵੰਞਾ ਖਨੀਏ ਵੰਞਾ ਤਉ ਸਾਹਿਬ ਕੇ ਨਾਵੇ ॥ ਰਹਾਉ ॥
੩੪ (ਅ) ਸਾਹਿਬੁ ਸੁਫਲਿਓ / ਰੁਖੜਾ ਅੰਮ੍ਰਿਤ ਜਾ ਕਾ ਨਾਉ ॥ ਜਿਨ ਪੀਆ ਸੇ ਤ੍ਰਿਪਤ ਭਏ ਹਉ ਤਿਨ ਕੁਰਬਾਣੇ[5] ਜਾਉ ॥ ੨ ॥ ਮੈ ਕੀ ਨਦਰਿ ਨ ਆਵਹੀ ਵਸਹਿ ਹਭੀਆ ਨਾਲਿ ॥ ਤਿਖਾ ਤਿਹਾਏ[6] ਕਿਉ ਲਹੈ ਜ ਸਰ ਭੀਤਰਿ ਪਾਲਿ ॥ ੩ ॥ ਨਾਨਕੁ ਤੇਰਾ ਬਾਣੀਆ ਤੂੰ ਸਾਹਿਬੁ ਮੇਰੀ[7] ਰਾਸੁ ॥ ਮਨ ਤੇ ਧੋਖਾ ਤ ਲਹੈ ਜਾ ਸਿਫਤ ਕਰੀ ਅਰਦਾਸਿ ॥ ੪ ॥

ਮਾਤਾ ਜੀ ਮਿਠਿਆਈ ਕਪੜੇ ਅਗੇ ਰਖੇ [॥] ਆਖਿਓਸੁ ਬਚਾ ਤੂੰ ਖਾਹਿ ॥ ਬਾਬੇ ਜੀ ਆਖਿਆ ਜੀ ਹਉ ਰਜਿਆ ਹਾ ॥ ਮਾਤਾ ਆਖਿਆ ਬਚਾ ਤੂ ਕਿਤ ਖਾਧੇ ਰਜਿਆ ਹੈ ॥ ਤਾ ਬਾਬੇ ਆਖਿਆ ਮਰਦਾਨਿਆ ਰਬਾਬੁ ਵਿਚ ਸਿਰੀ ਰਾਗੁ ਵਜਾਇ ॥ ਮਰਦਾਨੇ ਸ੍ਰੀ ਰਾਗੁ ਕੀਤਾ ॥ ਬਾਬਾ ਸਬਦੁ ਬੋਲਿਆ ॥ ਸ੍ਰੀ ਰਾਗੁ ॥ [8]ਸਭ ਰਸੁ ਮਿਠੇ [9]ਮੰਨਿਆ
੩੫ (ੳ) ਸੁਣਿਆ[9] ਸਾਲੋਣੇ ॥ ਖਟ ਤੁਰਸੀ ਮੁਖਿ ਬੋਲਣਾ ਮਾਰ/ਣਿ ਨਾਦ ਕੀਏ ॥ ਛਤੀ੍ ਅੰਮ੍ਰਿਤੁ ਭਾਉ ਏਕ ਜਿਨ ਕਉ ਨਦਰ ਕਰੇਇ ॥ ੧ ॥ [10]ਮਾਤਾ ਹੁਣਿ[10] ਖਾਨਾ ਖੁਸੀ ਖੁਆਰੁ ਜਿਤੁ ਖਾਧੇ ਤਨੁ ਪੀੜੀਐ ਮਨ ਮਹਿ ਚਲਹਿ ਬਿਕਾਰੁ ॥ ਰਹਾਉ ॥ ਤਾ ਮਾਤਾ ਫੇਰ ਆਖਿਆ ਏਹੁ ਖਿਲਕਾ[11] ਗਲੋ ਲਾਹਿ ਨਵੇ ਕਪੜੇ ਪਹਰ ॥ ਤਾ ਬਾਬੇ ਦੂਜੀ ਪਉੜੀ ਕੀਤੀ [॥] [12]ਪੈਨਣੁ ਰਤਾ[12] ਮਨੁ ਰਤਾ ਸੁਪੇਦੀ ਸਤੁ ਦਾਨੁ ॥ ਨੀਲੀ ਸਾਹੀ[13]

---

[1]ਇਹ ਪਾਠ ਵੀ ਪੱਤਰਾ ਫਟਿਆ ਹੋਣ ਕਾਰਣ ਪੁਰਾਤਨ ਜਨਮ ਸਾਖੀ ਤੋਂ ਲੈ ਕੇ ਪਾਇਆ ਹੈ। ਲਗਾਂ ਮਾਤ੍ਰਾਂ ਦੇ ਨਿਸ਼ਾਨਾਂ ਤੋਂ ਇਸ ਦੀ ਪੁਸ਼ਟੀ ਹੋ ਜਾਂਦੀ ਹੈ। [2]ਪ੍ਰੇਮ, ਪਿਆਰ। [3]ਸ਼ੁੱਧ ਪਾਠ ਲਬੀ ਦੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੫੭। ਕੁਝ ਕੁ ਪਾਠਾਂਤਰ ਇਸ ਪ੍ਰਕਾਰ ਹਨ : [4]ਅੰਬੜੇ ਮਛੀ, [5]ਬਲਿਹਾਰੈ, [6]ਤਿਹਾਇਆ, [7]ਮੈ। [8]ਇਸ ਸ਼ਬਦ ਦਾ ਸ਼ੁੱਧ ਪਾਠ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੬ ਉਪਰ ਪ੍ਰਾਪਤ ਹੈ। ਕੁਝ ਪਾਠ-ਭੇਦ ਅਗੇ ਦਿਤੇ ਅਨੁਸਾਰ ਹਨ : [9]ਮੰਨਿਐ ਸੁਣਿਐ, [10]ਬਾਬਾ ਹੋਰ। [11]ਗੋਦੜੀ। [12]ਇਸ ਪਉੜੀ ਦੇ ਪਾਠਾਂਤਰ ਇੰਜ ਹਨ : ਰਤਾ ਪੈਨਣੁ [13]ਸਿਆਹੀ।

[1]ਕਦ ਪਰ[1] ਕਰਣੀ ਪਹਰਣੁ ਪਹਰ ਧਿਆਨੁ ॥ ਕਮਰਬੰਧੁ ਸੰਤੋਖ ਕਾ ਧਨੁ ਜੋਬਨ ਤੇਰਾ ਨਾਉ[2] ॥ ੨ ॥ ਮਾਤਾ[3] ਹੋਰੁ ਪੈਨਣੁ ਖੁਸੀ ਖੁਆਰੁ ਜਿਤੁ ਪੈਧੇ ਤਨੁ ਪੀੜੀਐ ਮਨ ਮਹਿ ਚਲਹਿ ਬਿਕਾਰੁ ॥ ਰਹਾਉ ॥ ਕਾਲੂ ਨੂ ਖਬਰ ਹੋਈ ਕਾਲੂ ਘੋੜੀ ਚੜਿ ਕਰਿ ਆਇਆ [॥] ਬਾਬਾ ਨਾਨਕੁ ਪੈਰੀ ਆਇ ਪਇਆ ॥ ਨਮਸਕਾਰੁ ਕੀਤੋਸੁ ॥ ਤਾ ਕਾਲੂ ਲਗਾ ਬੈਰਾਗ
ਕਰਣਿ / ॥ ਕਹਿਉਸੁ ਨਾਨਕਾ ਤੂੰ ਘੋੜੀ ਚੜਿ ਕਰਿ ਘਰਿ ਚਲੁ ॥ ਤਾ ਬਾਬੇ ਕਹਿਆ ੩੫ (ਅ)
ਪਿਤਾ ਜੀ ਘੋੜੇ ਮੇਰੇ ਕੰਮ ਨਾਹੀ ਆਵਦੇ ॥ ਤਾ ਬਾਬੇ ਤੀਜੀ ਪਉੜੀ ਆਖੀ ॥ ਘੋੜੇ ਪਾਖਰ ਸੁਇਨੇ ਸਾਖਤ ਬੂਝਣਿ ਤੇਰੀ ਵਾਟ ॥ ਤਰਕਸ ਤੀਰ ਕਮਾਣ ਸਾਂਗ ਤੇਗਬੰਦ ਗੁਣ ਧਾਤੁ ॥ ਵਾਜਾ ਨੇਜਾ ਪਤਿ ਸਿਉ ਪਰਗਟੁ ਕਰਮੁ ਤੇਰਾ ਮੇਰੀ ਜਾਤਿ ॥ ੩ ॥ ਬਾਬਾ ਹੋਰ ਚੜਣਾ ਖੁਸੀ ਖੁਆਰੁ ॥ ਜਿਤੁ ਚੜਿਆ[4] ਤਨੁ ਪੀੜੀਐ ਮਨੁ ਮਹਿ ਚਲਹਿ ਬਿਕਾਰੁ ॥ ਰਹਾਉ ॥ ਤਬ ਕਾਲੂ ਕਹਿਆ ਬਚਾ ਇਕੁ ਵਾਰੀ ਤੂੰ ਘਰਿ ਚਲੁ ॥ ਅਸਾਂ ਨਵੇ ਘਰਿ ਪਾਏ ਹੈ ਤੂੰ ਦੇਖੁ ਚਿਰੀ ਪਿਛੋ ਆਇਆ ਹੈ ॥ ਤੇਰਾ ਪਰੁਵਾਰੁ ਹੈ ਤੂੰ ਮਿਲ ਗਿਲੁ ਬਹੁ ਉਠਿ ਕੋਈ ਦਿਹਾੜਾ ਰਹੁ ॥ ਅਸਾਇਸ[5] ਕਰੁ ਤੇਰੀ ਖੁਸੀ ਹੋਸੀ ਤਾ ਫੇਰ
ਜਾਈ ॥ ਬਾਬੇ ਚਉਥੀ ਪਉੜੀ / ਆਖੀ ॥ ਘਰਿ ਮੰਦਰ ਖੁਸੀ ਨਾਮੁ ਕੀ ਨਦਰਿ[6] ਤੇਰੀ ੩੬ (ੳ)
ਪਰਵਾਰੁ ॥ ਹੁਕਮੁ ਸੋਈ ਤੁਧੁ ਭਾਵਸੀ ਹੋਰ ਆਖਣੁ ਬਹੁਤ ਅਪਾਰੁ ॥ ਨਾਨਕੁ ਸਚਾ ਪਾਤਿਸਹੁ ਪੁਛ ਨ ਕਰੇ ਬੀਚਾਰੁ ॥ ੪ ॥ ਬਾਬਾ ਹੋਰੁ ਸਉਣਾ ਖੁਸੀ ਖੁਆਰੁ ॥ ਜਿਤੁ ਸੁਤੈ ਤਨੁ ਪੀੜੀਐ ਮਨ ਮਹਿ ਚਲਹਿ ਬਿਕਾਰੁ ॥ ਰਹਾਉ ॥ ਤਬ ਬਾਬੇ ਕਹਿਆ ਪਿਤਾ ਜੀ ਮਾਤਾ ਜੀ ਅਸੀ ਜੋ ਆਏ ਅਸਾ ਸੋ ਤੁਸਾ ਪਾਸਿ ਆਵਹਗੇ ॥ ਪਰੁ ਤੁਸੀ ਹੁਣਿ ਆਖਿਆ ਮੰਨਿ ਲੇਹੁ ॥ ਅਸਾਡਾ ਆਤਮਾ ਅਜੇ ਉਦਾਸੁ ਹੈ ॥ ਤਾ ਮਾਤਾ ਆਖਿਆ ਮੇਰਾ ਕਿਉਕਰਿ ਸੰਤੋਖੁ ਆਵੈ ॥ ਤੂੰ ਬਰਸੀ ਬਾਰੀ ਉਦਾਸੁ ਕਰਿ ਆਇਆ ਹੈ ॥ ਅਤੈ ਭੀ ਨਾਹੀ ਘਰਿ ਚਲਿਦਾ ॥ ਮੇਰਾ ਮਨੁ ਕਿਉ ਕਰਿ ਸੰਤੋਖੀਐ ॥ ਤਾ ਬਾਬੇ ਆਖਿਆ
ਮਾਤਾ ਜੀ ਮੇਰੇ ਵਚਨਿ ਕਰਿ ਤੁਸਾ ਨੂ ਸੰਤੋ/ਖ ਆਵੈਗਾ ॥ ਤਬ ਮਾਤਾ ਚੁਪ ਕਰਿ ੩੬ (ਅ)
ਰਹੀ ॥ ਤਬ ਬਾਬਾ ਜੀ ਉਥਹੁ ਚਲਿਆ ॥ ਸਾਖੀ ਸੰਪੂਰਨ ਹੋਈ ॥ [੯] ॥ ਸਾਖੀ ਹੋਰ ਚਲੀ ॥

ਚਿਤ੍ਰ ੭

ਉਪਰ ਬਾਬਾ ਨਾਨਕ ਤੇ ਅਬਦੁਲ ਰਹਮਾਨ ਬੈਠੇ ਹਨ ।

ਹੇਠਾਂ ਮੀਆਂ ਮਿੱਠਾ ਤੇ ਮਰਦਾਨਾ ਬੈਠੇ ਹਨ ।

**ਗੋਸਟ ਅਬਦਲ ਰਹਮਾਨ ਨਾਲਿ / ॥ = ॥ = ॥** ਸਾਹ ਅਬਦਲ ਰਹਮਾਨ ੩੭ (ੳ)
ਨਾਲਿ ਗੋਸਟ ਹੋਈ [॥] ਬਹੁਤੁ ਪਰਚੇ ਆਪਿ ਵਿਚਿ ਰੰਗੀਨ[7] ਹੋਇ ਗਏ ॥ ਤਾ ਸਾਹ ਅਬਦਲ ਰਹਮਾਨ ਆਖਿਆ ਜੋ ਐਸੀ ਸਰਫਰਾਜੀ[8] ਹੋਈ ਦੀਦਾਰੁ ਖੁਦਾਇ ਦੇ ਪਿਆਰੇ ਦਾ ਹੋਇਆ ॥ ਕਛੁ ਤਾਲਿਆ[9] ਨੇਕ ਆਹੇ ਅਸਾਂਡੀ ਸਆਦਤ[10] ਆਹੀ ॥ ਸਾਹ ਅਬਦਲ ਰਹਮਾਨ ਉਠਿ ਅਪਣੇ ਘਰਿ ਆਇਆ ॥ ਅਗੋ ਮੀਆ ਮਿਠਾ ਮੁਰੀਦ ਸਾਹ ਕਾ ਥਾ ॥ ਮਿਲਿਆ ॥ ਆਖਿਉਸੁ ਸਾਹ ਜੀ ਅਜੁ ਤਾ ਬਹੁਤੁ ਲਾਲ ਰੰਗੀਨੁ ਹੋਇ

---

[1]ਗੁਰਬਾਣੀ ਪਾਠ : ਕਦਾ, [2]ਨਾਮ, [3]ਬਾਬਾ, [4]ਚੜਿਐ । [5]ਆਰਾਮ । [6]ਮਿਹਰ, ਬਖਸ਼ਿਸ਼
[7]ਪ੍ਰਸੰਨ, ਖੁਸ਼ । [8]ਮਾਨ, ਆਦਰ । [9]ਸਤਾਰਾ, ਭਾਗ । [10]ਚੰਗੇ ਭਾਗ ।

ਆਏ ਹੋ ।। ਸਾਹ ਆਖਿਆ ਜੁ ਅਜੁ ਇਕੁ ਖੁਦਾਇ ਕਾ ਲਾਲੁ ਮਿਲਿਆ ।। ਸੋ ਤਿਸ ਕੇ
ਦਰਸਨ ਲਗੇ ਅਸੀ ਲਾਲੁ ਹੋਇ ਆਏ ਆਹੇ । ਨਾਨਕੁ ਨਾਉ ਹੈਸੁ ਤੂੰ ਭੀ ਜਾਹਿ ਦੀਦਾਰੁ
੩੭ (ਅ) ਕਰਿ ਆਉ ।। ਕੁਛ ਫੈਜ[1] ਪਹੁਚੇਗਾ ।। ਮੀਆ ਮਿਠਾ ਗਇਆ ।। / ਜਾ ਬਾਬੇ ਦੇ ਘਰਿ
ਲਗਾ ਵੜਣਿ ਤਾ ਅਗੇ ਮਰਦਾਨਾ ਸਿਰੀ ਰਾਗੁ ਵਿਚ ਸਬੁਦ ਗਾਵਦਾ ਥਾ ।। ਏਹ ਕਲੀ[2]
ਮਰਦਾਨੇ ਦੇ ਮੁਹ ਆਹੀ ।। ਕਲੀ ।। [3]ਪੰਖੀ [4]ਹੋਵਾਂ ਉਡਰਾ[4] ਸੈ ਅਸਮਾਨੀ ਜਾਉ ।।
[5]ਜਾਦਾ ਨਦਰਿ ਨ ਆਵਹੀ[5] ਨਾ ਕਿਛੁ ਪੀਆ ਨ ਖਾਇ[6] ।। ਭੀ ਤੇਰੀ ਕੀਮਤਿ ਨ
ਪਵੈ ਤੇਰਾ[7] ਕੇਵਡ ਆਖਾ ਨਾਉ ।। ਮੀਆ ਮਿਠਾ ਪਿਛਲੀ ਪੈਰੀ ਫੇਰ ਫਿਰਿਆ ।।
ਅਪਣੇ ਪੀਰ ਪਾਸਿ ਆਇਆ ।। ਪੀਰੁ ਦੇਖੇ ਤਾ ਕਿਆ ਦੇਖੇ ਜੁ ਮੀਆ ਮਿਠਾ ਮੂੜੀ[8]
ਭੰਗੁ ਪਾਇ ਆਇਆ ।। ਲਾਹੇ ਕਾਰਣਿ ਗਇਆ ਸਾ ਮੂੜੀ ਧੋਖਾ ਪਾਇਉਸੀ ।। ਪੀਰ
ਪੁਛਿਆ ਮੀਆ ਦੀਦਾਰੁ ਕੀਤੋ ।। ਆਖਿਉਸ ਪੀਰ ਸਲਾਮਤਿ ਕਿਆ ਦੀਦਾਰੁ ਕਰਾਹੇ
ਉਥੇ ਸਭੁ [9]ਕੁਫਰੋ ਕੁਫਰ[9] ਵਖਾਣੀਦਾ ਹੈ ।। ਤੂੰ ਭਲੀ ਤਰੀਫ ਕਰਦਾ ਆਹੋ ।। ਪੀਰ
ਪੁਛਿਆ ਕਿਆ ਕੁਫਰੁ ਵਖਾਣੀਦਾ ਥਾ ।। [ਮੀ]ਏ ਆਖਿਆ ਜੁ ਅਗੇ ਏਹੁ ਬੈਤੁ ਗਾਵਦੇ
੩੮ (ੳ) ਸੇ ।। / ਪੰਖੀ ਹੋਵਾ ਉਡਰਾ ਸੈ ਅਸਮਾਨੀ ਜਾਉ । ਜਾਦਾ ਨਦਰੀ ਨ ਆਵਹੀ ਨ ਕਿਛੁ
ਪੀਆ ਨਾ ਖਾਉ ।। ਭੀ ਤੇਰੀ ਕੀਮਤਿ ਨਾ ਪਵੈ ਤੇਰਾ ਕੇਵਡ ਆਖਾ ਨਾਉ ।। ਪੀਰ ਜੀ
ਅਸਾਡੇ ਹਿਸਾਬੁ ਅੰਦਰ ਸਭੁ ਚਉਦਹ ਤਬਕ[10] ਹੈ ।। ਸਤਿ ਹੇਠਿ ਹੈ ਸਤਿ ਉਪਰ ਹੈ ।।
ਅਤੇ ਏਹੁ ਕਿਤਣਾ ਕੁਫਰੁ ਸੈ ਅਸਮਾਨਾ ਦਾ ਵਿਖਾਣਦਾ[11] ਹੈ ।। ਸੈ ਅਸਮਾਨ ਕਿਥੇ
ਹੈਨਿ ।। ਪੀਰ ਆਖਿਆ ਬਚਾ ਭੁਲੋ ਕਿਉ ।। ਬਚਾ ਅਸਾ ਤੁਸਾ ਨੂੰ ਚਉਦਹ ਤਬਕਾ
ਦੀ ਖਬਰ ਹੈ ਅਰੁ ਉਨਾ ਨੂੰ ਸੈ ਤਬਕਾ ਦੀ ਖਬਰ ਹੈ ਭੀ ਆਖਦੇ ਹੈਨਿ ।। ਜੁ ਭੀ ਤੇਰੀ
ਕੀਮਤਿ ਨ ਪਵੈ ਤੇਰਾ ਕੇਵਡ ਆਖਾ ਨਾਉ ।। ਚਲੁ ਮੇਰੇ ਨਾਲਿ ਤੇਰਾ ਗੁਨਾਹ ਮਾਫ਼
ਕਰਾਇ ਆਵਾ ।। ਸਾਹ ਅਦਰਾਹਮ[12] ਮੀਏ ਮਿਠੇ ਤਾਈ ਅਪਣੇ ਸਾਥਿ ਬਾਬੇ ਪਾਸਿ ਲੈ
ਆਇਆ ।। ਆਇ ਕੇ ਪੈਰੀ ਪਾਇਉਸੁ ।। ਬੇਨਤੀ ਲਗਾ ਕਰਣਿ ।। ਬਾਬਾ ਜੀ ਇਸ ਦਾ
੩੮ (ਅ) ਗੁਨਾਹੁ ਮਾਫ ਕਰੀਐ ਦੋ/ਸਤੀ ਖੁਦਾਇ ਦੀ ।। ਤਾ ਬਾਬੇ ਆਖਿਆ ਸਾਹ ਜੀ ਅਸਾ
ਇਸ ਨੂੰ ਡਿਠਾ ਭੀ ਨਾਹੀ ।। ਤਾ ਸਾਹ ਕਹਿਆ ਬਾਬਾ ਜੀ ਏਹੁ ਅਪਣੀ ਨਿਯਤ ਪਿਛੇ
ਮਾਰਿਆ ਗਇਆ ਹੈ ।। ਵਾਸਤੇ ਸਾਈ ਦੇ ਇਸ ਦੀ ਤਕਸੀਰ[13] ਸਾਹਿਬੁ ਬਖਸਣਿ ਏਹ
ਭੁਲਾ ਹੈ ।। ਸਾਹਿਬ ਬਖਸੰਦ ਹੈਨਿ ।। ਤਾਂ ਬਾਬੇ ਕਹਿਆ ਜੈਸੀ ਨੀਯਤ ਤੈਸੀ ਮੁਰਾਦ
ਜੈਸਾ ਕੋਈ ਕਰੇਗਾ ਤੈਸਾ ਪਾਵੇਗਾ ।। ਫੇਰ ਸਾਹੁ ਕਹਿਆ ਬਾਬਾ ਜੀ ਫੇਰ ਮਾਰਿਉ ।।
[14]ਅਜ ਬਰਾ[ਇ] ਖੁਦਾਇ[14] ਏਹੁ ਗੁਨਾਹਗਾਰੁ ਹੈ ਮਾਫ ਕਰਹੁ ।। ਸਰਣਿ ਪਰੇ ਕੀ ਲਾਜ
ਹੈ । ਇਸ ਦੀ ਤਕਸੀਰ ਪਿਛੇ ਨ ਜਾਹੋ ਆਪਣੇ ਕਰਮ[15] ਦੇ ਉਪਰਿ ਨਜਰਿ ਕਰਹੁ ।।
ਤਾ ਫੇਰ ਬਾਬੇ ਦੀ ਪੈਰੀ ਪਾਇਆ ।। ਬਾਬੇ ਥਾਪੀ ਮਾਰੀ[।।] ਬਖਸਿਆ ।। ਬਾਬੇ ਮਰਦਾਨੇ
ਨੂੰ ਆਖਿਆ ਸਬਦੁ ਗਾਉ ।। ਮਰਦਾਨੇ ਨੇ ਸ੍ਰੀ ਰਾਗੁ ਗਾਵਿਆ ।। ।। ਸਿਰੀ ਰਾਗੁ[16] ।।/

---

[1]ਫ਼ੈਜ਼, ਲਾਭ । [2]ਕਾਵਿ-ਟੁਕੜੀ । [3]ਪੂਰੇ ਸ਼ਬਦ ਲਈ ਦੇਖੋ ਸ੍ਰੀ ਗੁ. ਗ੍ਰੰ. ਸਾ: ਪੰਨਾ ੧੪ । ਪਾਠਾਂਤਰ ਇਸ ਪ੍ਰਕਾਰ ਹਨ : [4]ਹੋਇ ਕੈ ਜੇ ਭਵਾ, [5]ਨਦਰੀ ਕਿਸੇ ਨ ਆਵਊ, [6]ਖਾਉ, [7]ਹਉ । [8]ਮੂਲ ਰਾਸ਼ੀ, ਪੂੰਜੀ । [9]ਝੂਠੋ ਝੂਠ, ਕੋਰਾ ਝੂਠ । [10]ਖੰਡ, ਭੂਖੰਡ । [11]ਬਿਆਨ ਕਰਦਾ ਹੈ । [12] 'ਅਬਦੁਲ ਰਹਮਾਨ' ਦਾ ਵਿਕ੍ਰਿਤ ਰੂਪ ਹੈ । [13]ਗੁਨਾਹ । [14]ਰਬ ਦੇ ਵਾਸਤੇ । [15]ਮਿਹਰ, ਪ੍ਰਸਾਦ । [16]ਸ਼ੁੱਧ ਪਾਠ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੪ ਉਤੇ ਪ੍ਰਾਪਤ ਹੈ । ਮੁਖ ਪਾਠ-ਭੇਦ ਅਗਲੇ ਪੰਨੇ ਤੇ ਦਿੱਤੇ ਅਨੁਸਾਰ ਹਨ :

ਕੋਟਿ ਕੋਟੀ ਮੇਰੀ ਆਰਜਾ ਪਉਣ ਪਾਣੀ[1] ਅਪਿਆਉ ॥ ਚੰਦ ਸੂਰਜੁ ਦੁਇ ਗੁਫਾ[2] ਨ ਦੇਖਾ ੩੯ (ੳ)
ਸੁਪਨੇ ਸਉਣ ਨ ਠਾਉ[3] ॥ ਭੀ ਤੇਰੀ ਕੀਮਤਿ ਨਾ ਪਵੈ ਤੇਰਾ ਕੇ ਵਡ ਆਖਾ ਨਾਉ ॥ ੧ ॥
ਸਚਾ ਨਿਰੰਕਾਰੁ ਨਿਜ ਥਾਉ[4] ॥ ਸੁਣਿ ਸੁਣਿ ਆਖਣਿ ਆਖਣਾ ਜੇ ਭਾਵੈ ਕਰੇ ਤਮਾਉ[5] ॥
ਰਹਾਉ ॥ ਕੁਸਾ ਕਟੀਆ ਵਾਰ ਵਾਰ ਪੀਸਣਿ ਪੀਸਾ ਪਾਉ[6] ॥ ਅਗੀ ਸੇਤੀ ਜਾਲੀਆ ਭਸਮ
ਸੇਤੀ ਰਲਿ ਜਾਉ ॥ ਭੀ ਤੇਰੀ ਕੀਮਤਿ ਨ ਪਵੈ ਤੇਰਾ[7] ਕੇ ਵਡੁ ਆਖਾ ਨਾਉ ॥ ੨ ॥
ਪੰਖੀ ਹੋਇ ਕਰਿ[8] ਉਡਰਾ[9] ਸੈ ਅਸਮਾਨਾ[10] ਜਾਉ ॥ [11]ਜਾਦਾ ਨਦਰਿ[11] ਨ ਆਵਹੀ[12] ਨ
ਕਛੁ ਪੀਆ ਨਾ ਖਾਉ ॥ ਭੀ ਤੇਰੀ ਕੀਮਤਿ ਨਾ ਪਵੈ ਤੇਰਾ ਕੇ ਵਡ ਆਖਾ ਨਾਉ ॥ ੩ ॥
ਨਾਨਕੁ ਕਾਗਤਿ[13] ਕੈ[14] ਮਣਾ ਲਿਖ[15] ਪੜਿ [16]ਬੁਝਣਿ ਭਾਰੁ[16] ॥ ਮਸੁ ਤੋਟਿ ਨ ਆਵਈ
ਲਿਖਣ[17] ਪਉਣੁ ਚਲਾਉ ॥ ਭੀ ਤੇਰੀ ਕੀਮਤਿ ਨਾ ਪਵੈ ਤੇਰਾ[18] ਕੇ ਵਡ ਆਖਾ
ਨਾਉ ॥੪॥/ [19][ਸਾਖੀ ਸੰਪੂਰਨ ਹੋਈ ॥੯॥ ਸਾਖੀ ਹੋਰ ਚਲੀ ॥] ੩੯ (ਅ)

**[ਸਾਖੀ ਰਾਖਸ਼ ਨਾਲਿ ਹੋਈ ॥]**/ ਬਾਬਾ ਉਥਾਊ ਹੋਰ ਅਗੇਰੇ ਚਲਿਆ ॥

ਚਿਤ੍ਰ ੮

ਤਪਦਾ ਕੜਾਹਾ, ਰਾਖਸ਼, ਬਾਬਾ ਨਾਨਕ ਤੇ ਮਰਦਾਨਾ

ਚਲਦਿਆਂ ਚਲਦਿਆਂ/ ਮਹਾ ਉਦਿਆਨ ਵਿਚ ਰਾਹ ਭੁਲੇ ॥ ਜਾਦੇ ਜਾਦੇ ਇਕ ਰਾਕਸ਼ ੪੦ (ੳ)
ਦੀ ਝੰਗੀ[20] ਉਤੇ ਜਾਇ ਪਏ ॥ ਤਾ ਕਿਆ ਦੇਖਣ ਜੋ ਕੜਾਹਾ ਤੇਲ ਦਾ ਤਾਇਦਾ ਹੈ ॥
ਅਤੇ ਬਹੁਤੁ ਬੰਦੀਵਾਨ[21] ਉਸ ਦੀ ਬੰਦ ਵਿਚ ਹੈਨਿ ॥ ਇਕ ਨੂੰ ਪਕੜਿ ਕੇ ਵਿਚ
ਪਾਇਉਸੁ ਕੜਾਹਾ ਲਗਾ ਕਲਕਣਿ [॥] ਫੇਰ ਬਾਬੇ ਨੂੰ ਕੜਾਹੇ [ਪਾਸ] ਸਿਧਾ ਲੈ ਗਇਆ ॥
ਬਾਬੇ ਦੀ ਉਗਲ ਪਾਵਣੇ ਨਾਲਿ ਕੜਾਹਾ ਸੀਤਲੁ ਹੋਇ ਗਇਆ ॥ ਤਾ ਉਹੁ ਰਾਕਸ਼
ਉਠਿ ਕੇ ਪੈਰੀ ਪਇਆ ॥ ਆਖਿਉਸੁ ਜੀ ਮੈ ਅਵਗੁਣਆਰ ਹਾ ਮੇਰਾ ਗੁਨਾਹ ਬਖਸੀਏ ॥
ਤਬ ਬਾਬੇ ਮਰਦਾਨੇ ਨੂੰ ਆਖਿਆ ਰਬਾਬੁ ਵਜਾਇ ॥ ਬਾਬੇ ਮਾਰੂ ਰਾਗ ਵਿਚ ਸਬਦੁ
ਬੋਲਿਆ ॥ [22]ਆਂਡਾ ਫੂਟਾ ਭਰਮੁ ਕਾ ਗੁਰ ਰਿਦੇ ਕੀਆ ਪਰਗਾਸੁ ॥ ਬੇੜੀ ਕਾਟੀ ਪਗਹੁ
ਕੀ ਗੁਰ ਕੀਨੀ ਬੰਦ ਖਲਾਸ ॥੧॥ ਬਾਬਾ ਮੇਰੇ ਮਨਿ ਆਵਣੁ ਜਾਵਣੁ ਰਹਿਆ ॥ ਤਪਤ

---

[1]ਪੀਅਣ, [2]ਗੁਫੈ, [3]ਥਾਉ, [4]ਥਾਇ, [5]ਤਮਾਇ, [6]ਪਾਇ, [7]ਹਉ, [8]ਕੈ, [9]ਜੇ ਭਵਾ, [10]ਅਸਮਾਨੀ, [11]ਨਦਰੀ, [12]ਆਵਊ, [13]ਕਾਗਦ, [14]ਲਖ, [15]ਪੜਿ, [16]ਕੀਚੈ ਭਾਉ, [17]ਲੇਖਣਿ, [18]ਹਉ । [19]ਫੋਟੋ ਸਟੇਟ ਕਾਪੀ ਵਿਚ ਇਹ ਲਾਇਨ ਕਟ ਗਈ ਹੈ । ਅਸਾਂ ਅਨੁਮਾਨ ਨਾਲ ਆਪਣੇ ਕੋਲੋਂ ਪਾਈ ਹੈ । [20]ਬਸਤੀ, ਰੁਖਾਂ ਦਾ ਝੁੰਡ । [21]ਕੈਦੀ । [22]ਇਹ ਸ਼ਬਦ ਪੰਚਮ ਪਾਤਸ਼ਾਹੀ ਦਾ ਹੈ; ਇਸ ਨੂੰ ਪਹਲੀ ਪਾਤਸ਼ਾਹੀ ਦੇ ਨਾਂ ਨਾਲ ਜੋੜਨਾ ਲਿਖਾਰੀ ਦੀ ਭੁੱਲ ਹੈ । ਇਸ ਦਾ ਪਾਠ ਗੁਰਬਾਣੀ ਨਾਲੋਂ ਭਿੰਨ ਹੈ । ਸ਼ੁੱਧ ਪਾਠ ਇਸ ਪ੍ਰਕਾਰ ਹੈ :

ਫੂਟੋ ਆਂਡਾ ਭਰਮ ਕਾ ਮਨਹਿ ਭਇਓ ਪ੍ਰਗਾਸੁ ॥ ਕਾਟੀ ਬੇਰੀ ਪਗਹ ਤੇ ਗੁਰਿ ਕੀਨੀ ਬੰਦਿ ਖਲਾਸੁ ॥੧॥ ਆਵਣ ਜਾਣੁ ਰਹਿਓ ॥ ਤਪਤ ਕੜਾਹਾ ਬੁਝਿ ਗਇਆ ਗੁਰਿ ਸੀਤਲ ਨਾਮੁ ਦੀਓ ॥੧॥ਰਹਾਉ॥ ਜਬ ਤੇ ਸਾਧੂ ਸੰਗੁ ਭਇਆ ਤਉ ਛੋਡਿ ਗਏ ਨਿਗਹਾਰ ॥ ਜਿਸ ਕੀ ਅਟਕ ਤਿਸਤੇ ਛੂਟੀ ਤਉ ਕਹਾ ਕਰੈ ਕੋਟਵਾਰ ॥੨॥ ਚੂਕਾ ਭਾਰਾ ਕਰਮ ਕਾ ਹੋਏ ਨਿਹਕਰਮਾ ॥ ਸਾਗਰ ਤੇ ਕੰਢੈ ਚੜੇ ਗੁਰਿ ਕੀਨੇ ਧਰਮਾ ॥੩॥ ਸਚੁ ਥਾਨੁ ਸਚੁ ਬੈਠਕਾ ਸਚੁ ਸੁਆਉ ਬਣਾਇਆ ॥ ਸਚੁ ਪੂੰਜੀ ਸਚ ਵਖਰੋ ਨਾਨਕ ਘਰਿ ਪਾਇਆ ॥੪॥—ਸ੍ਰੀ. ਗੁ. ਗ੍ਰੰ. ਸਾ., ਪੰਨਾ ੧੦੦੨

੪੦ (ਅ) ਕੜਾਹਾ [ਹੁ]/ਟ[1] ਗਇਆ ਗੁਰ ਸੀਤਲੁ ਨਾਮੁ ਦੀਆ ॥ ਰਹਾਉ ॥ ਭਾਰਾ ਚੂਕਾ ਕਰਮ ਕਾ ਹੋਏ ਨਿਹਕਰਮਾ ॥ ਸਾਗਰ ਤੇ ਕੰਧੀ ਚੜੇ ਗੁਰ ਕੀਨੇ ਧਰਮਾ ॥੨॥ ਜਬ ਕੇ ਸਾਧੂ ਸੰਗਿ ਮਿਲੇ ਛੋਡਿ ਚਲੇ ਨਿਗਹਿਵਾਨਾ ॥ ਜਿਸ ਕੀ ਅਟਕੀ ਤਿਸੇ ਤੇ ਛੂਟੀ ਕਹਾ ਕਰੇ ਦਰਵਾਨਾ ॥੩॥ ਸਚੁ ਵਖਰ ਸਚੁ ਬੈਹਣਾ ਸਚੁ ਸਾਉ[2] ਬਣਾਇਓ ॥ ਸਚੁ ਵਖਰੁ ਸਚੁ ਪੂਜੀਆ ਨਾਨਕੁ ਘਰਿ ਪਾਇਆ ॥ ੪ ॥ ਤਬ ਬਾਬਾ ਉਸ ਨੂੰ ਚਰਣਿ ਲਾਇਆ ॥ ਬੰਦੀ ਖਾਨਾ ਸਭੁ ਖਲਾਸ ਕੀਤਾ ਉਹੁ ਰਾਕਸੁ ਗੁਰੂ ਗੁਰੂ ਲਗਾ ਜਪਣਿ ॥ ਸਾਖੀ ਸੰਪੂਰਨ ਹੋਈ ॥ [ ੧੦ ॥ ਸਾਖੀ ਹੋਰ ਚਲੀ] ॥ = ॥ = ॥ ਤਬ ਬਾਬਾ ਅਗੇ ਚਲਿਆ ॥ ਜਾਂਦੇ ਜਾਦੇ ਕਿਥੈ ਜਾਇ ਨਿਕਲੇ ॥

੪੧ (ੳ) **[ਸਾਖੀ ਭੋਲੇ ਚੋਰ ਨਾਲਿ ਹੋਈ]** / ਜੋ ਇਕੁ ਭੋਲਾ ਨਾਉ ਚੋਰ ਨਾਮੀ ਥਾ ॥ ਨਿਤਾਪ੍ਰਤਿ[3] ਇਕ ਬਿਲੰਦੀ ਉਤੇ ਬੈਠਦਾ ॥ ਚਿਟੇ ਕਪੜੇ ਕਰ ਕੇ ਅਤੇ ਰਾਹ ਮਾਰਦਾ ॥ ਵਡਾ ਸੂਰਮਾ ਥਾ ॥ ਅਠਿ ਦਸਿ ਆਦਮੀ ਉਸ ਦੇ ਅਗੇ ਇਕੁ ਨਿਵਾਲਾ[4] ਹੋਦੇ ਥੇ ॥ ਬਹੁਤੁ ਪਾਪੁ ਕਮਾਵਦਾ ਥਾ ॥ ਉਥਉ ਉਤਰਿ ਕੇ ਬਾਬੇ ਜੀ ਕੇ ਗਿਰਦ ਆਇ ਫਿਰਿਆ ॥ ਆਖਿਓਸੁ ਕਪੜੇ ਲਾਹੋ ਨਹੀ ਤਾ ਮੈ ਤੁਸਾ ਨੂ ਮਾਰਦਾ ਹਾ ॥ ਬਾਬੇ ਆਖਿਆ ਭਲਾ ਅਸੀ ਤੇਰੇ ਵਸਿ ਪਏ ਆਹੇ ॥ ਨਸਿ ਭਜਿ ਨਹੀ ਜਾਦੇ ਪਰੁ ਤੂ ਇਕੁ ਕੰਮੁ ਅਸਾਡਾ ਕਰੁ ॥ ਜੋ ਤੂ ਘਰਿ ਜਾਇ ਕੇ ਕਬੀਲਾ[5] ਮਾਉ ਬਾਪੁ ਇਸਤ੍ਰੀ ਪੁਤਰਾ ਤਾਈ ਪੁਛ ਆਉ ॥ ਤੂ ਜੋ ਪਾਪੁ ਕਰਕੇ ਜੀਆਘਾਤਿ[6] ਕਰਕੇ ਉਨਾ ਦੀ ਪ੍ਰਤਿਪਾਲਾ[7] ਕਰਦਾ ਹੈ ॥ ਕੋਈ ਇਤਣੇ
੪੧ (ਅ) ਕਬੀਲੇ ਵਿਚੋ ਅਗੇ ਦੁਖਾ ਦਾ ਬੇਲੀ ਜਹਾ ਤੇਰੇ ਜੀਆ ਕਉ ਆਇ ਬਣੇਗੀ ਤ[8] [ਕਿ][9] /

ਚਿਤ੍ਰ ੯

ਭੋਲਾ ਚੋਰ ਬਾਬਾ ਨਾਨਕੁ ਅਤੇ ਮਰਦਾਨਾ ਟਿੱਲੇ ਕੋਲ ਖੜੇ ਹਨ ।

੪੨ (ੳ) /ਹੋਵੈਗਾ ॥ ਤਾ ਫਿਰ ਭੋਲੇ ਆਖਿਆ ਤੁਸੀ ਦਗਾ[10] ਦੇਦੇ ਹੋ ॥ ਪਿਛੋ ਉਠਿ ਜਾਹੋ[ਗੇ] ॥ ਤਬ ਫੇਰ ਬਾਬੇ ਆਖਿਆ ਅਸਾ ਪਾਸਹੁ ਬਚਨੁ ਲੈ ਅਸੀ ਨਾਹੀ ਜਾਦੇ ॥ ਤਬ ਫੇਰ ਭੋਲਾ ਚੋਰੁ ਘਰਿ ਗਇਆ [॥] ਜਾਇ ਕਰਿ ਕਬੀਲਾ ਮਾਉ ਬਾਪ ਪੁਤ ਇਸਤ੍ਰੀ ਸਭ ਪਰਵਾਰੁ ਇਕਠਾ ਕੀਤੋਸੁ ॥ ਆਖਿਓਸੁ ਸੁਣਦੋ ਹੋ ਮੈਂ ਜੋ ਸਹੰਸ[11] ਜੀਅ ਘਾਤਿ ਕਰ ਕੇ ਅਨੇਕੁ ਪਾਪ ਕਰਕੇ ਤੁਸਾਡੀ ਪ੍ਰਤਿਪਾਲਾ ਕਰਦਾ ਹਾ ॥ ਤੁਸੀ ਮੈਨੂ ਆਖਹੁ ॥ ਜਹਾ ਮੇਰੇ ਜੀਅ ਕਉ ਆਇ ਬਣੇਗੀ ਕੋਈ ਦਰਦ ਸਰੀਕੁ[12] ਹੋਵੈਗਾ ॥ ਮੇਰੀ ਜਮ ਜੇਵਰੀ[13] ਕਾਟਹੁਗੇ [॥] ਮੈਨੂ ਜਮ ਕੰਕਰ ਤੋਂ ਛਡਾਇ ਸਕਹੁਗੇ [॥] ਮੇਰੇ ਦੁਖ ਕਛੁ ਬਾਟਿ ਲੇਵਹੁਗੇ ਕੇ ਨਾਇ ॥ ਤਬ ਉਨਾ ਸਭਨਾ ਜਬਾਬ ਕਹਿਆ ॥ ਤੇਰੇ ਬੇਲੇ[14] ਤੇਰੇ ਅਮਲ ਹੋਵਹਿਗੇ [॥] ਜੈਸੈ ਅਮਲ ਕਮਾਵਹਿਗਾ ਤੈਸੇ ਸਚੀ ਦਰਗਹ ਪਰਾਪਤਿ ਹੋਵਹਿਗੇ ॥
੪੨ (ਅ) ਅਸਾਡਾ ਤੁਸਾਡਾ ਸਰਬੰਧੁ ਜੀਵੰਦਿ/ਆ ਤਕ ਹੈ ॥ ਭਾਵੈ ਭਲੀ ਕਿਰਤ ਕਰੁ ਭਾਵੈ

---

[1]ਇਥੇ ਪਾਠ ਪੂਰੀ ਤਰ੍ਹਾਂ ਪੜ੍ਹਿਆ ਨਹੀਂ ਜਾ ਸਕਿਆ । 'ਹੁਟ' ਸ਼ਬਦ ਲਗਦਾ ਹੈ ਜਿਸ ਦਾ ਅਰਥ 'ਬਲਹੀਨ ਹੋ ਜਾਣਾ' ਹੈ । ਪੁਰਾਤਨ ਜਨਮ ਸਾਖੀ ਵਿਚ ਇਸ ਥਾਂ ਪਾਠ 'ਬੁਝਿ' ਆਇਆ ਹੈ । [2]ਸੁਆਉ, ਜ਼ਿੰਦਗੀ ਦਾ ਪ੍ਰਯੋਜਨ । [3]ਹਰ ਰੋਜ਼ । [4]ਬੁਰਕੀ, ਗ੍ਰਾਹੀ । [5]ਟਬਰ । [6]ਜੀਆਂ ਦਾ ਮਾਰਨਾ । [7]ਪਾਲਨਾ । [8]ਤਾਂ । [9]ਇਹ ਪਦ ਮੂਲ ਪੋਥੀ ਵਿਚੋਂ ਨਕਲ ਕਰਦਿਆਂ ਰਹ ਗਇਆ ਲਗਦਾ ਹੈ । [10]ਫ਼ਰੇਬ, ਧੋਖਾ । [11]ਹਜ਼ਾਰਾਂ । [12]ਭਿਆਲ । [13]ਫਾਹੀ । [14]ਵੇਲੇ ।

ਬੁਰੀ ਕਿਰਤ ਕਰ ਕੇ ਕਬੀਲੇ ਕੀ ਪਰਵਰਸ ਕਰੁ [॥] ਸਚੀ ਦਰਗਹੁ ਸਿਰ ਖੁਦ[1] ਜਬਾਬੁ ਦੇਣਾ ਹੈ ॥ ਕਿਸੇ ਦੇ ਬਦਲੇ ਕੋਈ ਪਕੜੀਏਗਾ ਨਾਹੀ ॥ ਤਬ ਭੋਲੇ ਬਹੁਤੁ ਅਫਸੋਸ ਖਾਧਾ ॥ ਦੋਵੈ ਹਥਿ ਜਿਮੀ ਨਾਲਿ ਮਾਰਿਆ ॥ ਆਖਿਉਸੁ ਮੈ ਏਵੈ ਉਮਰ ਬੇਹੂਦਾ[2] ਤੁਸਾ ਨਾਲਿ ਗਵਾਈ ॥ ਜਾ ਤੁਸੀ ਅੰਤਿ ਦੇ ਸਮੇ ਨਸਿ ਭਨੇ[3] ॥ ਤਾ ਮੈ ਕਿਉ ਸਾਰੀ ਉਮਰ ਸਹੰਸ ਪਾਪੁ ਜੀਅ ਘਾਤ ਕਰਕੇ ਤੁਸਾਡੀ ਪ੍ਰਤਿਪਾਲਾ ਕੀਤੀ ॥ ਉਥੋ ਰੋਦਾ ਰੋਦਾ ਆਇ ਬਾਬੇ ਦੀ ਪੈਰੀ ਪਇਆ [॥] ਹਥਿ ਜੋੜਿ ਕੇ ਖੜਾ ਹੋਇਆ ॥ ਜੀ ਮੈ ਭੁਲਾ ਹਾ ਮੇਰਾ ਗੁਨਾਹੁ ਬਖਸੀਐ ਮੇਰੀ ਸਾਰੀ ਉਮਰ ਈਵੈ ਗਈ ਹੈ ॥ ਮੈਨੂ ਚਰਣੀ ਲਾਈਐ ॥ ਮੇਰਾ ਜਨਮ ਸਵਾਰੀਐ ਜਿਤ ਲਗਿ ਮੇਰੀ ਗਤਿ ਹੋਵੈ ॥ ਬਾਬੇ ਆਖਿਆ ਮਥਾ ਟੇਕੁ [॥] ਬਾਬੇ ਥਾਪੀ ਮਾਰੀ ਮੁਕਤੁ ਕੀਤਾ ॥ ਬਾਬੇ ਸਬਦੁ ਰਾਗੁ/ ਸੂਹੀ ਵਿਚ ੪੩ (ੳ)
ਬੋਲਿਆ ॥ ॥ ਰਾਗੁ ਸੂਹੀ ॥ [4]ਉਜਲ ਕੈਹਾ ਝਿਲਕਵਣੇ ਘੋਟਮੁ ਕਾਲੀ [ਮਸ][5] ਧੋਤੇ ਦਾਗ ਨ ਉਤਰਹਿ ਜੇ ਮਲਿ ਧੋਵਾ ਤਿਸੁ ॥ ਸਜਣਿ ਸੇਈ ਭੋਲਿਆ ਨਾਲਿ[6] ਮੈ ਚਲਦਿ[ਆ] ਨਾਲ ਚਲੰਨਿ ॥ ਜਿਤ ਦਰ ਲੇਖਾ ਮੰਗੀਐ [ਤਿਥੈ] ਖੜੇ ਦਿਸੰਨਿ ॥ ਰਹਾਉ ॥ ਬਗਿਆ ਬਗੇ [ਕਪੜੇ] ਤੀਰਥ ਮੰਝਿ ਵਸੰਨਿ ॥ ਚੁਣ ਚੁਣਿ ਜੀ[ਆ] ਮਾਰਣੇ ਬਗਲੇ ਕਿਉ ਕਹੰਨਿ ॥ ੨ ॥ ਕੋ[ਠਿ ਮੰਡ]ਪ ਮਾਰੀਆ[7] ਪਾਸਹੁ ਚਿਤਰੀਆਹਿ ॥ ਢਠ[ੀਆਂ] ਕੰਮੁ ਨ ਆਵਣੀ ਵਿਣੁ ਨਾਵੈ ਸਖਣੀਆ ॥ ਸਿੰਮਲੁ ਰੁਖ ਸਰੀਰ ਮੈ ਤੇਜ ਨ ਦੇਖਿ ਭੁਲੰਨਿ ॥ [ਸੇ] ਫਲ ਕੰਮ ਨ ਆਵਨੀ ਅਵਗੁਣ ਮੈ ਤਨੁ ਹਨ ॥ ੪ ॥ ਅੰਧਲੇ ਭਾਰੁ ਉਠਾਇਆ ਡੂਗਰ ਵਾਟ [ਬਹੁ]ਤੁ ॥ ਅਖੀ ਵੇਖ[ਣ] ਮਨਿ ਝੂਰੇ ਹਉ ਚੜਿ ਲੰਘਾ [ਤਿ]ਸੁ ॥ ੫ ॥ ਚਾਕਰੀਆ ਚੰਗਿਆਈਆ ਅਵ[ਰਾ] ਸਿਆਣਪ ਕਿਤੁ ॥ ਨਾਨਕੁ ਨਾਮੁ ਅਰਾਧੀਐ [ਬਧਾ] / ਛੁਟੈ ਤਿਤ ॥ ੬ ॥ ਤਬ ਬਾਬਾ ੪੩ (ਅ)
ਭੋਲੇ ਚੋਰ ਦਾ ਦੁਖੁ ਨਿਵਾਰ ਕੇ ਅਗੈ ਗਇਆ ॥ ੧ ॥ ਸਾਖੀ ਭੋਲੇ ਚੋਰ ਕੀ ਸੰਪੂਰਨ ਹੋਈ ॥ [੧੧ ॥] ਸਾਖੀ ਹੋਰ ਚਲੀ ॥

ਚਿਤ੍ਰ ੧੦

ਬਾਬਾ ਨਾਨਕ, ਕਲਿਜੁਗ ਅਤੇ ਮਰਦਾਨਾ

**[ਸਾਖੀ ਕਲਿਜੁਗ ਨਾਲਿ]**[8]/ ਮਹਾ ਭਇਆਨ[9] ਉਦਿਆਨੁ ਵਿਚ ਜਾਇ ਪਏ ॥ ੪੪ (ੳ)

---

[1]ਆਪ। [2]ਵਿਅਰਥ। [3]ਭੱਜੇ। [4]ਇਥੇ ਦਿੱਤੇ ਸ਼ਬਦ ਦਾ ਪਾਠ ਬਹੁਤ ਗ਼ਲਤ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਅਨੁਸਾਰ ਸ਼ੁਧ ਪਾਠ ਇਸ ਤਰ੍ਹਾਂ ਹੈ :

ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ ॥ ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ ॥ ੧ ॥ ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨਿ੍ ॥ ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ੍ ॥ ੧ ॥ ਰਹਾਉ ॥ ਕੋਠੇ ਮੰਡਪ ਮਾੜੀਆ ਪਾਸਹੁ ਚਿਤਵੀਆਹਾ ॥ ਢਠੀਆ ਕੰਮਿ ਨ ਆਵਨ੍ਹੀ ਵਿਚਹੁ ਸਖਣੀਆਹਾ ॥ ੨ ॥ ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨਿ੍ ॥ ਘੁਟਿ ਘੁਟਿ ਜੀਆ ਖਾਵਣੇ ਬਗੇ ਨਾ ਕਹੀਅਨਿ੍ ॥ ੩ ॥ ਸਿੰਮਲ ਰੁਖੁ ਸਰੀਰੁ ਮੈ ਮੈਜਨ ਦੇਖਿ ਭੁਲੰਨਿ੍ ॥ ਸੇ ਫਲ ਕੰਮਿ ਨਾ ਆਵਨ੍ਹੀ ਤੇ ਗੁਣ ਮੈ ਤਨਿ ਹੰਨਿ੍ ॥ ੪ ॥ ਅੰਧੁਲੈ ਭਾਰੁ ਉਠਾਇਆ ਡੂਗਰ ਵਾਟ ਬਹੁਤੁ ॥ ਅਖੀ ਲੋੜੀ ਨਾ ਲਹਾ ਹਉ ਚੜਿ ਲੰਘਾ ਕਿਤੁ ॥ ੫ ॥ ਚਾਕਰੀਆ ਚੰਗਿਆਈਆ ਅਵਰ ਸਿਆਣਪ ਕਿਤੁ ॥ ਨਾਨਕ ਨਾਮੁ ਸਮਾਲਿ ਤੂੰ ਬਧਾ ਛੁਟਹਿ ਜਿਤੁ ॥ ੬ ॥ —ਪੰਨਾ ੭੨੯

[5]ਇਹ ਅਤੇ ਇਸ ਸ਼ਬਦ ਦੇ ਮਿਟੇ ਹੋਏ ਹੋਰ ਪਾਠ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਹਾਇਤਾ ਜਾਂ ਫਿਰ ਨਿਪਟ ਅਨੁਮਾਨ ਨਾਲ ਪੂਰੇ ਕੀਤੇ ਗਏ ਹਨ। [6]ਵਾਧੂ ਪ੍ਰਤੀਤ ਹੁੰਦਾ ਹੈ। [7]ਮਾੜੀਆਂ। [8]ਇਹ ਸਿਰਲੇਖ ਹੱਥ-ਲਿਖਤ ਖਰੜੇ ਦੇ ਪਿਛੇ ਦਿੱਤੇ ਤਤਕਰੇ ਤੋਂ ਲੈ ਕੇ ਪਾਇਆ ਗਇਆ ਹੈ। [9]ਭਿਆਨਕ।

ਵਸਦੀ ਕਾਈ ਨਦਰਿ ਆਵੈ ਨਾਹੀ ॥ ਤਾ ਇਕ ਦਿਨ ਹੁਕਮੁ ਨਾਲਿ ਬਹੁਤ ਅੰਧੇਰੀ ਤੂਫਾਨੁ [1]ਸਿ[ਆਹ][1] ਸੇਪੈਦ ਲਾਲ ਰੰਗੁ ਉਠੀ॥ ਨਾਲ ਮੀਹੁ ਬਹੁਤ ਕਾਲੀ ਘਟਾ ਡਰਾਵਣੀ ਉਠੀ ॥ ਤਾ ਮਰਦਾਨਾ ਭੈਮਾਨ ਹੋਇਆ ॥ ਆਖਿਉਸ ਬਾਬਾ ਜੀ ਤੂਫਾਨ ਬਹੁਤੁ ਆਇਆ ਨਾਲੇ ਮੀਹੁ ॥ ਉਡਿ ਜਾਹਾਗੇ ॥ ਆਉ ਕਿਸੇ ਦਰਖਤ ਦਾ ਆਸਰਾ ਪਕੜਿ ਰਹਾ ਏ ॥ ਤਬ ਬਾਬੇ ਆਖਿਆ ਮਰਦਾਨਿਆ ਵਾਹੁਗੁਰੂ ਆਖਿ ਤੇਰੇ ਨੇੜੇ ਕਛੁ ਆਵੈਗਾ ਨਾਹੀਂ ॥ ਏਹੁ ਅੰਧੇਰੀ ਅਤੇ ਮੀਹੁ ਧੂਏ ਦੇ ਬਦਲ ਹੋਇ ਜਾਹਿਗੇ । ਤੂ ਚਿਤੁ ਟਿਕਾਣੇ ਰਖੁ ॥ ਤਾ ਉਹੁ ਅੰਧੇਰੀ ਅਤੇ ਮੀਹੁ ਆਵਦਾ ਆਵਦਾ ਨਿਵਰਤ ਹੋਇ ਗਇਆ ॥ ਸੂਰਤਿ ਦੇਉ ਦੀ ਬਣਿਆ ਵਡੇ ਵਡੇ ਦੰਦ ਚੋਟੀ
੪੪ (ਅ) ਅਸਮਾਨ ਨਾਲਿ ਅਤੇ ਪੈਰ ਜਿਮੀ ਨਾਲਿ ਵਡਾ ਉਦਰੁ[2] ਭਿਆਣਕ ਬੁਰੇ ਨੇ/ਤ੍ਰ ਡਰਾਵਣੇ ਕਰਕੇ ਆਇਆ ॥ ਮਰਦਾਨੇ ਆਖਿਆ ਬਾਬਾ ਜੀ ਉਸੁ ਤੂਫਾਨ ਪਾਸਹੁ ਗੁਰੂ ਰਖੇ ਸੇ ॥ ਪਰੁ ਇਸ ਬਲਾਇ ਪਾਸਹੁ ਨਾਹੀ ਬਚਦੇ ॥ ਤਾ ਬਾਬੇ ਆਖਿਆ ਮਰਦਾਨਿਆ ਵਾਹੁਗੁਰੂ ਆਖੁ ਏਹੁ ਭੀ ਉਸ ਤੂਫਾਨ ਵਾਗੂ ਦਫੇ[3] ਹੋਇ ਜਾਇਗਾ ॥ ਤੂੰ ਚਿਤੁ ਠਉੜ[4] ਰਖੁ ॥ ਤਾ ਫਿਰ ਹੁਕਮੁ ਨਾਲਿ ਮਨੁਖ ਰੂਪ ਹੋਇ ਕੈ ਹਥਿ ਬੰਨਿ ਆਇ ਆਗੇ ਖੜਾ ਹੋਇਆ ॥ ਡੰਡਉਤ ਕੀਤੀਸੁ ॥ ਬਾਬੇ ਆਖਿਆ ਤੂੰ ਕਉਣੁ ਹੈ ॥ ਤਾ ਉਸਿ ਕਹਿਆ ਜੀ ਮਿਹਰਵਾਨ ਮੈ ਕਲਿਜੁਗੁ ਹਾ ਮੈ ਨਿਹਾਲਿ ਹੋਇਆ ॥ ਮੇਰੇ ਰਾਜੁ ਵਿਚ ਮੇਰੀ ਪਤਿਸਾਹੀ ਵਿਚ ਤੁਸਾਡਾ ਪੈਰੁ ਪਇਆ ॥ ਮੇਰੀ ਕਛੁ ਭੇਟ ਕਬੂਲੁ ਕਰੀਐ ॥ ਤਬ ਬਾਬੇ ਕਹਿਆ ਤੇਰੀ ਬਿਸਾਤ[5] ਵਿਚ ਕਿਆ ਵਸਤੁ ਹੈ ॥ ਤੂ ਆਖਿ ਜੋ ਕਛੁ ਅਸਾਡੀ ਖੁਸੀ ਆਵੈ ਸੋ ਮੰਗਾ ਹੇ ॥
੪੫ (ੳ) ਤਾ ਕਲਿਜੁਗੁ ਆਖਿਆ ਮਿਹਰਵਾਨੁ ਜੇ ਹੁ/ਕਮੁ ਹੋਵੈ ਤਾਂ ਮੰਦਰ ਮੋਤੀਆ ਸਾਥਿ ਜੜਾਉ ਕਸਤੂਰੀ ਮੁਸਕਿ ਨਾਲਿ ਲੇਪਣਿ ਕਰਿ ਉਸਾਰ ਦੇਵਾ ॥ ਤਾ ਬਾਬੇ ਸਬਦੁ ਸਿਰੀ ਰਾਗੁ ਵਿਚ ਉਠਾਇਆ ॥ ਆਖਿਉਸੁ ਮਰਦਾਨਿਆ ਰਬਾਬੁ ਵਜਾਇ ਸਬਦਿ ਗਾਉ ॥ ॥ ਸਿਰੀ ਰਾਗੁ ॥ ॥ ਮੋਤੀ ਤ ਮੰਦਰਿ ਉਸਰਹਿ ਰਤਨੀ ਹੋਹਿ ਜੜਾਉ ॥ ਕਸਤੂਰੀ ਕੁੰਗੂ[6] ਅਗਰ[7] ਚੰਦਨ ਲੀਪ ਆਵੈ ਚਾਉ ॥ ਮਤੁ ਦੇਖਿ ਭੂਲਾ ਬੀਸਰੈ ਤੇਰਾ ਚਿਤ ਨ ਆਵੈ ਨਾਉ ॥ ੧ ॥ ਹਰਿ ਬਿਨੁ ਜੀਉ ਜਲਿ ਬਲਿ ਜਾਉ ॥ ਮੈ ਆਪਣਾ ਗੁਰ ਪੂਛਿ ਦੇਖਿਆ ਅਵਰੁ ਨਾਹੀ ਠਾਉ ॥ ਰਹਾਉ ॥ ਤਬ ਫੇਰ ਕਲਿਜੁਗੁ ਕਹਿਆ ਜੇ ਹੁਕਮੁ ਹੋਵੈ ਤਾ ਸਾਰੀ ਧਰਤੀ ਹੀਰਿਆ ਨਾਲਿ ਜੜਾਉ ਕਰਾ ਪਲੰਘ ਮੋਤੀਆ ਲਾਲਾ ਨਾਲਿ ਜੜਾਉ ਕਰ ਦੇਵਾ ॥ ਤਬ ਬਾਬੇ ਦੂਜੀ ਪਉੜੀ ਆਖੀ ॥ ਧਰਤੀ ਤ ਹੀਰੇ ਲਾਲ
੪੫ (ਅ) ਜੜਤੀ ਪਲੰਘ ਲਾਲ ਜੜਾਉ ॥ / ਮੋਹਣੀ[8] ਮੁਖ ਮਣੀ[9] ਸੋਹੇ ਕਰੇ ਰੰਗੁ ਪਸਾਉ ॥ ਮਤੁ ਦੇਖਿ ਭੂਲਾ ਵੀਸਰੇ ਤੇਰਾ ਚਿਤ ਨ ਆਵੈ ਨਾਉ ॥ ੨ ॥ ਤਾ ਫੇਰ ਕਲਿਜੁਗੁ ਕਹਿਆ ਜੀ ਮਿਹਰਵਾਨ ਜੇ ਹੁਕਮੁ ਹੋਵੈ ਤਾ ਸਾਰੀ ਸ੍ਰਿਸਟਿ ਨਥ ਕੈ ਤੁਸਾਡੇ ਅਗੇ ਆਨਿ ਰਖਾ ॥ ਤਦ ਬਾਬੇ ਤੀਜੀ ਪਉੜੀ ਆਖੀ ॥ ਸਿਧੁ ਹੋਵਾ ਸਿਧ ਲਾਈ ਰਿਧਿ[10] ਆਖਾ ਆਉ ॥ ਗੁਪਤ ਪਰਗਟਿ ਹੋਇ ਬੈਠਾ ਲੋਕੁ ਰਖੈ ਭਾਉ[11] ॥ ਮਤੁ ਦੇਖੁ ਭੂਲਾ ਵੀਸਰੇ ਤੇਰਾ ਚਿਤ ਨ ਆਵੈ ਨਾਉ ॥ ੩ ॥ ਤਾ ਫੇਰ ਕਲਿਜੁਗੁ ਕਹਿਆ ਜੇ ਹੁਕਮੁ ਹੋਵੈ ॥ ਸਾਰੇ ਮੁਲਕ ਦੀ ਪਤਿਸਾਹੀ ਤੈਨੂ ਦੇਵਾ ॥ ਤਬ ਬਾਬੇ ਚਉਥੀ ਪਉੜੀ ਆਖੀ ॥ ਸੁਲਤਾਨ ਹੋਵਾ ਮੇਲ ਲਸਕਰ ਤਖਤਿ ਰਾਖਾ ਪਾਉ ॥ ਹੁਕਮੁ ਹਾਸਲੁ ਕਰੀ ਬੈਠਾ

---

[1]ਕਾਲਾ । [2]ਢਿਡ । [3]ਦੂਰ । [4]ਟਿਕਾਣੇ । [5]ਤਾਕਤ, ਸਮਰਥਾ । [6]ਕੇਸਰ । [7]ਇਕ ਖੁਸ਼ਬੂਦਾਰ ਲਕੜੀ, ਊਦ । [8]ਸੁੰਦਰ ਇਸਤ੍ਰੀ । [9]ਹੀਰੇ ਪੰਨੇ । [10]ਧਨ ਸੰਪੱਤੀ ਪੈਦਾ ਕਰਨ ਦੀਆਂ ਤਾਕਤਾਂ । [11]ਪ੍ਰੇਮ, ਸ਼ਰਧਾ ।

ਨਾਨਕੁ ਸਭੁ ਵਾਉ ॥ ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥ ੪ ॥
ਬਾਬੇ ਕਹਿਆ ਏਹੁ ਜੋ ਤੈ ਆ/ਖਿਆ ਸੋ ਅਸਾਡੇ ਕਿਤੇ ਕੰਮ ਨਾਹੀ ॥ ਪਰੁ ਅਵਰੁ ਮੇਰੇ ੪੬ (ੳ)
ਪਾਸਿ ਕਿਆ ਹੈ ॥ ਤੇਰੀ ਪਤਿਸਾਹੀ ਤੇਰਾ ਅਮਲੁ[1] ਤੇਰੇ ਲਛਣਿ ਕੈਸੇ ਹੈ ॥ ਜੀ
ਪਾਤਿਸਾਹ ਮੇਰੇ ਲਛਣਿ ਏਹੀ ਹੈ ਜੁ ਕਲਿਜੁਗੁ ਵਿਚ ਭੂਖ ਨੀਦ ਪਿਆਸ ਨਿੰਦਿਆ
ਤ੍ਰਿਸਨਾ ਆਲਸੁ ਮਸਤੀ ਸੁਸਤੀ ॥ ਬਾਟਪਾੜ[2] ਜੁਆਰੀ[3] ਫਾਹੇ ਗਲ ਦੁਸਚਾਰ[4] ਪਾਪੁ
ਮਿਥਿਆ[5] ਝੂਠੁ ਕਾਮੁ ਕ੍ਰੋਧੁ ਲਬੁ ਲੋਭੁ ਅਹੰਕਾਰੁ ਬਹੁਤੁ ਹੋਸੀ ॥ ਕੋਈ ਵਿਰਲਾ ਕੋਟ ਮੰਧੇ
ਹੋਸੀ ਜੁ ਮੇਰੀ ਸਾਇਆ ਥੀ ਬਚ ਰਹਸੀ ॥ ਨਾਹੀ ਸਭੁ ਮੇਰੀ ਨਥੇ ਵਿਚ ਹੋਸਨਿ ॥ ਤਬ
ਬਾਬੇ ਆਖਿਆ ਭਾਈ ਜੀ ਅਸੀ ਤੁਸਾ ਪਾਸਹੁ ਇਕੁ ਭੇਟ ਮੰਗਦੇ ਆਹੇ ॥ ਤਬ ਕਲਿਜੁਗੁ
ਕਹਿਆ ਜੀ ਮਿਹਰਵਾਨ ਜੋ ਕਛੁ ਹੁਕਮੁ ਹੋਵੈ ਸੁ ਮੈਨੂ ਕਬੂਲ ਹੈ ॥ ਤਾ ਬਾਬੇ ਕਹਿਆ
ਭਾਈ ਜੀ ਅਪਣੇ ਤੇਜ ਵਿਚ ਅਪਣੇ ਰਾ/ਜ ਵਿਚ ਜੋ ਕੋਈ ਮੇਰਾ ਸਿਖੁ ਹੋਵੈਗਾ ਜੋ ੪੬ (ਅ)
ਮੇਰੀ ਸੰਗਤਿ ਹੋਵੈਗਾ ਤਿਸ ਨੂੰ ਦੁਖੁ ਨਾਹੀ ਦੇਵਣਾ ॥ ਅਪਣੇ ਸਾਏ ਦਾ ਪਰਗਾਸੁ ਨਾਹੀ
ਕਰਣਾ ॥ ਸਬਦੁ ਸਾਖੀ ਦਇਆ ਮਇਆ ਪੁੰਨ ਦਾਨੁ ਨਾਮੁ ਇਸਨਾਨੁ ਸਚਿ ਤਟ ਤੀਰਥਿ
ਥੀ ਭਵਾਲੀ[6] ਨਾਹੀ ਦੇਵਣੀ ॥ ਤਾ ਕਲਿਜੁਗੁ ਅਰਦਾਸਿ ਕੀਤੀ ਜੀ ਮਿਹਰਵਾਨ ਇਸ
ਗਲਿ ਥੀ ਮੈਨੂ ਬਖਸਣਾ ॥ ਮੇਰਾ ਤੇਜੁ ਸਬਲੁ[7] ਹੈ ਸਭਨਾ ਜੁਗਾ ਨਾਲੋ ॥ ਫਿਰ ਬਾਬੇ
ਕਹਿਆ ਭਾਈ ਜੀ ਦੇਦਾ ਹੈ ਤ ਏਹਾ ਭੇਟ ਦੇਹਿ ॥ ਜਿਸੁ ਤੇ ਮੇਰੀ ਸੰਗਤਿ ਸੁਖੀ ਖੁਸੀ
ਭੈ ਵਿਚ ਰਹੈ ॥ ਫੇਰ ਕਲਿਜੁਗੁ ਅਰਦਾਸ ਕੀਤੀ ਜੀ ਮਿਹਰਵਾਨ ਤੈਨੂ ਸਭੁ ਰੋਸਨੁ ਹੈ
ਭਾਵੈ ਕੇਹਾ ਕੋਈ ਸਾਧੁ ਬਲੀ ਕਹਾਵਦਾ ਹੋਵੈ ਪਰ ਮੇਰੀ ਆਚਿ[8] ਤੇ ਖਾਲੀ ਨ ਰਹੈਗਾ ॥
ਤਾ ਬਾਬੇ ਕਹਿਆ ਭਾਈ ਜੀ ਜੇ ਦੇਂਦਾ ਹੈ ਤਾ ਏਹਾ ਭੇਟ ਅਸਾ ਨੂ ਦੇਂਹ ॥ ਤਾ
ਕ/ਲਿਜੁਗੁ ਹਥਿ ਬਨਿ ਖੜਾ ਹੋਇਆ [॥] ਆਖਿਓਸੁ ਜੀ ਪਾਤਿਸਾਹ ਮੇਰਾ ਜੀਉ ੪੭ (ੳ)
ਪ੍ਰਾਨ ਸਭ ਹਾਜਰੁ ਹੈ ॥ ਤਬ ਗੁਰੂ ਬਾਬੇ ਆਖਿਆ ਭਾਈ ਅਸਾ ਨੂ ਇਸ ਗਲਿ ਦਾ
ਬਚਨੁ ਦੇਹੁ ॥ ਤਾ ਕਲਿਜੁਗੁ ਤ੍ਰੈ ਵਚਨੁ ਦਿਤੈ ॥ ਬਾਬੇ ਦੀ ਪੈਰੀ ਪਇਆ ॥ ਬਾਬੇ
ਬਹੁਤੁ ਖੁਸੀ ਕੀਤੀ ॥ ਜੋ ਜਾਹਿ ਤੇਰਾ ਪ੍ਰਤਾਪੁ ਸਭੁਨਾ ਜੁਗਾ ਨਾਲੋ ਬਹੁਤ ਹੋਵੈਗਾ ॥ ਤੇਰੇ
ਰਾਜੁ ਵਿਚ ਕੀਰਤਨ ਕਥਾ ਕਾ ਵਡਾ ਮਹਾਤਮੁ[9] ਹੋਇਗਾ ॥ ਲਖ ਬਰਸਾ ਜੋ ਤਪਸੀ ਜੋ
ਤਪਸਿਆ ਕਰਤੇ ਥੇ ॥ ਤੇਰੇ ਅਮਲੁ ਵਿਚ ਜੋ ਕੋਈ ਇਕ ਘੜੀ ਇਕ ਮਨਿ ਅਧੀਨ ਹੋਇ ਕੈ
ਸਿਮਰਨੁ ਕਰੇਗਾ ਸੋ ਮੁਕਤ ਕਉ ਪ੍ਰਾਪਤਿ ਹੋਵੈਗਾ ॥ [ਹੋਰ ਸਾਖੀ ॥]

**[ਧੰਨ ਏਹੁ ਇਸਤ੍ਰੀਆਂ]** ਤਬ ਬਾਬਾ ਅਤੇ ਮਰਦਾਨਾ ਉਥੋ ਅਗੇ ਚਲੈ ਇਕੁ
ਵਸਦੀ ਜਾਇ ਨਿਕਲੇ [॥] ਉਥੇ ਕੋਈ ਕਾਲਿਵਸਿ ਹੋਆ ਥਾ ॥ ਇਸਤ੍ਰੀਆ ਵੈਣਿ
ਅਲਾਇਦੀਆ / ਥੀਆ ॥ ਹੈ ਹੈ ਰਾਜਾ ਬੋਲੋ ਹਰਿ ਹਰਿ ॥ ਬਾਬੇ ਸੁਣਿਆ ॥ ਬਾਬੇ ਬਹੁਤੁ ੪੭ (ਅ)
ਬੈਰਾਗੁ ਕੀਤਾ ॥ ਬਾਬੇ ਕਹਿਆ ਧੰਨੁ ਏਹ ਨਗਰੀ ਧੰਨੁ ਏਹੁ ਇਸਤ੍ਰੀਆ ਜੋ ਪਰਮੇਸੁਰ
ਕਾ ਨਾਉ ਜਪਤੀਆ ਹੈ ॥ ਤਬ ਬਾਬਾ ਸਲੋਕੁ ਬੋਲਿਆ ॥ ਸਲੋਕ ॥ ॥ [10]ਹੈ ਹੈ
ਕਰਣਿ ਤੇ ਉਹਿ ਉਹਿ ਕਰਣਿ ॥ ਗਲਾ ਫਾਟਣਿ ਤੇ ਸਿਰ ਖੋਹਣਿ ॥ ਨਾਮੁ ਲੈਣਿ ਤਾ
ਪਵੈ ਸਮਾਇ ॥ ਨਾਨਕੁ ਤਿਨਾ ਵਿਟਹੁ ਕੁਰਬਾਣੇ ਜਾਉ ॥ ਤਾ ਬਾਬਾ ਅਤੈ ਮਰਦਾਨਾ
ਉਥੋਂ ਚਲੈ ॥ ਸਾਖੀ ਸੰਪੂਰਨ ਹੋਈ ॥ [ ੧੨ ] ॥ ਸਾਖੀ ਹੋਰ ਚਲੀ ॥

---

[1]ਹਕੂਮਤ, ਸ਼ਿਕਦਾਰੀ। [2]ਡਾਕੂ। [3]ਜੂਏਬਾਜ਼। [4]ਭੈੜਾ ਵਿਹਾਰ। [5]ਝੂਠ। [6]ਪਿਠ। [7]ਸ਼ਕਤੀਸ਼ਾਲੀ। [8]ਅੱਗ। [9]ਪੁੰਨ। [10]ਸ਼ੁੱਧ ਪਾਠ ਲਈ ਦੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੧੦, ਸਲੋਕ ੬।

੪੮ (ੳ) **[ਸਾਖੀ] ਇਕੁ ਸਿਖੁ ਨਾਲਿ** ॥ = ॥ = ॥ / ਤਬ ਬਾਬਾ ਤੇ ਮਰਦਾਨਾ ਏਕ ਥਾਇ ਜਾਇ ਬੈਠੇ ॥ ਇਕ ਸਿਖੁ ਥਾ ਉਹੁ ਵੇਖੈ ਤਾ ਕਿਆ ਵੇਖੈ ਜੋ ਇਕੁ ਸਾਧੁ ਹੈ ॥ ਅਤੇ ਅਨਾਹਦ[1] ਸਬਦੁ ਗਾਵੀਦਾ ਹੈ ॥ ਉਸ ਦਾ ਆਤਮਾ ਭਿਜ ਗਇਆ ॥ ਉਸ ਆਇ ਕੈ ਕਹਿਆ ਜੀ ਮਿਹਰਵਾਨੁ ਠਾਕੁਰਦੁਆਰੇ ਕ੍ਰਿਪਾ ਕੀਜੈ ॥ ਤਬ ਬਾਬਾ ਅਤੇ ਮਰਦਾਨਾ ਦੋਵੈ ਗਏ ॥ ਉਹੁ ਸਿਖੁ ਘਰੋ ਨਿਰਧਨੁ ਥਾ ॥ ਜੇ ਰਾਤਿ ਕੇ ਸਮੇ ਕਛੁ ਪ੍ਰਾਪਤਿ ਹੋਵੈ ਤਾ ਦਿਨ ਕਉ ਨ ਹੋਵੈ ॥ ਜੇ ਦਿਨੁ ਕਉ ਹੋਵੈ ਤਾ ਰਾਤਿ [ਕਉ] ਨ ਹੋਵੈ ॥ ਇਕ ਸਿਖੁ ਇਕੁ ਇਸਤ੍ਰੀ ਇਕੁ ਬਾਲਕੁ ਥਾ ॥ ਉਨਾ ਪ੍ਰਸਾਦਿ ਕੀਤਾ ਬਾਬੇ ਜੀ ਅਤੇ ਮਰਦਾਨੇ ਪ੍ਰਸਾਦਿ ਕੀਤਾ ॥ ਫੇਰ ਅਗਲੇ ਦਿਨੁ ਕਛੁ ਘਰਿ ਵਿਚੁ ਬਿਸਾਤ[2] ਆਹੀਸੁ ॥ ਸੋ ਵੇਚ ਵਟਿ ਕੇ ਰਸੋਈ
੪੮ (ਅ) ਕੀਤੀ ॥ [ਤਬ][3] ਅਗਲੇ ਦਿਨ ਕਿਵੈ ਜਿਵੈ ਜੋੜਿ ਕੇ ਰਸੋਈ [ਕੀਤੀਉਸੁ][4] ॥ ਫਿਰ/

ਚਿਤ੍ਰ ੧੧

ਮਰਦਾਨਾ, ਬਾਬਾ ਨਾਨਕ ਅਤੇ ਸਿਦਕੀ ਸਿਖ

੪੯ (ੳ) ਅਗਲੇ ਦਿਨ ਕਛੁ ਜੁੜਿ ਨਾ ਆ/ਵੈ ॥ ਸਿਰ ਕੇ ਉਪਰ ਵਡੇ ਵਾਲ ਰਖਦਾ ਥਾ ॥ ਵਾਲ . . . ਹਡੀ ਸੇਲੀ[5] ਵਟਿ ਕੈ ਬਾਜਾਰ ਲੈ ਕਰਿ ਵੇਚ ਕਰਿ ਪ੍ਰਸਾਦਿ ਕੀਤੋਸੁ ॥ ਜਬ ਉਹੁ ਸਿਖਣੀ ਪ੍ਰਸਾਦੁ ਕਰਣ ਲਗੀ ਬਾਲਕੁ ਛੋਟਾ ਥਾ ॥ ਉਸ ਨੂ ਚਉਕੈ ਵਿਚ ਛਡਿ ਕੈ ਕਛੁ ਵਸਤੁ ਅੰਦਰੋ ਲੈਣਿ ਗਈ ਥੀ ॥ ਤਾ ਹੁਕਮੁ ਨਾਲਿ ਉਹੁ ਬਾਲਕੁ ਖੇਡਦਾ ਖੇਡਦਾ ਚੁਲੇ ਵਿਚ ਜਾਇ ਪਇਆ [ ॥ ] ਜਲਿ ਬਲਿ ਗਇਆ ॥ ਜਬ ਉਹੁ ਸਿਖਣੀ ਆਵੈ ਤਾ ਕਿਆ ਵੇਖੇ ॥ ਜੋ ਬਾਲਕੁ ਜਲਿ ਬਲਿ ਗਇਆ ॥ ਤਬ ਉਹੁ ਸਿਖਣੀ ਚੁਪ ਕਰਿ ਕੈ ਚਾਦਰ ਵਿਚ ਲਪੇਟ ਕੇ ਅੰਦਰਿ ਰਖਿ ਆਈ ॥ ਭਰਤੇ[6] ਪਾਸਿ ਭੀ ਨ ਕਹਿਉ[ਸੁ] ਮਤੁ ਸਾਧੁ ਸੁਣਦਾ ਹੋਵੈ ਅਤੈ ਦਲਗੀਰ ਹੋਦਾ ਹੋਵੈ ॥ ਤਬ ਪ੍ਰਸਾਦਿ ਤਯਾਰੁ ਹੋਆ ॥ ਤਬ ਬਾਬਾ ਜੀ ਅਤੇ ਉਹੁ ਸਿਖੁ ਜਾਇ ਚਉਕੈ ਬੈਠੇ ॥ ਬਾਬੇ ਕਹਿਆ
੪੯ (ਅ) ਉਹੁ ਬਾਲਕੁ ਕਿਥੇ ਹੈ [॥] / ਤਬ ਇਸਤ੍ਰੀ ਕਹਿਆ ਜੀ ਮਿਹਰਿਵਾਨੁ ਅੰਦਰਿ ਬਾਹਰਿ ਸੁਤਾ ਬੈਠਾ ਹੋਵੈਗਾ ॥ ਤਬ ਬਾਬੇ ਕਹਿਆ ਉਸੁ ਨੂੰ ਲੈ ਆਵਹੁ ॥ ਇਸਤ੍ਰੀ ਕਹਿਆ ਜੀ ਉਹੁ ਸੁਤਾ ਪਇਆ ਹੈ ॥ ਤਾ ਬਾਬੇ ਸਦਿਆ ਬਚਾ ਲਾਲਿਆ ॥ ਉਹੁ ਬਾਲਕੁ ਖੇਡਦਾ ਖੇਡਦਾ ਆਇ ਨਿਕਲਿਆ ॥ ਤਬ ਉਹੁ ਸਿਖੁ ਸਿਖਣੀ ਉਠਿ ਪੈਰੀ ਪਏ ॥ ਆਖਿਉਨ ਵਾਹਿ ਤੇਰੀ ਭਗਤਿ ॥ ਤਬ ਅਗਲੇ ਦਿਨੁ ਜਦਿ ਕਛੁ ਮਉਜੂਦੁ ਨਾ ਹੋਇਆ ॥ ਤਬ ਬਾਲਕ ਨੋ ਇਕਸ ਪਾਸਿ ਵੇਚਣਿ ਲੈ ਗਏ ॥ ਤਾ ਬਾਬੇ ਕਹਿਆ ਉਹੁ ਬਾਲਕੁ ਕਿਥੇ ਹੈ । ਉਸ ਸਿਖਣੀ ਕਹਿਆ ਜੀ ਮਿਹਰਵਾਨ ਤੈਨੋ ਸਭੁ ਰੋਸਨ ਹੈ [॥] ਬਾਬੇ ਕਹਿਆ ਉਸ ਨੂ ਲੈ ਆਵਹੁ ॥ ਤਾ ਬਾਲਕ ਨੂੰ ਲੈ ਆਏ ॥ ਤਾ ਬਾਬੇ ਕਹਿਆ ਕਿਉ ਰੇ ਲੜਕੇ

---

[1]ਅਨਹਦ ਸ਼ਬਦ, ਬਿਨਾ ਚੋਟ ਤੋਂ ਹੋ ਰਹਿਆ ਸ਼ਬਦ । [2]ਮਾਲ, ਪੂੰਜੀ । [3]ਅਤੇ ।
[4]ਮੂਲ ਪੋਥੀ ਵਿਚ ਪਾਠ ਮਿਟਿਆ ਹੋਣ ਕਾਰਣ, ਇਹ ਸ਼ਬਦ ਅਸਾਂ ਆਪਣੇ ਕੋਲੋਂ ਅਨੁਮਾਨ ਨਾਲ ਪਾਏ ਹਨ । [5]ਕਾਲਾ ਡੋਰਾ ਜੋ ਫ਼ਕੀਰ ਲੋਕ ਪਹਨਦੇ ਸਨ । ਇਹ ਸਾਖੀ ਉਸ ਸਮੇਂ ਦੀ ਰਚਨਾ ਹੈ ਜਦੋਂ ਹਾਲੀ ਖ਼ਾਲਸਾ ਸਾਜਿਆ ਨਹੀਂ ਸੀ ਗਇਆ ਅਤੇ ਕੇਸਾਂ ਦੀ ਸੰਭਾਲ ਬਾਰੇ ਸਿਖਾਂ ਨੂੰ ਕੋਈ ਉਚੇਚਾ ਹੁਕਮ ਨਹੀਂ ਸੀ ਦਿੱਤਾ ਗਇਆ । [6]ਪਤੀ ।

ਤੈਨੂ ਮਾਉ ਬਾਪੁ ਵੇਚਦੇ ਹੈ ॥ ਚਕੀ ਪੀਸੇਗਾ ਪਖਾ ਫੇਰੇਗਾ ਪਾਨੀ ਭਰੈਗਾ ਨਿਰ/ਤ[1] ੫੦ (ੳ)
ਕਰੈਗਾ ॥ ਤਬ ਬਾਲਕੁ ਬੋਲਿਆ ਜੀ ਮਿਹਰਵਾਨ ਜੋ ਕਛੁ ਖਸਮੁ ਰਜਾਇ[2] ਕਰੇਗਾ ਸੋ
ਮੇਰੇ ਵਡੇ ਭਾਗੁ ਹੋਵਹਿਗੇ ॥ ਮੈ ਨਿਹਾਲੁ ਹੋਵਾਗਾ ॥ ਤਬ ਬਾਬੇ ਅੰਤਰਿ ਧਿਆਨ ਹੋਇ ਕੈ
ਖੁਸੀ ਕੀਤੀ ॥ ਲੈ ਕਰਿ ਉਨਾ ਸਿਖਾ ਨੂੰ ਅੰਗਿ ਨਾਲਿ ਲਾਇਓਸੁ ॥ ਅੰਗਿ ਨਾਲਿ
ਸਮਾਇ ਲਇਆਸੂ ॥ ਤਾ ਬਾਬਾ ਸਬਦੁ ਰਾਗੁ ਮਾਰੂ ਵਿਚ ਬੋਲਿਆ ਮਰਦਾਨੇ ਗਾਵਿਆ ॥
॥ ਰਾਗ ਮਾਰੂ ॥ [3]ਬਾਬਾ ਤੇਰੇ ਲਾਲੇ ਕਿਆ ਚਤਰਾਈ ॥ ਸਾਹਿਬੁ ਕਾ ਹੁਕਮ ਨ ਮੇਟਿਆ
ਜਾਈ ॥ ਰਹਾਉ ॥ ਮੂਲ ਖਰੀਦੀ ਲਾਲਾ ਗੋਲਾ ਮੇਰਾ ਨਾਉ ਸਭਾਗਾ ॥ ਗੁਰ ਕੀ
ਬਚਨੀ ਹਾਟਿ ਵਿਕਾਣਾ ਜਿਤੁ ਲਾਇਆ ਤਿਤੁ ਲਾਗਾ ॥ ੧ ॥ ਕਹੇ ਤਾ ਮੀਰਾ ਪਾਨੀ
ਲਿਆਵਉ ਕਹੈ ਤਾ ਪੀਸਨਿ ਜਾਉ ॥ ਪਖਾ ਫੇਰਾ ਤੇਰੇ ਪੈਰ ਮਲੋਵਾ ਜਪਤਿ ਰਹਾ ਹਰਿ
ਨਾਉ ॥ ੨ ॥ ਮਾਉ ਲਾਲੀ ਬਾਪੁ ਭੀ ਲਾਲਾ / ਮੈ ਲਾਲੇ ਕਾ ਜਾਇਆ ॥ ਲਾਲੀ ਵਾਏ ੫੦ (ਅ)
ਲਾਲਾ ਨਾਚੇ ਭਗਤਿ ਕਰਹਿ ਹਰਿ ਰਾਇਆ ॥ ਲੂਣ ਹਰਾਮੀ ਨਾਨਕੁ ਗੋਲਾ ਬਖਸੁ ਤੇਰੀ
ਵਡਿਆਈ ॥ ਆਦਿ ਜੁਗਾਦਿ ਦਇਆ ਪਤਿ ਦਾਤਾ ਤੇਰੀ ਘਟਿ ਘਟਿ ਜੋਤਿ ਸਮਾਈ
॥ ੪ ॥ ਸਾਖੀ ਸੰਪੂਰਨ ਹੋਈ ॥ [ ੧੩ ] ॥ ਸਾਖੀ ਹੋਰ ਚਲੀ ॥ ਤਬ ਹੁਕਮ ਨਾਲਿ ਇਕੁ
ਸਮੇ ਖੇਡਦੇ ਖੇਡਦੇ ਮਕੇ ਕੀ ਤਰਫ਼ ਰੂਮ ਕੀ ਤਰਫ ਜਾਇ ਨਿਕਲੇ ॥ / ੫੧ (ੳ)

ਚਿਤ੍ਰ ੧੨
ਬਾਬਾ ਮੱਕੇ ਦੀ ਮਸੀਤ ਵਿਚ ਟੰਗਾਂ ਮਹਰਾਬ ਵਲ ਕਰਕੇ ਸੁੱਤਾ ਪਇਆ ਹੈ । ਹੇਠਾਂ ਮੁੱਲਾਂ, ਮੁਜਾਵਰ ਤੇ ਮਰਦਾਨਾ ਖੜੇ ਹਨ ।

**[ਮਕਾ ਫੇਰਿਆ]** / ਮਕੇ ਦੀ ਮਸੀਤ ਵਿਚੁ ਬਾਬਾ ਲੰਮੀਆ ਟੰਗਾ ਮਿਹਰਾਬੁ[4] ਦੀ ੫੧ (ਅ)
ਵਲਿ ਕਰਿ ਕੇ ਸੁਤਾ ਥਾ ॥ ਤਬ ਇਕੁ ਮੁਲਾ ਮੁਜਾਵਰੁ[5] ਮਸੀਤ ਦਾ ਆਇ ਨਿਕਲਿਆ
ਆਖਿਓਸੁ ਏ ਮਰਦ ਖੁਦਾਇ ਕੇ ਘਰਿ ਵਲਿ ਪੈਰ ਲੰਬੇ ਕਰਿ ਕੇ ਕਿਉ ਸੁਤਾ ਹੈ ॥ ਤਾ
ਬਾਬੇ ਕਹਿਆ ਅਖੂਨ[6] ਜੀ ਜਿਤ ਵਲਿ ਘਰੁ ਖੁਦਾਇ ਦਾ ਨਾਹੀ ਉਤਿ ਵਲਿ ਮੇਰੇ ਪੈਰੁ
ਕਰਿ ਛਡਿ [ ॥ ] ਜਬ ਉਨਿ ਮੁਲਾ ਪੈਰ ਬਾਬੇ ਦੇ ਉਤਰ ਕੀ ਤਰਫ ਕੀਤੇ ॥ ਤਾ
ਮਿਹਰਾਬੁ ਉਸੀ ਤਰਫ ਹੋਇ ਗਇਆ ॥ ਜਬ ਮੁਲਾ ਪੈਰ ਬਾਬੇ ਕੇ ਪੂਰਬ ਕੀ ਵਲਿ

---

[1]ਨਾਚ । [2]ਮਰਜ਼ੀ, ਹੁਕਮ । [3]ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੯੯੧ ਉਤੇ ਦਿੱਤੇ ਇਸ ਸ਼ਬਦ ਦਾ ਸ਼ੁੱਧ ਪਾਠ ਇਸ ਪ੍ਰਕਾਰ ਹੈ :

ਮੂਲ ਖਰੀਦੀ ਲਾਲਾ ਗੋਲਾ ਮੇਰਾ ਨਾਉ ਸਭਾਗਾ । ਗੁਰ ਕੀ ਬਚਨੀ ਹਾਟਿ ਬਿਕਾਨਾ ਜਿਤੁ ਲਾਇਆ ਤਿਤੁ ਲਾਗਾ ॥ ੧ ॥ ਤੇਰੇ ਲਾਲੇ ਕਿਆ ਚਤੁਰਾਈ ॥ ਸਾਹਿਬ ਕਾ ਹੁਕਮੁ ਨ ਕਰਣਾ ਜਾਈ ॥ ੧ ॥ ਰਹਾਉ ॥ ਮਾ ਲਾਲੀ ਪਿਉ ਲਾਲਾ ਮੇਰਾ ਹਉ ਲਾਲੇ ਕਾ ਜਾਇਆ ॥ ਲਾਲੀ ਨਾਚੈ ਲਾਲਾ ਗਾਵੈ ਭਗਤਿ ਕਰਉ ਤੇਰੀ ਰਾਇਆ ॥ ੨ ॥ ਪੀਅਹਿ ਤ ਪਾਣੀ ਆਣੀ ਮੀਰਾ ਖਾਹਿ ਤ ਪੀਸਣ ਜਾਉ ॥ ਪਖਾ ਫੇਰੀ ਪੈਰ ਮਲੋਵਾ ਜਪਤ ਰਹਾ ਤੇਰਾ ਨਾਉ ॥ ੩ ॥ ਲੂਣ ਹਰਾਮੀ ਨਾਨਕੁ ਲਾਲਾ ਬਖਸਿਹਿ ਤੁਧੁ ਵਡਿਆਈ ॥ ਆਦਿ ਜੁਗਾਦਿ ਦਇਆ ਪਤਿ ਦਾਤਾ ਤੁਧੁ ਵਿਣੁ ਮੁਕਤਿ ਨ ਪਾਈ ॥੪॥

[4]ਮਸਜਦ ਦੇ ਅੰਦਰਵਾਰ ਕੰਧ ਵਿਚ ਬਣੇ ਆਲਿਆਂ ਦੀ ਡਾਟ ਜੋ ਸਦਾ ਨੁਕੀਲੀ ਬਣਾਈ ਜਾਂਦੀ ਹੈ । ਮੁਸਲਮਾਨਾਂ ਵਿਚ ਇਹ ਰੱਬ ਅਤੇ ਮੁਹੰਮਦ ਦੇ ਸੰਜੋਗ (ਮਿਲਾਪ) ਦਾ ਪ੍ਰਤੀਕ ਹੈ । ਨਮਾਜ ਇਸ ਮਿਹਰਾਬ ਦੇ ਸਾਮ੍ਹਣੇ ਖਲੋ ਕੇ ਪੜ੍ਹੀ ਜਾਂਦੀ ਹੈ, ਇਸ ਲਈ ਪਵਿਤ੍ਰ ਹੈ । [5]ਝਾੜੂ ਦੇਣ ਵਾਲਾ, ਸੇਵਾਦਾਰ । [6]ਵਖਿਆਨ ਕਰਨ ਵਾਲਾ, ਵਾਇਜ਼; ਸਾਥੀ, ਮਿਤ੍ਰ, ਦੋਸਤ ।

ਕੀਤੇ ॥ ਤਾ ਮਿਹਰਾਬੁ ਕਾ ਮੁਹਰਾ[1] ਉਸੀ ਵਲਿ ਹੋਇ ਗਇਆ ॥ ਜਬ ਮੁਲਾ ਪੈਰ ਬਾਬੇ ਕੇ
ਦਖਣ ਕੀ ਵਲਿ ਕੀਤੇ ਤਾ ਮਿਹਰਾਬੁ ਉਸੀ ਤਰਫ ਹੋਇ ਗਇਆ ॥ ਤਬ ਗੁੰਬਜ[2] ਥੀ
੫੨ (ੳ) ਅਵਾਜ ਗੈਬ[3] ਦੀ ਗੁਲਗੁਲਾ[4] ਉਠਿਆ ਜੁ ਵਾਹੁ ਨਾ/ਨਕ ਵਾਹੁ ਨਾਨਕੁ ॥ ਤਬ ਬਾਬੇ
ਰਾਗੁ ਤਿਲੰਗ ਵਿਚ ਸਬਦੁ ਬੋਲਿਆ ॥ ਮਰਦਾਨੇ ਗਾਵਿਆ ॥ ਰਾਗੁ ਤਿਲੰਗ ॥ ॥
[5]ਮੁਲਾ ਦਿਲ ਸਿਉ ਦਿਲਹਿ ਮਿਲਾਵਹਿ ॥ ਖਾਲਕ[6] ਖਸਮੁ ਖੈਰ[7] ਅਰੁ ਖੂਬੀ ਇਸੁ
ਦਿਲ ਅੰਦਰ ਪਾਵੈ ॥ ਰਹਾਉ ॥ ਦਿਲ ਮਹਿ ਦੀਨੁ ਦਿਲੇ ਮਹਿ ਦੁਨੀਆ ਦਿਲ ਮਹਿ
ਤਸਬੀ[8] ਤੋਸਾ ॥ ॥ ਦਿਲ ਹੀ ਅੰਦਰਿ ਚੜੈ ਸੀਰਨੀ[9] ਸਕਰ ਖਾਡ[10] ਸਮੋਸਾ ॥ ੧ ॥
ਦਿਲ ਮਹਿ ਤਾਲਬ[11] ਤੀਰਥੁ ਤਕੀਆ[12] ਦਿਲ ਮਹਿ ਤਹਮਦ ਤਾਣਾ ॥ ਦਿਲ ਮਹਿ
[13]ਹਸਨ ਹੁਸੈਨ ਬੀਬੀ ਫਾਤਮਾ[13] ਦਿਲ ਹੀ ਮਾਹਿ ਮਉਲਾਨਾ ॥ ੨ ॥ ਦਿਲ ਮਹਿ
ਮਿਹਰ ਮੁਹਬਤਿ ਮਦੀਨਾ[14] ਦਿਲ ਮਹਿ ਗੋਰਸਤਾਨਾ[15] ॥ ਹਕੁ ਹਲਾਲੁ ਦੋਉ
੫੨ (ਅ) ਦਿਲ ਭੀਤਰਿ ਖਾਹਿ ਪਛਾਨਿ ਪਛਾਣਾ ॥ ੩ ॥ ਦਿਲ ਮਹਿ ਗਿ/ਆਨੁ ਕਥਾ ਅਰੁ ਪੂਜਾ
ਦਿਲ ਮਹਿ ਰਬ ਰਸੂਲੁ[16] ॥ ਨਾਨਕੁ ਖੋਜੀ ਦਿਲ ਮਹਿ ਖੋਜੇ ਦਰਗਹ ਪਵੈ ਕਬੂਲੁ ॥ ੪ ॥
ਤਬ ਉਥੋ ਬਾਬਾ ਮੁਲਤਾਨ ਕੀ ਧਰਤੀ ਆਇਆ ॥ ਸਾਖੀ ਸੰਪੂਰਨ ਹੋਈ ॥ [ ੧੪ ] ॥
ਸਾਖੀ ਹੋਰ ਚਲੀ ਸਾਹ ਰੁਕਨਦੀ ਪੋਤੇ ਮਖਦੂਮ ਬਹਾਵਦੀ ਨਾਲਿ ॥

ਚਿਤ੍ਰ ੧੩

ਰੁਕਨ ਦੀਨ, ਬਾਬਾ ਤੇ ਮਰਦਾਨਾ ਬੈਠੇ ਗੱਲਾਂ ਕਰ ਰਹੇ ਹਨ

## ੫੩ (ੳ) /ਸਾਹ ਰੁਕਨਦੀ ਪੋਤੇ ਮਖਦੂਮ ਬਹਾਵਦੀ ਦੇ ਨਾਲਿ ਗੋਸਟ ਹੋਈ ॥

ਬਹੁਤੁ ਆਪਿ ਵਿਚ ਪਰਚੈ[17] ਜੋਤਿ ਵਿਚ ਜੋਤਿ ਸਮਾਣੀ ॥ ਤਬ ਸਾਹ ਰੁਕਨਦੀ ਨਾਨਕੁ ਨੂ ਆਖਿਆ ॥ ਜੋ ਨਾਨਕੁ ਜੀ ਕਾਈ ਬਾਤਿ ਖੁਦਾਇ ਦੀ ਸੁਣਾਈਐ ॥ ਸਾਹ ਜੀ ਖੁਦਾਇ ਆਦੇ ਹੋ ॥ ਤੁਸੀ ਬਡੇ ਖੁਦਾਇ ਕੇ ਨਜੀਕੀ ਖੁਦਾਇ ਕੇ ਪਿਆਰੇ ਹੋ ॥ ਅਸੀ ਨਿਹਾਲੁ ਹੋਏ ਅਸਾ ਨੂੰ ਸਰਫਰਾਜੀ[18] ਹੋਈ ॥ ਜੋ ਖੁਦਾਇ ਦਾ ਪਿਆਰਾ ਮਿਲਿਆ ॥ ਦਰ ਮਾਇਨੇ[19] ਖੁਦਾਇ ਮਿਲਿਆ ॥ ਤਬ ਬਾਬਾ ਅਲਫ ਬੇ ਉਤੇ ਤੀਹ ਸਿਪਾਰੇ[20] ਬੋਲਿਆ ॥ ॥ ਸਿਪਾਰੇ ॥ ਅਲਫ ਅਲਹ ਕਉ ਯਾਦਿ ਕਰਿ ਗਫਲਤ[21] ਮਨਹੁ ਵਿਸਾਰਿ ॥ ਸਾਸ ਪਲਟੇ

---

[1]ਮੂੰਹ । [2]ਗੁੰਬਦ । [3]ਲੁਕਵੀਂ, ਭਾਵ ਰਬ ਵਲੋਂ । [4]ਸ਼ੋਰ । [5]ਇਹ ਸ਼ਬਦ ਗੁਰਬਾਣੀ ਵਿਚੋਂ ਨਹੀਂ । [6]ਪੈਦਾ ਕਰਨ ਵਾਲਾ, ਕਰਤਾ । [7]ਨੇਕੀ । [8]ਮਾਲਾ । [9]ਮਿੱਠੀ ਚੀਜ਼ ਜੋ ਪ੍ਰਸਾਦਿ ਵਜੋਂ ਵੰਡੀ ਜਾਏ । [10]ਖੰਡ । [11]ਢੂੰਡਣ ਵਾਲਾ । [12]ਭਰੋਸਾ । [13]ਫ਼ਾਤਿਮਾ, ਹਜ਼ਰਤ ਮੁਹੰਮਦ ਦੀ ਸਪੁਤ੍ਰੀ ਤੇ ਹਜ਼ਰਤ ਅਲੀ ਦੀ ਸੁਪਤਨੀ ਜਿਸ ਦੀ ਕੁਖ ਵਿਚੋਂ ਹਸਨ ਤੇ ਹੁਸੈਨ, ਦੋ ਬੇਟੇ, ਪੈਦਾ ਹੋਏ । ਇਨ੍ਹਾਂ ਵਿਚੋਂ ਹੁਸੈਨ ਕਰਬਲਾ ਦੇ ਯੁੱਧ ਵਿਚ ਇਬਨ ਮੁਆਵਿਯਾ ਦੇ ਜਰਨੈਲ ਸ਼ਿਮਰ ਯਜ਼ੀਦ ਹੱਥੋਂ ਸ਼ਹੀਦ ਹੋਇਆ । ਹਸਨ ਨੂੰ ਪਹਲਾਂ ਹੀ ਜ਼ਹਰ ਦੇ ਕੇ ਮਾਰ ਦਿਤਾ ਗਇਆ ਸੀ । ਮੁਸਲਮਾਨਾਂ ਦੀ ਸ਼ੀਆ ਸੰਪਰਦਾਇ ਮੁਹੱਰਮ ਦੇ ਮਹੀਨੇ ਵਿਚ ਦਹੇ ਇਨ੍ਹਾਂ ਦੀ ਯਾਦ ਵਿਚ ਹੀ ਪਿਟਦੀ ਹੈ । [14]ਮੁਸਲਮਾਨਾਂ ਦਾ ਇਕ ਪਵਿਤ੍ਰ ਅਸਥਾਨ ਜਿਥੇ ਹਜ਼ਰਤ ਮੁਹੰਮਦ ਨੂੰ ਦਬਿਆ ਗਇਆ ਸੀ । [15]ਕਬਰਸਤਾਨ, ਮੜ੍ਹੀ-ਮਸਾਨ । [16]ਪੈਗੰਬਰ । [17]ਰਾਜ਼ੀ ਹੋਣਾ । [18]ਆਦਰ, ਮਾਨ । [19]ਸਚਮੁਚ । [20]ਭਾਵ ਸੀ-ਹਰਫੀ ਤੋਂ ਹੈ; ਫ਼ਾਰਸੀ ਅੱਖਰਾਂ ਦਾ ਆਧਾਰ ਲੈ ਕੇ ਲਿਖੀ ਕਵਿਤਾ । [21]ਲਾ-ਪਰਵਾਹੀ ।

ਨਾਮ ਬਿਨੁ ਧ੍ਰਿਗੁ ਜੀਵਣੁ ਸੰਸਾਰਿ ॥ ੧ ॥ ਬੇ ਬਿਦਾਇਤ[1] ਦੂਰਿ ਕਰਿ ਕਦਮੁ ਸਰੀਅਤਿ[2]
ਰਾਖੁ ॥ ਹ/ਭ ਕਿਸੀ ਕਉ ਨਿਵ ਚਲੁ ਮੰਦਾ ਕਿਸੀ ਨ ਆਖ ॥ ੨ ॥ ਤੇ ਤੋਬਾ[3] ਕਰਿ ੫੩ (ਅ)
ਸਿਦਕ ਦਿਲ ਮਤੁ ਤੂੰ ਪਛੋਤਾਹਿ ॥ ਤਨੁ ਬਿਨਸੇ ਮੁਖੁ ਗਡੀਐ[4] ਤਾ ਤੂੰ ਕਹਾ ਕਰਾਹਿ ॥ ੩ ॥
ਸੇ ਸੁਨਾਈ[5] ਬਹੁਤੁ ਕਰਿ ਖਾਲੀ ਸਾਸੁ ਨ ਕਢੁ ॥ ਹਟੋ ਹਟਿ ਵਿਕਾਦਿਆ ਬਹੁਤੁ ਨ
ਲਹਸੀ ਅਢੁ[6] ॥ ੪ ॥ ਜੀਮ ਜਮਾਇਤ ਜਮਾ ਕਰਿ ਚਲਣਿ ਕਾ ਕਰਿ ਬੰਧੁ ॥ ਬਾਝਹੁ
ਸਾਈ ਆਪਣੇ ਫਿਰਸੇ ਅੰਧੋ ਅੰਧੁ ॥ ੫ ॥ ਹੇ ਹਲੀਮ[7] ਪਕੜੁ ਤੂ ਦਿਲ ਕੀ ਹਵਸੁ[8]
ਨਿਵਾਰਿ ॥ ਧਾਵਤ[9] ਵਰਜੇ ਰੁਕਨ ਦੀ[10] ਹਰ ਦਮ ਖਾਲਕ ਸਾਰ ॥ ੬ ॥ ਖੇ ਖਾਇਨ[11]
ਸੇਈ ਭਏ ਜਿਨ ਵਿਸਰਿਆ ਕਰਤਾਰੁ ॥ ਮਨੁ ਮਾਇਆ ਸੀਚਿਤਿ ਰਹੇ ਮੂੜ[12] ਉਠਾਵਹਿ
ਭਾਰੁ ॥ ੭ ॥ ਦਾਲ ਦਿਆਨਤ ਕਰ ਮਨਾ ਅਠੈ ਪਹਰ ਨ ਸੋਇ ॥ ਏਕ ਪਹਰਿ ਨਿਸ[13]
ਜਾਗਣੇ ਸਾਈ ਸਿਫਤ ਬਗੋ[14]/ਇ ॥ ੮ ॥ ਜਾਲ ਜਿਕਰ[15] ਕਰਿ ਆਜਜੀ[16] ਸਾਈ ੫੪ (ੳ)
ਬੇ ਪਰਵਾਹਾ ॥ ਜੋ ਕਛੁ ਭਾਵੈ ਸੋ ਕਰੈ ਤਿਸ ਕਾ ਕਿਆ ਵਿਸਾਹੁ ॥ [ ੯ ॥ ] ਰੇ ਰਹਤ
ਈਮਾਨ ਕੀ ਤੁਝਿ ਵੇਖਣਿ ਕਾ ਚਾਉ ॥ ਪੰਜੇ ਵਰਜੇ ਰੁਕਨਦੀਨ ਸਾਹਿਬ ਸਿਉ ਚਿਤ
ਲਾਇ ॥ ੧੦ ॥ ਜੇ ਜਾਰੀ[17] ਤੂ ਸਮਝਿ ਕਰਿ ਕਤਰਾ ਨਾ ਭੋਲਾਇ ॥ ਤਿਤੁ ਨ ਲਗੈ
ਰਾਵਲੀ[18] ਲੋਭੁ ਮਨੋ ਚੁਕਿ ਜਾਇ ॥ ੧੧ ॥ ਸੀਨ ਸੋਧੁ ਮਨੁ ਆਪਣਾ ਸਾਈ ਤੁਧੈ
ਮਾਹਿ ॥ ਤਨੁ ਭਾਡਾ ਕਾਰੀਗਰੀ ਹਿਕਮਤ[19] ਬੰਦ ਸਮਾਹਿ ॥ ੧੨ ॥ ਸੀਨ ਸਹਾਦਤ[20]
ਪਾਈਐ ਮਰੀਐ ਪਿਰ ਲਿਵ ਲਾਇ ॥ ਰੁਕਨਦੀ ਏਹੁ ਤਨੁ ਜਾਇਗਾ ਕਰੀਐ ਤਲਬ
ਖੁਦਾਇ ॥ ੧੩ ॥ ਸਾਦ ਸਲਾਇ[21] ਮਹਮਦੀ ਮੁਖ ਤੇ ਆਖਹੁ ਨਿਤ ॥ ਖਾਸਾਂ ਬੰਦਾ
ਸਿਰਜਿਆ ਸਿਰ ਮਿਤਾਂ ਦੇ ਮਿਤ ॥ ੧੪ ॥ ਜਾਦ ਜੁਲਾਲਤ[22] ਗੁਮਰਹੀ ਸਭ ਆਦਤ ਹੀ
ਸਿਉ ਮੇਲੁ ॥ ਉਥੇ ਹੀ ਤੂ ਨਜਰਿ/ ਕਰਿ ਚੀਨੇ ਨਹੀ ਭੇਦ ॥ ੧੫ ॥ ਤੋ[ਇ][23] ਤਲਬ ੫੪ (ਅ)
ਇਕਰਾਮ[24] ਕੀ ਦਮ ਹੈ ਜਿਨ ਬਿਸਾਲ[25] ॥ ਤਿਨ ਦੇਖਿਆ ਦੁਖੁ ਜਾਇਗਾ ਜਿਨ ਕਵੇ
ਮਾਇਆ ਜਾਲਿ ॥ ੧੬ ॥ ਜੋ[ਇ] ਜਾਲਮ ਤੇਈ ਭਏ ਚੇਤਹਿ ਨਾਹੀ ਨਾਮੁ ॥
ਬਾਝੁ ਸਾਈ ਆਪਣੇ ਕਿਉ ਪਾਵਹਿ ਬਿਸਰਾਮੁ ॥ ੧੭ ॥ ਐਨ ਅਮਲ ਕਮਾਈਐ ਜੋ ਕੈ
ਪਾਰਿ ਬਸਾਇ ॥ ਬਿਨੁ ਅਮਲਾ ਗੁਣ ਬਾਹਰੇ ਮਰੀਐ ਪਛੋਤਾਇ ॥ ੧੮ ॥ ਗੈਨ ਗਨੀ[26]
ਤੇ[27] ਰੁਕਨ ਦੀ ਜਿਨ ਪਛਾਤਾ ਆਪਿ ॥ ਇਸ ਪਿੰਜਰ ਮੈ ਖੇਲਣਾ ਨਾ ਤਿਸੁ ਮਾਈ ਨ
ਬਾਪੁ ॥ ੧੯ ॥ ਫੇ ਫਾਰਗੁ[28] ਸੇਈ ਭਏ ਜੋ ਚਲਹਿ ਸਤਿਗੁਰ ਭਾਇ[29] ॥ ਆਪਿ ਕੀਆ
ਤਹਕੀਕ[30] ਮਨਿ ਇਕੋ ਰੰਗੁ ਮਿਲਾਇ ॥ ੨੦ ॥ ਕਾਫ ਕਰਾਰੁ ਨ ਆਵਈ ਜਿਨ ਮਨਿ
ਉਪਜਿਆ ਚਾਉ ॥ ਤੇ ਕੰਚਨ[31] ਪਾਰਸੁ ਭਏ ਜਿਨ ਏਹੁ ਭੇਟਿਆ ਰਾਉ[32] ॥ ੨੧ ॥

---

[1]ਬੁਰਾਈ । [2]ਧਰਮ ਦੀ ਮਰਯਾਦਾ । [3]ਪਛਤਾਵਾ, ਗੁਨਾਹਾਂ ਤੋਂ ਮਾਫ਼ੀ । [4]ਹੱਥ-ਲਿਖਤ ਵਿਚ ਪਾਠ 'ਗਤੀਐ' ਹੈ । ਇਸ ਦੀ ਸੁਧਾਈ ਅਸਾਂ ਕੋਲਬ੍ਰੂਕ ਵਾਲੀ ਜਨਮਸਾਖੀ ਤੋਂ ਕੀਤੀ ਹੈ । [5]ਸਨਾਇ, ਉਸਤਤੀ (ਰੱਬ ਦੀ) । [6] (?) [7]ਨਿਮਰਤਾ । [8]ਲਾਲਸਾ । [9]ਦੌੜ ਰਹਿਆ ਮਨ । [10]ਦੀਨ । [11]ਬਦਨਿਯਤ । ਮੂਲ ਹੱਥ-ਲਿਖਤ ਵਿਚ ਪਹਿਲਾਂ ਪਾਠ 'ਖਾਇਨ' ਲਿਖ ਕੇ ਮੁੜ ਉਸ ਨੂੰ 'ਖਿਇਨਤ' ਬਣਾਇਆ ਹੋਇਆ ਹੈ ਜੋ ਸਪੱਸ਼ਟ ਭਾਂਤ ਅਸ਼ੁਧ ਹੈ । ਇਥੇ ਅਸਾਂ ਕੋਲਬ੍ਰੂਕ ਵਾਲੀ ਜਨਮਸਾਖੀ ਦਾ ਪਾਠ ਅਪਣਾਇਆ ਹੈ । [12]ਮੂਰ੍ਹ । [13]ਰਾਤ । [14]ਕਹੋ । [15]ਸਿਮਰਨ, ਨਾਮ ਦਾ ਜਪਣਾ । [16]ਹਲੀਮੀ । [17]ਜ਼ਾਰੀ, ਰੁਦਨ । [18]ਸ਼ੈਰ ਭਾਵ ਕਲਪਣਾ । [19]ਸਿਆਣਪ । [20]ਸ਼ਹੀਦੀ । [21]ਸਤੁਤੀ, ਪ੍ਰਸੰਸਾ । [22]ਜ਼ਲਾਲਤ, ਅੰਨੇਰਾ ਗੁਮਰਾਹੀ । [23]ਇਥੇ ਤੇ ਅਗੇ ਜ਼ੋਇ ਦੇ ਨਾਲ 'ਇ' ਪਦ ਅਸਾਂ ਭਾਵ ਨੂੰ ਸਪੱਸ਼ਟ ਕਰਨ ਲਈ ਕੋਲੋਂ ਪਾਇਆ ਹੈ, ਮੂਲ ਪੁਸਤਕ ਵਿਚ ਨਹੀਂ ਹੈ । [24]ਅਕਰਾਮ, ਸਖੀ ਲੋਕ । [25]ਵਿਸ਼ਾਲ, ਵਡਾ । [26]ਦੌਲਤਮੰਦ । [27]ਉਹ । [28]ਆਸੂਦਾ, ਸੁਖੀ । [29]ਰਜ਼ਾ ਵਿਚ । [30]ਸੱਚ ਦੀ ਭਾਲ, ਖੋਜ । [31]ਸੋਨਾ । [32]ਰਾਜਾ, ਮਾਲਿਕ ।

੫੫ (ੲ) ਕਾਫ ਕਲਮਾ[1] ਯਾਦਿ ਕਰੁ ਨਫਾ ਅਵਰ ਕਿਤ / ਬਾਤਿ[2] ॥ [3]ਨਫਸ ਹਵਾਈ[3] ਰੁਕਨਦੀ ਤਿਹ ਸੰਗਿ ਹੋਹੁ ਨ ਮਾਤਿ ॥ ੨੨ ॥ ਲਾਮ ਲਾਨਤ [4]ਬਰ ਸਰ[4] ਤਿਨਾ ਜੋ ਤਰੱਕ ਨਿਵਾਜ ਕਰੇਨਿ ॥ ਥੋੜਾ ਬਹੁਤਾ ਖਟਿਆ ਆਪੇ ਆਪਿ ਵੰਞੇਨਿ ॥ ੨੩ ॥ ਮੀਮ ਮਹੰਮਦ ਮੰਨਿ ਤੂੰ ਮੰਨੁ [5]ਕਤੇਬਾਂ ਚਾਰਿ[5] ॥ ਮੰਨੁ ਖੁਦਾਇ ਰਸੂਲ[6] ਕਉ ਜੋ ਖਾਸਾ ਇਹੁ ਦਰਬਾਰ ॥ ੨੪ ॥ ਨੂਨੁ ਨਹੀ ਕੋਈ ਗੁਮਰਹੀ[7] ਸਭੁ ਕੀਤਾ ਅਮਲੁ[8] ਕਬੂਲੁ ॥ ਮਾਇਆ ਬੰਧਨਿ ਗਲਿ ਪੜੇ ਮਤਿ ਕਰਿ ਜਾਨਹੁ ਭੂਲ ॥ ੨੫ ॥ ਵਾਉ ਜੁ ਵਗੈ ਰੁਕਨਦੀ ਸਿਰ ਧੁਨਿ ਭਗਤਾ ਨਾਲਿ ॥ ਉਮਰ ਵਿਹਾਣੀ ਬਾਵਲੀ ਪੜਿਉ ਕਿਤ ਜੰਜਾਲਿ ॥ ੨੬ ॥ ਹੇ ਹੈਬਤ[9] ਤਿਸ ਦਿਨ ਕੀ ਜਿਸ ਦਿਨ ਅਦਲੁ[10] ਕਰੇਇ ॥ ਬਾਬ ਹਮਾਰੇ ਰੁਕਨਦੀ ਕੈਸਾ ਹੁਕਮੁ ਕਰੇ ॥ ੨੭ ॥ ਲਾਮ ਲਾਇਕ ਸੇਈ ਭਏ ਜਿਨ ਕਉ ਰਹਮਤਿ[11] ਨਦਰਿ ਕਰੇ ॥

੫੫ (ਅ) ਜੀਵਾਇਆ ਤਉ ਕਿਆ ਭਇਆ ਜੁ ਆਪੇ ਨ / ਸਮਾਲੇ ॥ ੨੮ ॥ ਅਲਫ ਅਲਹ ਤੁਧੁ ਨਾਲਿ ਹੈ ਸਿਮਰਹੁ ਕਿਉ ਨ ਅਜਾਨਿ[12] ॥ ਗੁਰ ਸੇਵਾ ਗੁਰਮਤਿ ਤੇ ਬੁਝੈ ਅੰਤਿ ਨਿਦਾਨੁ[13] ॥ ੨੯ ॥ ਯੇ ਯਾਰੀ ਕਰਿ ਰਬ ਸਿਉ ਜਿਸ ਸਿਉ ਅਪਚਲ ਰਾਜ ॥ ਏਕ ਇਕਲਾ ਨਾਨਕਾ ਨਾਹਿ ਕਿਸੀ ਮੁਹਤਾਜ[14] ॥ ੩੦ ॥ ਸਾਖੀ ਸੰਪੂਰਨ ਹੋਈ ॥ [੧੫ ॥] ਸਾਖੀ ਹੋਰ ਚਲੀ ॥

ਚਿਤ੍ਰ ੧੪

ਹਾਜੀ ਰਤਨ ਬਾਬਾ ਨਾਨਕ ਅਤੇ ਮਰਦਾਨਾ

੫੬ (ੳ) **ਬਾਬਾ ਰਤਨ ਹਾਜੀ ਨਾਲਿ ਗੋਸਟ ਹੋਈ ॥** / ਫਿਰ ਮੁਲਤਾਨ ਥੀ ਆਇਆ ॥ ਜੰਗਲ[15] ਕਾ ਪੀਰੁ ਬਾਬਾ ਰਤਨ ਹਾਜੀ ਤਿਸ ਨਾਲਿ ਗੋਸਟ ਹੋਈ ॥ ਬਹੁਤੁ ਖੁਸੀ ਹੋਏ ਸੁਪ੍ਰਸੰਨ ਹੋਏ ॥ ਜਲੁ ਸਿਉ ਜਲੁ ਮਿਲ ਗਇਆ ॥ ਤਬ ਬਾਬੇ ਰਤਨ ਹਾਜੀ ਕਹਿਆ ਜੁ ਨਾਨਕੁ ਜੀ ਤੁਸੀ ਵਡੇ ਖੁਦਾਇ ਦੇ ਪਿਆਰੇ ਹੋ ॥ ਖੁਦਾਇ ਕੇ ਨਜੀਕੀ[16] ਹੋ ॥ ਖੁਦਾਇ ਦੀ ਕੁਦਰਤਿ ਨਾਲਿ ਕਿਵੈ ਆਏ ਹੋ ॥ ਐਸੀ ਸਰਫਾਰਾਜੀ[17] ਹੋਈ ਜੁ ਜੀ ਦੀਦਾਰੁ ਤੁਸਾਡਾ ਹੋਇਆ ॥ ਐਸੀ ਸਰਫਰਾਜੀ ਹੋਈ ॥ ਅਸੀ ਬਹੁਤੁ ਫੈਜ[18] ਪਹੁਚੇ ਪਰੁ ਅਸਾਨੂੰ ਕੋਈ ਆਪਣਾ ਬੈਤੁ ਸੁਣਾਈਐ ਜੋ ਅਸੀ ਉਹੁ ਬੈਤੁ ਤੇਰਾ ਯਾਦਿ ਕਰਾਹੇ [॥] ਤਬ ਬਾਬੇ ਰਾਗੁ ਤਿਲੰਗ ਵਿਚ ਬੋਲਿਆ ॥ ॥ ਗਜਲਿ[19] ॥ ਹਾਜਰਾ ਕਉ

---

[1]ਮੁਸਲਮਾਨਾਂ ਦਾ ਮੂਲ ਮੰਤ੍ਰ : 'ਲਾ ਇਲਾ ਇਲ ਲਿਲਾਹ ਮੁਹੰਮਦ ਰਸੂਲ ਅੱਲਾਹ' (ਨਹੀਂ ਹੈ ਰਬ ਸਿਵਾਇ ਇਕ ਦੇ, ਮੁਹੰਮਦ ਉਸ ਦਾ ਭੇਜਿਆ ਹੋਇਆ ਪੈਗੰਬਰ ਹੈ)। [2]ਮੂਲ ਹੱਥ-ਲਿਖਤ ਵਿਚ ਪਾਠ 'ਭਾਤਿ' ਹੈ ਪਰ ਅਸਾ ਪਾਠ ਕੋਲਬ੍ਰੂਕ ਵਾਲੀ ਜਨਮਸਾਖੀ ਤੋਂ ਲਇਆ ਹੈ ਜੋ ਪਾਠ ਕਿ ਵਧੇਰੇ ਸ਼ੁੱਧ ਪ੍ਰਤੀਤ ਹੁੰਦਾ ਹੈ। [3]ਮਨ ਦੀਆਂ ਲਾਲਸਾਵਾਂ। [4]ਉਨ੍ਹਾਂ ਦੇ ਸਿਰ ਤੇ। [5]ਇਲਮ ਵਿਚ ਪਵਿਤ੍ਰ ਮੰਨੀਆਂ ਜਾਂਦੀਆਂ ਚਾਰ ਕਿਤਾਬਾਂ : ਤੌਰਾਤ, ਜ਼ਬੂਰ, ਇੰਜੀਲ ਅਤੇ ਕੁਰਾਨ। [6]ਪੈਗ਼ੰਬਰ, ਹਜ਼ਰਤ ਮੁਹੰਮਦ। [7]ਰਾਹ ਦੀ ਭਟਕਣ, ਭੁੱਲ। [8]ਕ੍ਰਿਆ, ਮਰਯਾਦਾ। [9]ਖ਼ੌਫ਼, ਡਰ। [10]ਇਨਸਾਫ਼, ਨਿਆਂ। [11]ਮਿਹਰਬਾਨੀ; ਇਹ ਪਦ ਬਿਲੋੜਾ ਪ੍ਰਤੀਤ ਹੁੰਦਾ ਹੈ। [12]ਅੰਞਾਣ। [13]ਰੋਗ ਦਾ ਕਾਰਣ [14]ਆਸ਼੍ਰਿਤ, ਥੁੜਿਆ ਹੋਇਆ। [15]ਇਸ ਤੋਂ ਭਾਵ ਬਠਿੰਡੇ ਵੱਲ ਦਾ ਇਲਾਕਾ ਹੈ; ਲੱਖੀ ਜੰਗਲ ਸਿਖ ਇਤਿਹਾਸ ਵਿਚ ਪ੍ਰਸਿੱਧ ਹੈ। [16]ਨਿਕਟੀ। [17]ਮਾਨ, ਆਦਰ। [18]ਨਫਾ, ਲਾਹਾ। [19]ਇਹ ਰਚਨਾ ਰੂਪ ਪੱਖ ਤੋਂ ਗ਼ਜ਼ਲ ਨਹੀਂ, ਕਿਸੇ ਪ੍ਰਸ਼ਨੋਤਰੀ ਤੋਂ ਇਕੱਠੇ ਕੀਤੇ ਹੋਏ ਉੱਤਰ ਹਨ।

ਮਿਹਰ[1] ਹੈ ॥ ਹੁਜਤ[2] ਬੇ ਮੁਰੀਦ ਹੈ ॥ ਈਮਾਨੁ ਦੋਸਤ ਹੈ [॥] ਬੇਈਮਾਨ ਕਾਫਰ[3] ਹੈ ॥
ਗੁਸਾ ਹਰਾਮ ਹੈ ॥ ਨਫਸ[4] ਸੈਤਾਨੁ ਹੈ ॥ [5]ਪਸ ਗੈਬਤੁ[5] ਕਾ ਮੁਹ ਕਾਲਾ / ਹੈ ॥ ੫੬ (ਅ)
ਬਦ ਨੀਯਤ ਤਨ ਪਾਕੁ ਹੈ ॥ ਮੋਮ ਦਿਲੁ ਪਾਕੁ ਹੈ ॥ ਹਿਰਸ[6] ਬੇਰਾਹੁ ਹੈ ॥ ਬੇ ਹਿਰਸੁ
ਅਉਲੀਆਉ ਹੈ[7] ॥ ਬੇ ਦਿਆਨਤ ਸੁਰਖਰੂ[8] ਹੈ ॥ ਇਕ੍ਰਤਘਣ ਜਰਦਰੂ[9] ਹੈ ॥ ਸਚੁ
ਭਿਸਤੁ[10] ਹੈ ॥ ਦਰੋਗੁ[11] ਦੋਜਕੁ ਹੈ ॥ ਇਲਮੁ ਹਲੀਮੀ[12] ਹੈ ॥ ਜੋਰ ਜੁਲਮੁ ਹੈ ॥
ਇਨਸਾਫ ਸਾਫੁ ਹੈ ॥ ਹਿਕਮਤਿ ਕਿਤਾਬੁ ਹੈ ॥ ਕਿਬਰ[13] ਕਹਰ ਹੈ ॥ ਗੁਮਾਨੁ[14] ਲਾਨਤੀ
ਹੈ ॥ ਬਦ ਜੁਬਾਨ ਫਿਕਾ ਹੈ ॥ ਦਰਦੁਵੰਦ[15] ਦਰਿਵੇਸ[16] ਹੈ ॥ ਬੇ ਦਰਦੁ ਕਸਾਈ ਹੈ ॥
ਖੈਰਵੰਦ[17] ਸਤੀ ਹੈ ॥ ਬੇ ਖੈਰ ਬਖੀਲੁ[18] ਹੈ ॥ ਸਿਫਤ ਉਜੂ[19] ਹੈ ॥ ਬਾਂਗ ਬਲੇਲ[20] ਹੈ ॥
ਜੁਵਾਨੀ ਮਸਤੀ ਹੈ ॥ ਚੋਰੀ ਲਾਲਚ ਹੈ ॥ ਯਾਰੀ ਪਲੀਤੀ ਹੈ ॥ ਫਕੀਰੀ ਸਬੂਰੀ[21] ਹੈ ॥
ਨਾ ਸਬੂਰੀ ਮਕਰੁ[22] ਹੈ ॥ ਰਾਹੁ ਪੀਰਾ ਹੈ ॥ ਬੇ ਰਾਹੁ ਬੇ ਪੀਰਾ ਹੈ ॥ ਦੁਆਇ ਦਉਲਤਿ[23]
ਹੈ ॥ ਬਦ ਦੁਆਇ ਸਿਤਮੁ[24] ਹੈ ॥ ਅਦਲੁ[25] ਪਾਤਿਸਾਹਾ ਹੈ ॥ ਤੇਗੁ[26] ਮਰਦਾ[27] ਹੈ ॥
ਏਤੇ ਟੋਲਿ / ਜੋ ਜਾਇ ਕਰਿ ਰਹੈ ॥ ਤਾ ਬੁਗੋ[28] ਰਤਨ ਹਾਜੀ ਨਾਨਕੁ ਤਿਸੁ ਦਾਨਸਮੰਦ ੫੭ (ੳ)
ਕਹੈ ॥ ੧ ॥ ਸਾਖੀ ਸੰਪੂਰਨ ਹੋਈ ॥ [੧੬ ॥] ਸਾਖੀ ਹੋਰ ਚਲੀ ॥

ਚਿਤ੍ਰ ੧੫

ਕਮਾਲ, ਸੇਖ ਬ੍ਰਾਹਮ, ਬਾਬਾ ਨਾਨਕ ਅਤੇ ਮਰਦਾਨਾ

**[ਗੋਸਟਿ] ਸੇਖੁ ਬ੍ਰਾਹਮ ਨਾਲਿ ਹੋਈ**/ ਫਿਰ ਬਾਬਾ ਉਸਿ ਧਰਤੀ ਕਾ ਤਮਾਸਾ ਦੇਖ ੫੭ (ਅ)
ਕਰਿ ਉਜਾੜਿ ਵਿਚ ਆਇ ਬੈਠਾ ॥ ਮਰਦਾਨਾ ਭੀ ਨਾਲੇ ਸਾ । ਪਟਣੇ ਕਾ ਪੀਰੁ ਸੇਖ ਫਰੀਦੁ
ਥਾ ॥ ਤਿਸ ਕੇ ਥਾਨ ਤੇ ਸੇਖ ਬਰਾਹਮੁ ਥਾ ॥ ਉਸ ਕਾ ਇਕੁ ਮੁਰੀਦੁ ਸੁਬਹ[29] ਕੇ
ਵੇਲੇ ਲਕੜੀਆਂ ਚੁਣਨਿ ਗਇਆ ਥਾ ॥ ਤਿਸ ਦਾ ਨਾਉ ਸੇਖੁ ਕਮਾਲੁ ਥਾ ॥ ਭਲਾ
ਫਕੀਰ ਥਾ ॥ ਖੁਦਾਇ ਦਾ ਖੁਬਰਦਾਰ ਥਾ ॥ ਪੀਰ ਕੇ ਮੋਦੀਖਾਨੇ[30] ਕੀਆ ਲਕੜੀਆ
ਚੁਣਨਿ ਗਇਆ ਥਾ ॥ ਅਗੇ ਬਾਬਾ ਤੇ ਮਰਦਾਨਾ ਬੈਠੇ ਥੇ ॥ ਮਰਦਾਨੇ ਰਬਾਬ ਵਜਾਇਆ ॥
ਸਬਦੁ ਲਗਾ ਗਾਵਣਿ ॥ ਪਹਿਲੋ ਸਲੋਕੁ ਆਖਿਉ[ਸੁ] ਰਾਗ ਆਸਾ ਵਿਚ ॥ ਸਲੋਕੁ ॥
ਆਪੇ ਪਟੀ ਕਲਮ ਆਪਿ ਉਪਰ ਲੇਖੁ ਭਿ ਤੂੰ ॥ ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ ॥
੧ ॥ ਏਹ ਸਲੋਕੁ ਸੁਣਿਆ ਲਕੜੀਆ ਛਡਿ ਕੇ ਆਇ ਗਇਆ ॥ ਸਿਰੁ ਨਿਵਾਇ ਕੈ
ਬਾ[ਬੇ] ਨੂੰ ਬੈਠਾ ॥ ਕਮਾਲ ਅਰਜ ਕੀਤੀ ॥ ਏ ਪੀਰ ਜੀ / ਸਲਾਮਤਿ ॥ ਏਹੁ ਬੈਤੁ[31] ੫੮ (ੳ)

[1]ਦਇਆ, ਬਖਸ਼ਿਸ਼ । [2]ਦਲੀਲ ਬਾਜ਼ੀ । [3]ਨਾਸਤਿਕ । [4]ਮਨ । [5]ਪਿਠ ਪਿਛੇ ਚੁਗਲੀ । [6]ਲੋਭ, ਲਾਲਚ । [7]ਰਬ ਦਾ ਦੋਸਤ, ਸੰਤ । [8]ਲਾਲ ਚਿਹਰੇ ਵਾਲਾ, ਉੱਜਲ ਮੁਖ । [9]ਪੀਲੇ ਚਿਹਰੇ ਵਾਲਾ । [10]ਬਹਿਸ਼ਤ । [11]ਝੂਠ । [12]ਆਜਿਜ਼ੀ । [13]ਗਰਬ, ਗ਼ਰੂਰ । [14]ਸ਼ੱਕ ਕਰਨਾ । [15]ਦਇਆਵਾਨ । [16]ਫ਼ਕੀਰ । [17]ਨੇਕ, ਦਾਨ ਕਰਨ ਵਾਲਾ । [18]ਕੰਜੂਸ । [19]ਹੱਥ, ਪੈਰਾਂ, ਮੂੰਹ ਆਦਿ ਦਾ ਧੋਣਾ; ਸ਼ੌਚ । [20]ਸੁਰੀਲੀ ਆਵਾਜ਼ ਵਿਚ ਬਾਂਗ ਦੇਣ ਵਾਲਾ ਇਕ ਮੁਵੱਜ਼ਿਨ । [21]ਸੰਤੋਖ । [22]ਫ਼ਰੇਬ । [23]ਧਨ । [24]ਜ਼ੁਲਮ । [25]ਨਿਆਂ, ਇਨਸਾਫ਼ । [26]ਤਲਵਾਰ । [27]ਪੁਰਸ਼ਾਂ ਦੀ, ਅਰਥਾਤ ਬਹਾਦਰਾਂ ਦੀ । [28]ਕਹੋ । [29]ਸਵੇਰੇ । [20]ਪੁਰਾਤਨ ਜਨਮਸਾਖੀ ਵਿਚ ਪਾਠ 'ਮਦਬਰਖਾਨਾ' (ਰਸੋਈ) ਹੈ ਜੋ ਸ਼ੁੱਧ ਪ੍ਰਤੀਤ ਹੁੰਦਾ ਹੈ । [31]ਸ਼ਿਅਰ, ਸ਼ਲੋਕ ।

ਫੇਰ ਸੁਣਾਈਐ ॥ ਤਾ ਮਰਦਾਨੇ ਨੂ ਹੁਕਮੁ ਹੋਇਆ ॥ ਮਰਦਾਨਿਆ ਸਲੋਕੁ ਫੇਰ ਆਖੁ ॥ ਮਰਦਾਨੇ ਸਲੋਕੁ ਫੇਰ ਆਖਿਆ ॥ ਕਮਾਲ ਸਿਖ ਲਇਆ ॥ ਕਛ ਲਕੜੀਆ ਚੁਣੀਆ ਥੀਆਂ ॥ ਸੇਈ ਘਿੰਨ[1] ਕਰਿ ਸਲਾਮੁ ਕਰਿ ਕੇ ਅਪਣੇ ਘਰਿ ਆਇਆ ॥ ਲਕੜੀਆ ਸਟਿ ਕਰਿ ਜਾਇ ਅਪਣੇ ਪੀਰ ਨੂੰ ਸਲਾਮੁ ਕੀਤੋਸੁ ॥ ਪੀਰ ਜੀ ਸਲਾਮਤਿ ਮੈਨੂੰ ਜੁ ਇਕੁ ਖੁਦਾਇ ਦਾ ਪਿਆਰਾ ਮਿਲਿਆ ਹੈ ॥ ਪੀਰ ਕਹਿਆ ਕਮਾਲ ਕਿਥੈ ਮਿਲਿਓ ॥ ਕਮਾਲ ਕਹਿਆ ਪੀਰ ਜੀ ਮੈ ਲਕੜੀਆਂ ਚੁਣਨਿ ਗਇਆ ਥਾ ॥ ਅਗੋ ਉਹੁ ਉਜਾੜਿ ਵਿਚ ਬੈਠਾ ਥਾ ॥ ਨਾਲੇ ਹਿਕੁ ਰਬਾਬੀ ਥਾ ਅਰੁ ਨਾਨਕ ਨਾਉ ਹੈਸੁ ॥ ਅਪਣੇ ਬੈਤ[2] ਆਖਦਾ ਹੈ ॥ ਪੀਰ ਕਹਿਆ ਬਚਾ ਕੋਈ ਬੈਤੁ ਤੁਹਿ ਭੀ ਸਿਖਿਆ ਹੈ ॥
੫੮ (ਅ) ਤਾ ਕਮਾ/ਲ ਕਹਿਆ ਪੀਰ ਜੀ ਇਕ ਬੈਤੁ ਮੈਨੂ ਭੀ ਹਾਸਲੁ ਹੋਆ ਹੈ ॥ ਤਾ ਪੀਰ ਕਹਿਆ ਅਲਾਇ[3] ਡਿਖਾ ਕੇਹਾ ਹੈ ॥ ਤਾ ਕਮਾਲ ਕਹਿਆ ਪੀਰ ਜੀ ਉਹੁ ਆਖਦਾ ਹੈ ॥ ਆਪੇ ਪਟੀ ਕਲਮਿ ਆਪਿ ਉਪਰਿ ਲੇਖੁ ਭੀ ਤੂ ॥ ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ ॥ ਤਾ ਪੀਰ ਆਖਿਆ ਕਛ ਸਮਝਿਓ ਇਸ ਕਾ ਬਿਆਨੁ ॥ ਕਮਾਲੁ ਕਹਿਆ ਤੈਨੂ ਸਭੁ ਰੋਸਨੁ ਹੈ ॥ ਤਾ ਪੀਰ ਕਹਿਆ ਬਚਾ ਜਿਸ ਦਾ ਕਹਿਆ ਏਹੁ ਬੈਤੁ ਹੈ ਤਿਸ ਦਾ ਦੀਦਾਰੁ ਭੀ ਕੀਤਾ ਲੋੜੀਐ ॥ ਉਹੁ ਕੋਈ ਖੁਦਾਇ ਦਾ ਪਿਆਰਾ ਹੈ ॥ ਉਸਿ ਪਾਸਿ ਮੈਨੂ ਲੈ ਚਲੁ ਤਿਸੁ ਨਾਲਿ ਖੁਦਾਇ ਦੀਆ ਗਲਾਂ ਕਰਾ ਹੇ ॥ ਤਬ ਸੇਖ ਬਿਰਾਹਮੁ ਸੁਖਵਾਸਣਿ[4] ਵਿਚ ਅਸਵਾਰੁ ਹੋਇ ਕੈ ਚਲਿਆ ॥ ਕਮਾਲ ਨੂੰ ਨਾਲਿ ਕੀਤੋਸੁ ॥
੫੯ (ੳ) ਆਵਦਾ ਆਵਦਾ ਕੋਹਾ ਤ੍ਰਿਹੁ ਉਪਰਿ ਆਇਆ ॥ ਅਗੈ ਬਾਬਾ ਬੈ/ਠਾ ਹੈ ॥ ਸੇਖੁ ਬ੍ਰਾਹਮੁ ਜਾਇ ਖੜਾ ਹੋਇਆ ॥ ਆਖਿਓਸੁ ਨਾਨਕਾ ਸਲਾਮਾਲੇਕ[ਮ][5] ॥ ਬਾਬੇ ਕਹਿਆ [6]ਆਲੇਕਮ ਸਲਾਮ[6] ॥ ਬਾਬੇ ਕਹਿਆ ਪੀਰ ਜੀ ਆਈਐ ਖੁਦਾਇ ਅਸਾਨੂੰ ਮਿਹਰਵਾਨੁ ਹੋਇਆ ਹੈ ॥ ਜੋ ਤੁਸਾਡਾ ਦੀਦਾਰੁ ਹੋਇਆ ॥ ਤਬ ਇਨ ਉਨੋ [7]ਦਸਤਿ ਬੋਸੀ[7] ਕਰਿ ਕੈ ਬਹਿ ਗਏ ॥ ਤਬ ਸੇਖ ਬ੍ਰਿਹਮ ਪੁਛਿਆ ਜੁ ਨਾਨਕੁ ਜੀ ਤੇਰਾ ਬੈਤੁ ਸੁਣਿ ਕੈ ਹੈਰਾਨੁ ਹੋਇ ਹਾ ॥ ਅਸਾ ਆਖਿਆ ਜਿਸੁ ਏਹੁ ਬੈਤੁ ਆਖਿਆ ਹੈ ਤਿਸੁ ਦਾ ਦੀਦਾਰੁ ਦੇਖਾ ਹੇ ॥ ਤਬ ਬਾਬੇ ਕਹਿਆ ਜੀ ਅਸਾਨੂ ਨਿਵਾਜਸਿ[8] ਹੋਈ ॥ ਤੁਸਾਡਾ ਦੀਦਾਰ ਹੋਇਆ ॥ ਤਬ ਸੇਖ ਬ੍ਰਿਹਮੁ ਕਹਿਆ ਨਾਨਕੁ ਜੀ ਇਸ ਬੈਤ ਦਾ ਬਿਆਨੁ ਦੇਹਿ ॥ ਤੂੰ ਜੋ ਆਖਦਾ ਹੈ ਏਕੋ ਸਿਮਰਹੁ ਨਾਨਕਾ ਦੂਜਾ ਕਾਹੇ ਕੂ ॥ ਪਰੁ ਹਿਕੁ ਸਾਹਿਬੁ ਤੇ ਦੁਇ ਹਦੀ[9] ॥ [10]ਕੇਹੜੀ
੫੯ (ਅ) ਸੇਵੀ ਕੇਹੜੀ ਰਦੀ[10] ॥ ਤੂ ਤਾ ਆਖਦਾ ਹੈ ਹਿਕੋ ਹਿਕੁ ਹੈ ॥ ਪਰੁ / ਹਿੰਦੂ ਆਖਦੇ ਹੈ ਅਸਾਹਾ ਵਿਚ ਸਹੀ[11] ਹੈ ॥ ਅਤੇ ਮੁਸਲਮਾਨ ਕਹਿਦੇ ਹੈ ਅਸਾ ਹੀ ਵਿਚ ਸਹੀ ਹੈ ॥ ਆਖੁ ਡਿਖਾ ਕਿਸੁ ਵਿਚ ਸਹੀ ਕਰਾ ਹੇ ॥ ਅਰੁ ਕਿਸ ਵਿਚ ਅਣਸਹੀ ਕਰਾ ਹੇ ॥ ਤਬ ਬਾਬੇ ਨਾਨਕੁ ਕਹਿਆ ॥ ਜੀ [12]ਇਕੋ ਸਾਹਿਬੁ ਇਕਾ ਹਦਿ ਇਕਸੇ ਨੂੰ ਸੇਵ ਦੂਜੇ ਕਉ ਰਦਿ[12] ॥

---

[1]ਲੈ । [2]ਸ਼ਿਅਰ, ਸਲੋਕ । [3]ਬੋਲ । [4]ਪਾਲਕੀ । [5]ਅੱਸਲਾਮੁੱਲੈਕੁਮ, ਮੁਸਲਮਾਨਾਂ ਵਿਚ ਇਕ ਦੂਜੇ ਨੂੰ ਮਿਲਣ ਸਮੇਂ ਵਰਤਿਆ ਜਾਂਦਾ ਪਦ । ਇਸ ਦੇ ਅਰਥ ਇਹ ਹਨ ਕਿ 'ਰਬ ਤੈਨੂੰ ਸਲਾਮਤੀ ਬਖ਼ਸ਼ੇ' । [6]ਵ ਅਲੈਕੁਮ ਸਲਾਮ, ਸਲਾਮ ਦੇ ਜਵਾਬ ਵਿਚ ਕਹਿਆ ਗਇਆ ਪਦ ਜਿਸ ਦੇ ਅਰਥ ਵੀ ਉਹੀ ਹਨ । [7]ਹੱਥ ਚੁੰਮਣਾ । [8]ਕ੍ਰਿਪਾ । [9]ਹਿਦਾਇਤ ਕਰਨ ਵਾਲੇ । [10]ਪੁਰਾਤਨ ਜਨਮ ਸਾਖੀ ਵਿਚ ਪਾਠ 'ਕਿਹੜਾ ਸੇਵੀ ਕਿਹੜਾ ਰਦੀ' ਹੈ ਜੋ ਸ਼ੁੱਧ ਪ੍ਰਤੀਤ ਹੁੰਦਾ ਹੈ । 'ਰਦੀ' ਦਾ ਅਰਥ 'ਰੱਦ ਕਰਨਾ' ਜਾਂ 'ਛੱਡਣਾ' ਹੈ । [11]ਠੀਕ, ਪ੍ਰਤਖ । [12]ਇਹ ਤੁਕ ਗੁਰੂ ਗ੍ਰੰਥ ਸਾਹਿਬ ਵਿਚੋਂ ਨਹੀਂ ਹੈ ।

[ਸਲੋਕ ।।] [1]ਦੂਜਾ ਕਾਹੇ ਸਿਮਰੀਐ ਜੰਮੇ ਤੇ ਮਰਿ ਜਾਇ ।। ਏਕੋ ਸਿਮਰਹੁ ਨਾਨਕਾ ਜਲਿ ਥਲਿ ਰਹਿਆ ਸਮਾਇ ।। ਜਬ ਏਹੁ ਸਲੋਕੁ ਬਾਬੇ ਕਹਿਆ ।। ਪੀਰੁ ਫੇਰ ਪੁਛਣਾ ਕੀਤਾ ।। ਸਲੋਕੁ[2] ।। ਪਾੜਿ[3] ਪਟੋਲਾ ਧਜਿ ਕਰੀ ਕਮਲੜੀ[4] ਪਹਰੇਉ ।। ਜਿਨੀ ਵੇਸੀ ਸਹੁ ਪਾਈਐ[5] ਸੇਈ ਵੇਸ ਕਰੇਉ ।। ਤਾ ਬਾਬੇ ਫੇਰ ਆਖਿਆ ।। ਸਲੋਕੁ ।। [6]ਕਾਇ ਪਾੜਿ ਪਟੋਲਾ ਧਜਿ ਕਰਹੁ ਕਮਲੜੀ ਪਹਰਹੁ ਕਾਇ ।। ਘਰਿ ਹੀ ਬੈਠਿਆ ਸਹੁ ਮਿਲੈ ਜੇ ਚਿਤੁ ਰਾਖਹੁ ਠਾਇ ।। [ਸਲੋਕ ।।] ਘਰ[7] ਹੀ ਮੁੰਧ ਵਿਦੇਸ ਪਿਰੁ ਨਿਤ ਸਾਰ[8] ਸਮਾਲੇ ।।
ਮਿ/ਲਦਿਆਂ ਢਿਲ ਨ ਲਗਈ[9] ਜੇ ਨੀਯਤਿ ਰਾਸਿ ਕਰੇ [।।] ਜਾ ਏਹੁ ਜਬਾਬੁ ਬਾਬੇ ੯੦ (ੳ)
ਦਿਤਾ ।। ਤਾ ਸੇਖੁ ਬ੍ਰਿਹਮ ਫੇਰ ਪੁਛਣਾ ਕੀਤਾ ।। ਸਲੋਕ ।। [10]ਨੰਢੀ ਥੀਈ ਨ ਰਾਵਿਆ ਵਡੀ ਥੀ ਮੁਈਆਸੁ ।। ਧਨੁ ਸਿਕੰਦੀ ਗੋਰ ਪਈ ਤਾ ਸਹਿ ਨਾ ਮਿਲੀਆਸੁ ।। ਤਾ ਫਿਰ ਬਾਬੇ ਜਬਾਬੁ ਦਿਤਾ ।। ਸਲੋਕੁ[11] ।। ਮਹਲਿ ਕੁਚਜੀ ਮੜਵੜੀ ਕਾਲੀ ਮਨਹੁ ਕੁਸੁਧੁ ।। ਜੇ ਗੁਣ ਹੋਵਨਿ ਤਾ ਪਿਰੁ [12]ਮਿਲੈ ਲਾਹਿ ਤ[12] ਅਵਗੁਣ ਮੁੰਧੁ ।। ਸੇਖ ਜੀ ਅਉਰਤਿ ਘਰਿ ਹੋਵੈ ਅਤੈ ਮਰਦੁ ਵਿਦੇਸ਼ ਗਇਆ ਹੋਵੈ । ਅਤੈ ਅਉਰਤਿ ਮਰਦੈ ਦੇ ਹਕ ਅਦਬ ਵਿਚ ਬਹਿ ਰਹੈ । ਤਾ ਅਉਰਤਿ ਖਸਮੁ ਕੀ ਖਸਮੁ ਅਉਰਤਿ ਕਾ ।। ਸੇਖ ਜੀ ਅਉਰਤਿ ਅਉਗਣੁਹਾਰੀ ਹੋਵੈ ।। ਖਸਮੁ ਨਾਲਿ ਸਿਦਕੁ ਨ ਹੋਵਸੁ ।। ਅਤੈ ਖਸਮੁ ਕੀ ਸਾਰਿ ਨਾ
ਜਾਤੀਸੁ ।। ਤਾ / ਉਹੁ ਅਉਰਤਿ ਅਵਰਾ ਦੀ ਹੋਈ ।। ਜੇ ਸਬਰੁ ਕਰ ਕੈ ਸਿਦਕੁ ਵਿਚ ੯੦ (ਅ)
ਬਹਿ ਰਹੈ ਤਾ ਸਿਦਕੋ ਮੁਰਾਦ ਪਾਏ ।। ਖਸਮੁ ਨੂੰ ਘਰ ਹੀ ਬੈਠਿਆ ਪਾਏ ।। ਤਾ ਸੇਖ ਅਰਜ ਕੀਤੀ ।। [ਸਲੋਕ ।।][13]ਨੰਢੀ ਥੀਈ ਨ ਰਾਵਿਆ ਵਡੀ ਥੀ ਮੁਈਆਸੁ ।। ਧੰਨ ਕੋਕਿੰਦੀ ਗੋਰ ਪਈ ਤੈ ਸਾਹਿਬੁ ਨਾ ਮਿਲੀਆਸੁ ।। ਤਾ ਫੇਰ ਬਾਬੇ ਕਹਿਆ ਸੇਖ ਜੀ

---

[1]ਇਹ ਸਲੋਕ ਪਹਲੀ ਪਾਤਸ਼ਾਹੀ ਦਾ ਨਹੀਂ; ਤੀਜੀ ਪਾਤਸ਼ਾਹੀ ਦਾ ਹੈ । ਇਸ ਦਾ ਸ਼ੁੱਧ ਪਾਠ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਪ੍ਰਕਾਰ ਹੈ :—

ਸਦਾ ਸਦਾ ਸੋ ਸੇਵੀਐ ਜੋ ਸਭ ਮਹਿ ਰਹੈ ਸਮਾਇ ।।
ਅਵਰੁ ਦੂਜਾ ਕਿਉ ਸੇਵੀਐ ਜੰਮੇ ਤੈ ਮਰਿ ਜਾਇ ।।

—ਗੂਜਰੀ ਕੀ ਵਾਰ; ਪੰਨਾ ੫੦੯

[2]ਇਹ ਅਤੇ ਅਗਲੇ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਹਨ । ਇਸ ਸਲੋਕ ਦੇ ਪਾਠਾਂਤਰ ਅਗੇ ਦਿਤੇ ਅਨੁਸਾਰ ਹਨ : [3]ਫਰੀਦਾ ਪਾੜਿ, [4]ਕੰਬਲੜੀ, [5]ਮਿਲੈ । [6]ਇਹ ਸਲੋਕ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਾਪਤ ਹੈ । ਇਸ ਦਾ ਸ਼ੁੱਧ ਪਾਠ ਇਸ ਤਰ੍ਹਾਂ ਹੈ :

ਕਾਇ ਪਟੋਲਾ ਪਾੜਤੀ ਕੰਬਲੜੀ ਪਹਿਰੇਇ ।।
ਨਾਨਕ ਘਰਿ ਹੀ ਬੈਠਿਆ ਸਹੁ ਮਿਲੈ ਜੇ ਨੀਅਤਿ ਰਾਸਿ ਕਰੇਇ ।।

—ਸਲੋਕ ਫਰੀਦ, ਪੰਨਾ ੧੩੮੩

[7]ਇਹ ਸਲੋਕ ਵਡਹੰਸ ਕੀ ਵਾਰ ਵਿਚੋਂ ਹੈ ਤੇ ਪਹਲੀ ਪਾਤਸ਼ਾਹੀ ਦਾ ਉੱਚਾਰਣ ਕੀਤਾ ਹੋਇਆ ਹੈ । ਇਸ ਦੇ ਪਾਠਾਂਤਰ ਇਸ ਤਰ੍ਹਾਂ ਹਨ : [8]ਝੂਰੇ, [9]ਹੋਵਈ । [10]ਠੀਕ ਪਾਠ ਇੰਞ ਚਲਦਾ ਹੈ :

ਫਰੀਦਾ ਨੰਢੀ ਕੰਤੁ ਨ ਰਾਵਿਓ ਵਡੀ ਥੀ ਮੁਈਆਸੁ ।।
ਧਨੁ ਕੂਕੇਂਦੀ ਗੋਰ ਮੇ ਤੈ ਸਹ ਨਾ ਮਿਲੀਆਸੁ ।।

—ਸਲੋਕ ਫਰੀਦ, ਪੰਨਾ ੧੩੮੦

[11]ਇਹ ਸਲੋਕ ਰਾਗ ਮਾਰੂ ਮਹਲਾ ੩ ਵਿਚੋਂ ਹੈ ਤੇ ਮਹਲਾ ੧ ਦਾ ਉੱਚਾਰਣ ਕੀਤਾ ਹੋਇਆ ਹੈ । ਇਸ ਦੇ ਕੁਝ ਪਾਠਾਂਤਰ ਇਸ ਤਰ੍ਹਾਂ ਹਨ : [12]ਰਵੈ ਨਾਨਕ । [13]ਇਸ ਸਲੋਕ ਦਾ ਠੀਕ ਪਾਠ ਇਸ ਪ੍ਰਕਾਰ ਹੈ :

ਫਰੀਦਾ ਨੰਢੀ ਕੰਤ ਨ ਰਾਵਿਓ ਵਡੀ ਥੀ ਮੁਈਆਸੁ ।।
ਧੰਨ ਕੂਕੇਂਦੀ ਗੋਰ ਮੇਂ ਤੈ ਸਹ ਨਾ ਮਿਲੀਆਸੁ ।।

—ਸਲੋਕ ਫਰੀਦ, ਪੰਨਾ ੧੩੮੦

ਅਉਰਤਿ ਕੁਚਜੀ ਹੋਦੀ ਹੈ ਅਤੈ ਖਸਮੁ ਹੁਸਨਾਕੁ ਹੋਦਾ ਹੈ ਤਾ ਉਸਿ ਪਰੁ ਮਿਹਰਵਾਨੁ ਕਿਉਕਰਿ ਹੋਦਾ ਹੈ ॥ ਅਤੈ ਅਉਰਤਿ ਸੁਚਜੀ ਹੋਵੈ ਅਤੇ ਖਸਮੁ ਥੀ ਡਰਦੀ ਰਹੈ॥ ਅਤੈ ਅਮਲਾ ਥੀ ਭਲੀ ਵਾਸੁ ਆਵੈ ॥ ਤਉ ਉਸ ਨੂੰ ਖਸਮੁ ਬਹੁਤੁ ਖੁਸੀ ਕਰਦਾ ਹੈ। ਅਤੈ ਮਹਲਿ ਕੁਚਜੀ ਹੋਵੈ ਅਤੈ ਸੜੇਹਾਨਿ ਆਵੈ ਤਾ ਉਸ ਦੇ ਨਜੀਕੁ ਖਸਮੁ ਕਿਉਕਰਿ
੬੧ (ੳ) ਜਾਵੈ । ਕੁਚਜੀ ਏਤੁ ਜੁ ਖਸਮੁ ਕੀ ਸਾਰਿ ਨ ਜਾਤੀਸੁ / ਸੜੇਹਾਨਿ ਏਤੁ ਜੋ ਬਦ ਅਮਲ ਕਰੇ ਅਹੰਕਾਰੁ ਵਿਚ ਰਹੈ ਆਪਾ ਜਣਾਵੈ । ਏਨੀ ਗਲੀ ਏਸ ਨੂ ਸੜੇਹਾਨਿ ਆਵਦੀ ਹੈ। ਸੇਖ ਜੀ ਜਾ ਏਹੁ ਬਲਾਈ ਏਸ ਵਿਚੁ ਹੋਵਨਿ ਤਾ ਇਸ ਨੂੰ ਖਸਮੁ ਕਿਉਕਰਿ ਮਿਲੈ ॥ ਸੇਖ ਜੀ ਏਸ ਨੂ ਗੁਣ ਹੋਵਨਿ ਤਾ ਸਹੁ ਮਿਲੈ ॥ ਤਾ ਸੇਖ ਬ੍ਰਿਹਮ ਕਹਿਆ ॥ ਸਲੋਕੁ ॥ ਕਵਣ ਸੁ ਅਖਰ ਕਵਣ ਗੁਣ ਕਵਣ ਸੁ ਮਣੀਆ ਮੰਤੁ ॥ [1]ਕਵਣ ਸੁ ਭੈਣੇ ਵੇਸੁ ਕਰੀ ਜਿਤੁ ਵਸਿ ਆਵੈ ਕੰਤੁ[1] । ਨਾਨਕ ਜੀ ਉਹੁ ਕਵਣੁ ਅਖਰੁ ਹੈ ਜਿਤੁ ਅਖਰੁ ਖਸਮੁ ਮਿਲਦਾ ਹੈ॥ ਮੈਨੂੰ ਤੂੰ ਸਾਈ ਗਲਿ ਡਸਿ[2] ॥ ਜਿਤੁ ਕੰਤੁ ਵਸਿ ਆਵੈ ॥ ਉਹੁ ਸੋ ਕਵਣੁ ਗੁਣੁ ਹੈ ਕਵਣੁ ਅਖੁਰ ਹੈ ਸੋ ਅਖਰੁ ਮੈਨੂੰ ਡਸਿ ॥ ਤਾ ਬਾਬੇ ਕਹਿਆ ॥ ਸਲੋਕੁ ॥ [3]ਨਿਵਣੁ ਸੁ ਅਖਰੁ ਖਿਵਣੁ ਗੁਣੁ ਜਿਹਬਾ ਮਣੀਆ ਮੰਤੁ ॥ ਏ ਤ੍ਰੈ ਭੈਣੇ ਵੇਸੁ
੬੧ (ਅ) ਕਰਿ ਤਾ ਵਸਿ ਆਵੈ ਕੰਤੁ ॥ ੧ ॥ [4]ਸੇਵਾ ਕਰੈ ਜੁ ਕੰ/ਤ ਕੀ ਕੰਤੁ ਤਿਸੀ ਕਾ ਹੋਇ ॥ ਗਾਰਬਿ ਕੰਤੁ ਨ ਪਾਈਐ ਭਾਵੈ ਖਰੀ ਸੁਆਲਿਉ ਹੋਇ[4] ॥ ੨ ॥ ਤਾ ਬਾਬੇ ਕਹਿਆ ਸੇਖ ਜੀ ਨਿਵ ਚਲਣਾ ਹਰ ਕਿਸੀ ਕਉ ਭਲਾ ਹੈ। ਸੋ ਏਹੁ ਅਖਰੁ ਹੈ ॥ ਅਤੈ ਕੋਈ ਭਲਾ ਕਹੈ ਕੋਈ ਬੁਰਾ ਕਹੈ ਦੁਖੁ ਦੇਉ ਸੁਖੁ ਦੇਉ॥ ਏਸ ਨੂੰ ਖਿਵੈ[5] ਸੋ ਏਹੁ ਗੁਣ ਹੈ ॥ ਜਿਹਬਾ[6] ਤੇ ਸਬਦੁ ਭਲਾ ਬੋਲੈ ॥ ਅਪਣੇ ਖਸਮੁ ਦੀ ਸਿਫਤ ਕਰੈ ॥ ਸੋ ਏਹੁ ਮਣੀਆ[7] ਮੰਤੁ[8] ਹੈ ॥ ਜਾਂ ਇਵੈ ਹੀ ਸੇਵਾ ਕਰੈ ਤਾਂ ਖਸਮੁ ਨੂੰ ਭਾਵੈ ॥ ਤਾ ਸਭੈ ਸਹੀਆ ਛਡਿ ਕੈ ਕੰਤੁ ਉਸੀ ਕਾ ਹੋਵੈ ॥ ਉਸ ਦਾ ਆਖਿਆ ਮਨਿ ਲਏ ॥ ਤਾ ਸੇਖ ਕਹਿਆ ਨਾਨਕ ਜੀ ਨਿਬੇੜ ਕੇ ਫੇਰ ਰਲਾ ਪਾਇਉ ॥ ਦਿਖਾ ਨਦਰਿ[9] ਪਿਛੈ ਸੇਵਾ ਹੈ ਕੇ ਸੇਵਾ ਪਿਛੈ ਨਦਰਿ ਹੈ ॥ ਤਾ ਬਾਬੇ ਕਹਿਆ ॥ ਸੇਵਾ ਕਰੈ ਜੁ ਕੰਤ ਕੀ ਕੰਤੁ ਤਿਸੀ ਕਾ ਹੋਇ ॥
੬੨ (ੳ) ਗਰਬੇ ਕੰਤੁ ਨ ਪਾਈਐ ਭਾਵੈ ਖਰੀ ਸੁਆਲਿਉ ਹੋਇ ॥ ਸੇਖ ਜੀ / ਅਵਲਿ ਇਸ ਦੀ ਸੇਵਾ ਹੈ ਜਾ ਸੇਵਾ ਕਰੈ ਨਿਗਰਬੀ[10] ਹੋਇ ਤਾ ਇਸ ਉਪਰਿ ਸਹੁ ਦੀ ਨਦਰਿ ਹੋਵੈ ॥ ਅਤੈ ਸੇਵਾ ਕਰਦੀ ਗਰਬੁ ਕਰੈ ਤਾ ਭਾਵੈ ਜੇਹੀ ਸੋਹਣੀ ਹੋਵੈ ਖਸਮੁ ਉਸ ਦੇ ਨਜੀਕ ਆਵੈ ਨਾਹੀ। ਤਾ ਛੁਟੜਿ ਸਦੀਐ ॥ ਸੇਖ ਜੀ ਮੂਲੁ ਇਸ ਦੀ ਸੇਵਾ ਹੈ ॥ ਸੇਵਾ ਤੇ ਖਸਮੁ ਮਿਲਦਾ ਹੈ॥ ਤਾ ਸੇਖੁ ਬਾਬੇ ਦਿਆ ਪੈਰਾ ਉਤੇ ਢਹਿ ਪਇਆ ॥ ਆਖਿਉਸੁ ਵਾਹੁ ਨਾਨਕੁ ਵਾਹੁ ਨਾਨਕੁ ਖੁਦਾਇ ਦੇ ਰਾਹ ਦੀ ਖਬਰ ਦਿਤੀ ॥ ਅਸਾ ਨੂ ਕਿਛੁ ਖੁਦਾਇ ਦੇ ਰਾਹੇ ਦੀ ਖਬਰ ਹੋਈ ॥ ਅਸੀ ਅਜੁ ਜੀਵੇ ॥ ਅਸਾ ਕਉ ਕੋਈ ਖੁਦਾਇ ਕਾ ਅਉਲੀਆ[11] ਮਿਲਿਆ ॥ ਅਸਾ ਕੂ ਖੁਦਾਇ ਦੇ ਮਿਲਣੇ ਵਿਚ ਸਕੁ ਕੁਛੁ ਨਾਹੀ ਰਹਿਆ ॥ ਪਰੁ ਜੀ ਇਕੁ ਅਰਜੁ ਹੈ । ਗੁਸਤਾਕੀ[12] ਹੈ ॥ ਖੁਦਾਇ ਦਿਆ ਮਿਲਿਆ
੬੨ (ਅ) ਕਉ ਪੁਛਣਾ ॥ ਏਹੀ ਜੁ ਬਹੁਤੁ ਗੁਸ/ਤਾਕੀ ਹੈ ॥ ਪਰੁ ਜੇ ਰਜਾਇ[13] ਥੀਵੈ ਤਾ

---

[1]ਠੀਕ ਪਾਠ 'ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੀ ਕੰਤ' ਹੈ — ਸ੍ਰੀ ਗੁ. ਗ੍ਰੰ. ਸਾ., ਪੰਨਾ ੧੩੮੪
[2]ਦਸ। [3]ਇਹ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪੰਨਾ ੧੩੮੪ ਉਤੇ ਪ੍ਰਾਪਤ ਹੈ । [4]ਇਹ ਦੋ ਤੁਕਾਂ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹਨ । [5]ਖਿਮਾ ਕਰੇ, ਜਰੇ । [6]ਜੀਭ । [7]ਰਤਨ ਜਵਾਹਿਰ । [8]ਮੰਤ੍ਰ । [9]ਮਿਹਰ, ਬਖਸ਼ਿਸ਼ । [10]ਅਹੰਕਾਰ ਤੋਂ ਬਿਨਾ । [11]ਵਲੀ, ਰੱਬ ਦਾ ਦੋਸਤ । [12]ਗੁਸਤਾਖ਼ੀ, ਬੇਅਦਬੀ । [13]ਮਰਜ਼ੀ, ਆਗਿਆ ।

ਪੁਛਾਹੈ ॥ ਤਾ ਬਾਬੇ ਕਹਿਆ ਸੇਖ ਜੀ ਗਲਾ ਉਇ ਸਿਕਾਰਥੀਆ ਹੈਨਿ ॥ ਜੋ ਖੁਦਾਇ ਦੇ ਨਾਵੇ ਦੀਆ ਕੀਚਨਿ ॥ ਹੋਰੁ ਗਲਾ ਖੁਦਾਇ ਨਾ ਦੇਵੈ ਕਰਣੀਆ ॥ ਤਾ ਬਾਬੇ ਸਲੋਕੁ ਕਹਿਆ ॥ ॥ ਸਲੋਕ ॥ [1]ਰੂਪੇ ਕਾਮੈ ਦੋਸਤੀ ਭੁਖੇ ਸੁਆਦੇ ਗੰਢੁ ॥ ਲਬੋ ਮਾਲੇ ਘੁਲਮਲੀ ਮਿਚਲੁ ਊਘੇ ਸਉਣਿ ਪੰਲਘੁ ॥ ਭਉਕੇ ਕਰੋਧ ਖੁਆਰੁ ਹੋਇ ਫਕੜ ਪਿਟੇ ਧੰਧੁ ॥ ਚੁਪੈ ਚੰਗੀ ਨਾਨਕਾ ਵਿਣੁ ਨਾਵੈ ਮੁਖਿ ਗੰਧੁ ॥ ਸੇਖੁ ਜੀ ਜਿਉ ਕਾਮੇ ਅਤੇ ਰੂਪੇ ਨੂੰ ਮੁਹਬਤਿ ਹੈ ਜਿਉ ਊਘੇ[2] ਅਤੇ ਨਿਹਾਲੀਆ[3] ਨੂੰ ਮੁਹਬਤਿ ਹੈ ਜਿਉ ਲਬੁ[4] ਅਤੇ ਮਾਲ ਨੂ ਮੁਹਬਤਿ ਹੈ ॥ ਤਿਉ ਖੁਦਾਇ ਦਿਆ ਪਿਆਰਿਆ ਨੂੰ ਨਾਵੈ ਦੀ ਮੁਹਬਤਿ ਹੈ ॥ ਉਨਾ ਨੂ ਖੁਦਾਇ ਦੀਆ ਗਲਾ ਇਉ ਸੁਹਾਵਦੀਆ ਹੈਨਿ ॥ ਜਿਉ ਰੂਪੇ ਨੂੰ ਕਾਮੁ
ਸੁਖਾਵਦਾ ਹੈ / ਜਿਉ ਭੁਖੇ ਨੂੰ ਭੋਜਨੁ ॥ ਜਿਉ ਊਘੇ ਨੂ ਸੇਜ ਸੁਖਾਵਦੀ ਹੈ ॥ ਤਿਉ ੬੩ (ੳ)
ਖੁਦਾਇ ਦਿਆ ਪਿਆਰਿਆ ਨੂੰ ਖੁਦਾਇ ਦੀਆਂ ਗਲਾ ਸੁਹਾਵਦੀਆ ਹੈਨਿ ॥ ਸੇਖ ਜੀ ਬਿਨਾ ਖੁਦਾਇ ਦੀਆ ਗਲਾ ਹੋਰੁ ਬੋਲਣਾ ਨਾਹੀ ॥ ਜਿਤ ਬੋਲੇ ਇਸ ਦਾ ਬੁਰਾ ਲਿਖੀਐ ਸੋ ਅਪਣਾ ਬੁਰਾ ਕਿਉ ਲਿਖਾਈਐ ॥ ਸਾਈ ਗਲਿ ਬੋਲੋ ਜਿਤ ਗਲਿ ਇਸ ਦਾ ਭਲਾ ਲਿਖੀਐ ॥ ਬੁਰੇ ਬੋਲੇ ਨਾਲੋ ਇਸ ਨੂੰ ਚੁਪ ਭਲੀ ਹੈ ॥ ਤਾ ਸੇਖ ਬਿਰਾਹਮੁ ਕਹਿਆ ਨਾਨਕ ਜੀ ਮੈਨੂ ਇਕ ਕਾਤੀ[5] ਲੋੜੀਦੀ ਹੈ ॥ ਪਰੁ ਕੇਹੀ ਜਿਸ ਦਾ ਕੁਠਾ[6] ਆਦਮੀ ਹਲਾਲ[7] ਹੋਵੈ ॥ ਏਹੁ ਜੋ ਕਾਤੀ ਹੈ ਇਸ ਕਾਤੀ ਜਨਾਵਰ ਕੁਸਦੇ ਹੈਨਿ ॥ ਅਤੇ ਆਦਮੀ ਹਰਾਮੁ ਹੋਦੇ ਹੈਨਿ ॥ ਮੈਨੂੰ ਉਹੁ ਕਾਤੀ ਦੇਹਿ ਜਿਸ ਦਾ ਕੁਠਾ ਮਾਣੂ[8] ਹਲਾਲੁ ਹੋਵੈ ॥
ਤਾ ਬਾਬੇ ਕਹਿਆ / ਪੀਰ ਜੀ ਲਈਐ ॥ ਸਲੋਕੁ ॥ [9]ਸਚੁ ਕੀ ਕਾਤੀ ਸਚੁ ਸਭੁ ਸਾਰ ॥ ੬੩ (ਅ)
ਘਾੜਿਤਿ ਤਿਸ ਕੀ ਅਪਰ ਅਪਾਰੁ ॥ [10]ਸਚਿ ਕੇ ਸਾਣਿ ਲਈ ਕਿਲਕਾਇ[10] ॥ ਗੁਣ ਕੀ ਥੇਕੈ ਮਾਹਿ[11] ਸਮਾਇ ॥ ਤਿਸ ਕਾ ਕੁਠਾ ਹੋਵੈ ਸੇਖੁ ॥ ਲੋਹੂ ਲਬੁ ਨਿਕਥਾ ਵੇਖੁ ॥ ਹੋਇ ਹਲਾਲੁ ਲਗੈ ਹਕਿ ਜਾਇ ॥ ਨਾਨਕ ਦਰ ਦੀਦਾਰ ਸਮਾਇ ॥ ਸੇਖ ਜੀ ਲੋਹੂ ਕੀ ਜਾਹਗਾ ਇਸ ਵਿਚ ਲਬੁ ਹੈ ॥ ਤਿਚਰੁ ਏਹੁ ਮਕਰੂਹ[12] ਹੈ । ਨਪਾਕੁ ਹੈ ॥ ਜਾ ਇਸ ਵਿਚੋ ਲਬੁ[13] ਜਾਇ ਤਾ ਹਲਾਲੁ ਥੀਵੈ ॥ ਤਾ ਸੇਖੁ ਖੁਸੀ ਥੀਆ ॥ ਖੁਸੀ ਹੋਇ ਕਰਿ ਡਰਿ ਗਇਆ ॥ ਸੇਖੁ ਆਖਿਆ ਜੋ ਕੁਛੁ ਖੁਦਾਇ ਥਾਵਉ ਮੰਗਦੇ ਸੇ ਸੋ ਖੁਦਾਇ ਦਿਤਾ ॥
ਨਿਹਾਲਿ ਹੋਇ ॥ / ਤਾ ਫੇਰ ਸੇਖ ਅਰਜ ਕੀਤੀ ॥ ਨਾਨਕੁ ਜੋ ਤਉ ਕਨੋ[14] ਲੋੜੀਦਾ ੬੪ (ੳ)
ਥਾ ਸੋ ਪਾਇਆ ॥ ਪਰੁ ਬੇਈ[15] ਭੀ ਅਰਜੁ ਹੈ ਜੇ ਹੁਕਮੁ ਥੀਵੈ ਤਾ ਪੁਛਾ ਹੇ ॥ ਤਾ ਬਾਬੇ ਕਹਿਆ ਕਹੀਐ ॥ ਤਾ ਸੇਖ ਕਹਿਆ ॥ ਸਲੋਕ[16] ॥ ਅਛਲ ਛਲਾਈ ਨ ਛਲੈ ॥ ਨਹੀ ਘਾਉ ਕਟਾਰੇ[17] ਕਰਿ ਸਕੈ ॥ ਲੋਭੀ ਕਾ ਜੀਉ ਟਲਿਪੜੈ[18] ॥ ਬਿਨੁ ਤੇਲੁ ਦੀਵਾ ਕਿਉ

---

[1]ਇਹ ਸਲੋਕ ਮਲਾਰ ਦੀ ਵਾਰ ਵਿਚੋਂ ਮਹਲਾ ੧ ਦਾ ਹੈ ਤੇ ਇਸ ਦਾ ਸ਼ੁਧ ਪਾਠ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੨੮੮ ਉਤੇ ਇਸ ਤਰ੍ਹਾਂ ਪ੍ਰਾਪਤ ਹੈ :

ਰੂਪੈ ਕਾਮੈ ਦੋਸਤੀ ਭੁਖੈ ਸਾਦੈ ਗੰਢੁ ॥ ਲਬੈ ਮਾਲੈ ਘੁਲਿ ਮਿਲਿ ਮਿਚਲਿ ਊਘੈ ਸਉੜਿ ਪਲੰਘੁ ॥
ਭਉਕੈ ਕੋਪੁ ਖੁਆਰੁ ਹੋਇ ਫਕੜੁ ਪਿਟੇ ਅੰਧੁ ॥ ਚੁਪੈ ਚੰਗਾ ਨਾਨਕਾ ਵਿਣੁ ਨਾਵੈ ਮੁਹਿ ਗੰਧੁ ॥ ੧ ॥

[2]ਉਨੀਂਦੇ ਨੂੰ । [3]ਲੇਫ । [4]ਲਾਲਚ । [5]ਛੁਰੀ । [6]ਕੋਹਿਆ ਹੋਇਆ । [7]ਜਾਇਜ਼, ਵਰਤਣ ਯੋਗ । [8]ਮਨੁੱਖ । [9]ਇਹ ਸਲੋਕ ਰਾਗ ਰਾਮਕਲੀ ਵਿਚੋਂ ਮਹਲਾ ੧ ਦਾ ਹੈ ਤੇ ਇਸ ਦੇ ਕੁਝ ਪਾਠਾਂਤਰ ਇਸ ਪ੍ਰਕਾਰ ਹਨ : [10]ਸਬਦੋ ਸਾਣ ਰਖਾਈ ਲਾਇ, [11]ਵਿਚਿ । [12]ਕੁਹਜਾ, ਭੈੜਾ । [13]ਲੋਭ, ਲਾਲਚ । [14]ਪਾਸੋਂ । [15]ਦੂਜੀ, ਹੋਰ । [16]ਇਹ ਤੇ ਅਗਲਾ ਸਲੋਕ ਸਿਰੀ ਰਾਗ ਮਹਲਾ ੧ ਘਰੁ ੫ (ਸ੍ਰੀ ਗੁ. ਗ੍ਰੰ. ਸਾ., ਪੰਨਾ ੨੫) ਵਿਚੋਂ ਹਨ ਤੇ ਇਨ੍ਹਾਂ ਦੇ ਪਾਠਾਂਤਰ ਇਸ ਪ੍ਰਕਾਰ ਹਨ : [17]ਕਟਾਰਾ, [18]ਟਲਪਲੈ ।

ਜਲੈ ॥ ਸੇਖ ਬੇਨਤੀ ਕੀਤੀ ਬਾਬੇ ਪਾਸਿ ॥ ਡਿਖਾ ਜੀ ਅਛਲੁ ਤਾ ਮਾਇਆ ਹੈ ਸੋ
ਕਹੀ[1] ਦੇ ਬੁਤੇ[2] ਨਹੀ ਛਲੀ ਜਾਤੀ ॥ ਨਾ ਕੋ ਮਾਇਆ ਕਉ ਛਲੈ ਨਾ ਕੋ ਮਾਇਆ
ਕਉ ਕਾਟੇ ॥ ਏਹ ਮਾਇਆ ਅਛਲੁ ਹੈ। ਛਲੀ ਕਿਸੈ ਪਾਸਹੁ ਨਾਹੀ ਜਾਦੀ ॥ ਏਹੁ
ਜੀਉ ਲੋਭੀ ਮਾਇਆ ਕਉ ਨਹੀ ਕਟਿ ਸਕਤਾ ਭਲੀ ਕਰਿ ਕਰਿ ਰਖਤਾ ਹੈ। ਦਿਖਾ
ਨਾਨਕੁ ਜੀ ਤੇਲ ਬਿਨਾ ਦੀਵਾ ਕਿਉ ਕਰਿ ਜਲੈ ॥ ਦੀਵੈ ਜਲੈ ਬਿਨਾ ਚਾਨਣ ਹੋਦਾ
੬੪ (ਅ) ਨਾਹੀ ॥ ਬਿਨਾ ਤੇਲ ਦੀਵਾ ਕਿਉਕਰਿ / ਜਲੈ ॥ ਤਬ ਬਾਬੇ ਨਾਨਕੁ ਕਹਿਆ ॥ ਸਲੋਕੁ ॥
[3]ਕੁਰਾਣੁ ਕਤੇਬ[3] ਕਮਾਈਐ [॥] ਭਉ ਬਾਟੀ[4] ਇਤੁ ਤਨਿ ਧਾਈਐ ॥ ਬਿਨੁ[5] ਤੇਲੁ[6]
ਦੀਵਾ ਇਉ ਜਲੈ ॥ ਕਰਿ ਚਾਨਣੁ ਸਾਹਿਬੁ ਤਉ ਮਿਲੈ ॥ ਇਤ ਸੰਜਮਿ ਤੇਲ ਬਿਨੁ
ਦੀਵਾ ਬਲਿਆ ॥ ਤਾ ਸਾਹਿਬੁ ਨੂ ਏਹੁ ਮਿਲਿਆ ॥ ਸੇਖ ਜੀ ਅਰਜ ਕੀਤੀ ॥ ਦੇਖਾ
ਜੀ ਤੂ ਜੁ ਖੁਦਾਇ ਦੀਆ ਗਲਾ ਕਰਦਾ ਹੈ ॥ ਡਿਖਾ ਤਉ ਵਿਚ ਖੁਦਾਇ ਗਲਾ
ਕਰਦਾ ਹੈ ॥ ਕੇ ਤੂ ਖੁਦਾਇ ਹੈ ॥ ਤਬਿ ਬਾਬਾ ਹਸਿਆ ॥ ਆਖਿਉਸੁ ਸੇਖ ਜੀ ਤੂ
ਨਿਹਾਲੁ ਹੋਆ ॥ ਸੇਖ ਆਖਿਆ ਨਾਨਕੁ ਜੀ ਮੇਰੇ ਘਰੁ ਚਲੁ ॥ ਬਾਬੇ ਆਖਿਆ ਸੇਖ ਜੀ
ਤੁਹ ਨੂੰ ਘਰੁ ਅਜੇ ਦਿਸਟਿ ਨ ਆਇਉ ॥ ਪਰੁ ਤੂ ਮੁਕਤਾ ਹੋਆ ॥ ਤਾ ਸੇਖ ਅਰਜ
ਕੀਤੀ ਨਾਨਕੁ ਜੀ ਇਕ ਅਸਾਨੂ ਵਾਰ ਸੁਣਾਈਐ ॥ ਅਸਾ ਨੂੰ ਮਕਸੂਦੁ[7] ਏਹੁ ਹੈ ਜੁ
੬੫ (ੳ) ਵਾਰ ਦੁਹ ਬਿਨਾ ਹੋਦੀ ਨਾਹੀ ॥ ਅਤੇ ਤੂ ਆਖਦਾ / ਹੈ ਏਕੋ ਏਕੁ ਹੋਆ ਹੈ ॥ ਡਿਖਾ
ਖੁਦਾਇ ਦਾ ਸਰੀਕੁ[8] ਤੂ ਕਉਣ ਕਰਸੀ ॥ ਤਾ ਬਾਬੇ ਆਖਿਆ ਮਰਦਾਨਿਆ ਰਬਾਬੁ
ਵਜਾਇ ॥ ਰਾਗੁ ਆਸਾ ਵਿਚ ਬਾਬੇ ਪਉੜੀ ਆਖੀ ॥ ॥ [9]ਆਪੀਣੇ ਆਪ ਸਾਜਿਉ
ਆਪੀਣੇ ਰਚਿਉ ਨਾਉ ॥ ਦੂਜੀ ਕੁਦਰਤਿ ਸਾਜੀਆ ਕਰਿ ਆਸਣਿ ਡਿਠੋ ਚਾਉ ॥
ਦਾਤਾ ਕਰਤਾ ਆਪਿ ਤੂ ਤੁਸਿ ਦੇਵਹਿ ਕਰਹਿ ਪਸਾਉ ॥ ਤੂ ਜਾਣੋਈ ਸਭ ਸੈ ਦੇ
ਲੈਸਹਿ ਜਿੰਦੁ ਕੁਵਾਉ ॥ ਕਰਿ ਆਸਣਿ ਡਿਠੋ ਚਾਉ ॥ ੧ ॥ ਤਬ ਨਵੇ ਪਉੜੀਆ
ਬਾਬੇ ਆਖੀਆ ॥ ਤਾ ਸੇਖੁ ਉਠਿ ਖੜਾ ਹੋਇਆ ॥ ਆਇ ਕਰਿ ਤਜੀਮ[10] ਕੀਤੀਸੁ ॥
ਆਖਿਉਸ ਨਾਨਕ ਜੀ ਤੁਧੁ ਅਰੁ ਖੁਦਾਇ [ਵਿਚ] ਭੇਤੁ ਨਾਹੀ ॥ ਪਰੁ ਤੂ ਅਸਾ ਤੇ
ਮਿਹਰਵਾਨੁ ਹੋਇ ॥ ਤਬ ਬਾਬੇ ਕਹਿਆ ਸੇਖੁ ਜੀ ਤੇਰੀ ਖੇਪੁ[11] ਖੁਦਾਇ ਨਿਬਾਹੇਗਾ ॥
੬੫ (ਅ) ਤਾ ਸੇਖੁ ਕਹਿਆ ਨਾਨਕ ਜੀ ਵਚਨੁ ਦੇਹਿ ॥ ਬਾਬੇ ਕਹਿਆ ਵਚਨੁ / ਹੈ ॥

**[ਕਿੜੀ ਪਠਾਣਾ ਦੀ ॥]** ਤਬ ਗੁਰੂ ਬਾਬਾ ਨਾਨਕੁ ਉਥੋ ਚਲਿਆ ॥ ਦਿਪਾਲਪੁਰ
ਪਾਸਦੋ ਕੰਙਣਪੁਰ ਵਿਚਦੋ ਕਸੂਰ ਵਿਚਦੇ ਤਪੇ ਵਿਚਦੇ ਗੋਇੰਦਵਾਲ ਸੁਲਤਾਨਪੁਰ ਵੈਰੋਵਾਲ
ਜਲਾਲਾਵਾਦ ਵਿਚਦੇ ਪਠਾਣਾ ਦੀ ਕਿੜੀ[12] ਜਾਇ ਨਿਕਲਿਆ ॥ ਪਠਾਣ ਮੁਰੀਦ
ਕੀਤੇਸੁ [॥] ਫਿਰ ਵਿਠੰਡੇ ਵਿਚਦੇ ਸੈਦਪੁਰ ਵਿਚਦੇ ਸਰੋਏ ਜਾਇ ਨਿਕਲਿਆ ॥
ਉਥੇ ਜਾਇ ਬੈਠਾ ਅਰ ਪਠਾਣ ਦੇ ਘਰਿ ਵੀਵਾਹੁ ਥਾ ਪਠਾਣ ਨਚਦੇ ਹੈਨਿ ॥
੬੬ (ੳ ਸਾਖੀ ਸੰਪੂਰਨ ਹੋਈ ॥ [੧੭॥] ਸਾਖੀ ਹੋਰ ਚਲੀ ॥ ਬਾਬਰੁ ਪਾਤਿਸਾਹ ਨਾਲਿ ਚਲੀ ॥ /

---

[1]ਕਿਸੇ। [2]ਕੋਲੋਂ। [3]ਪਾਠਾਂਤਰ : ਪੋਥੀ ਪੁਰਾਣ, [4]ਵਟੀ, [5]ਸਚੁ ਬੂਝਣੁ ਆਣਿ ਜਲਾਈਐ, [6]ਇਹੁ ਤੇਲ। [7]ਪ੍ਰਯੋਜਨ। [8]ਭਯਾਲ। ਇਥੇ ਲੇਖਕ ਦੀ ਸਾਹਿਤਕ ਸੂਝ ਦਾ ਪਤਾ ਚਲਦਾ ਹੈ, ਵਾਰ ਦੇ ਨਾਇਕ ਦੇ ਚਰਿਤ੍ਰ ਨੂ ਚਮਕਾਉਣ ਲਈ ਕੋਈ ਨ ਕੋਈ ਪ੍ਰਤਿਨਾਇਕ ਲਿਆਉਣਾ ਜ਼ਰੂਰੀ ਹੈ, ਉਸ ਸਮੱਸਿਆ ਵਲ ਸੰਕੇਤ ਹੈ। [9]ਇਹ ਆਸਾ ਦੀ ਵਾਰ ਦੀ ਪਹਲੀ ਪਉੜੀ ਹੈ। ਸ਼ਬਦ-ਜੋੜਾਂ ਦੀ ਵਿਖੇਪਤਾ ਤੋਂ ਸਿਵਾਇ ਹੋਰ ਪਾਠ ਰਲਦਾ ਹੈ। [10]ਆਦਰ, ਮਾਨ। [11]ਮਾਲ, ਸਾਖ। [12]ਬਸਤੀ (?)

ਚਿਤ੍ਰ ੧੬
ਉਪਰ ਬਾਬਾ ਤੇ ਮਰਦਾਨਾ ਖੜੇ ਹਨ; ਹੇਠਾਂ ਪਠਾਣ
ਖਿੱਲੀ ਪਾ ਰਹੇ ਹਨ।

**[ਸੈਦਪੁਰ ਦਾ ਕਤਲਾਮ]** ॥ / ਗੋਸਟ ਬਾਬਰੁ ਨਾਲਿ ਹੋਈ ॥ ॥ ਉਥੇ ਜਾਇ ੬੬ (ਅ)
ਬੈਠਾ ਅਗੇ ਪਠਾਨਾ ਦੇ ਘਰਿ ਵੀਵਾਹੁ ਥਾ ਪਠਾਣ ਨਚਦੇ ਹੈਨਿ ॥ ਅਰ ਬਾਬੇ ਦੇ ਨਾਲਿ ਫਕੀਰੁ
ਖੁਧਿਆਰਥੀ[1] [ਥੇ॥] ਉਥੇ ਬਾਬਾ ਟਿਕਿਆ ॥ ਜਿਉ ਬਾਬਾ ਬੈਠਾ ਖਬਰਿ ਕਿਸੈ ਲਧੀਆ
ਨਾਹੀ ॥ ਅਤੇ ਫਕੀਰ ਭੁਖਿ ਆਜਜੁ ਕੀਤੇ ॥ ਤਬ ਬਾਬਾ ਉਥੇ ਖੜਾ ਹੋਇਆ ॥ ਮਰਦਾਨਾ
ਤੇ ਫਕੀਰ ਨਾਲਿ [ਲੈ] ਕਰਿ ਚਲਿਆ ॥ ਜਾਇ ਸੁਆਲੁ ਪਾਇਆ ॥ ਜਿਤਨੀ ਘਰੀ ਫਿਰੇ
ਤਿਤਨੀ ਘਰੀ ਸੁਆਲੁ ਕਿਸੈ ਨਾ ਮੰਨਿਉ ॥ ਤਾ ਬਾਬਾ ਬਹੁਤੁ ਕ੍ਰੋਪਮਾਨ[2] ਹੋਆ ॥
ਤਬ ਬਾਬੇ ਕਹਿਆ ਮਰਦਾਨਿਆ ਰਬਾਬੁ ਵਜਾਇ ॥ ਤਿਲੰਗੁ ਵਿਚ ਬਾਬੇ ਸਬਦੁ ਕੀਤਾ
ਕਹਰ ਵਿਚ ॥ ॥ ਰਾਗੁ ਤਿਲੰਗ ॥ [3]ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸਾ[4]
ਕਰਹੁ[5] ਗਿਆਨੁ ਵੇ ਲਾਲੋ ॥ ਪਾਪੁ ਕੀ ਜੰਞ ਲੈ ਕਾਬਲੋ ਧਾਇਆ ਜੋਰੀ ਮੰਗੇ ਦਾਨੁ
ਵੇ ਲਾਲੋ / ਸਰਮੁ ਧਰਮੁ ਦੁਇ ਛਪ ਖੜੋਏ[6] ਕੂੜ ਫਿਰੇ ਪਰਧਾਨ ਵੇ ਲਾਲੋ ॥ ਕਾਦੀਆ ੬੭ (ੲ)
ਬਾਮਣਾ ਕੀ ਗਲਿ ਥਕੀ [7]ਅਖਤੁ ਫਿਰੇ[7] ਸੈਤਾਨ ਵੇ ਲਾਲੋ ॥ ਮੁਸਲਮਾਨੀ ਪੜਨਿ ਕਤੇਬਾ
ਕਸਟਿ ਮਹਿ ਕਰਹਿ ਖੁਦਾਇ ਵੇ ਲਾਲੋ ॥ ਜਾਤਿ ਸਨਾਤੀਆ ਅਰੁ[8] ਹਿੰਦਵਾਣੀਆ ਏਹ
ਭੀ ਲੇਖੇ ਲਾਇ ਵੇ ਲਾਲੋ ॥ ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ
ਵੇ ਲਾਲੋ ॥ ੧ ॥ ਤਿਲੰਗ ॥ ਸਾਹਿਬੁ ਕੇ ਗੁਣ ਨਾਨਕੁ ਆਖੈ[9] ਮਾਸਪੁਰੀ ਵਿਚ ਆਖਿ
ਮਸੋਲਾ ॥ ਜਿਨ ਉਪਾਈ ਰੰਗੁ ਰਵਾਈ ਵੇਖੇ ਬੈਠਾ ਵਖਿ ਇਕੇਲਾ ॥ ਕਪੜਿ ਕਾਇਆ
ਟੁਕੁ ਟੁਕੁ ਹੋਸੀ ਹਿੰਦੁਸਤਾਨ ਸਮਾਲਸੀ ਬੋਲਾ ॥ ਸਚੜਾ ਸਾਹਿਬੁ ਸਚੁ ਤਪਾਸੁ[10] ਸਚੁੜਾ
ਨਿਆਉ ਕਰੇਗਾ ਮਸੋਲਾ ॥ ਆਵਨਿ ਅਠਤਰੇ ਜਾਨਿ ਸਤਾਨਵੇ ਹੋਰ ਭੀ ਉਠਸੀ ਮਰਦ
ਕਾ ਚੇਲਾ ॥ ਸਚ ਕੀ ਬਾਣੀ ਨਾਨਕੁ ਆਖੇ ਸਚੁ ਸੁਣੇਸੀ[11] / ਸਚਿ ਕੀ ਵੇਲਾ ॥ ੨ ॥ ੬੭ (ਅ)
ਜਾ ਏਹੁ ਸਬਦੁ ਬਾਬੇ ਕੀਤਾ ॥ ਇਕਸ ਬਾਮਣਿ ਸੁਣਿਆ ॥ ਜੁ ਏਹੁ ਸਬੁਦ ਗਜਬ
ਦਾ ਇਸ ਫਕੀਰ ਕੀਤਾ ॥ ਮੇਵੇ ਕੀ ਚੰਗੇਰ ਭਰਿ ਕਰਿ ਬਾਬੇ ਨੂੰ ਆਇ ਮਿਲਿਆ।
ਆਖਿਉਸੁ ਮਿਹਰਵਾਨ ਜੀ ਏਹੁ ਜੋ ਸਬਦੁ ਗਜਬ ਦਾ ਕੀਤਾ ਹਈ ਸੋ ਫੇਰੀਐ ॥ ਬਾਬੇ
ਆਖਿਆ ਸੁਆਮੀ ਹੁਣਿ ਫਿਰਣੇ ਤੇ ਰਹਿਆ ॥ ਵਗਿ ਗਈ ਪਰੁ ਤੂੰ ਆਇ ਮਿਲਿਆ ਹੈ ॥
ਇਥੋ ਬਾਰਹ ਕੋਹ ਇਕੁ ਟੋਭਾ ਹੈ ਤੂੰ ਉਥੇ ਆਪਣਾ ਟਬਰੁ ਲੈ ਜਾਹਿ ॥ ਐਥੇ ਰਹਣਾ
ਨਾਹੀ ॥ ਜੇ ਐਥੇ ਰਹਿਉ ਤਾ ਮਾਰੀਐਗਾ ॥ ਤਬ ਉਥੋ ਬਾਮਣੁ ਟਬਰੁ ਲੈ ਗਇਆ ॥
ਬਾਬਾ ਭੀ ਚਲਦੋ ਰਹਿਆ ॥ ਜਾਇ ਉਜਾੜਿ ਵਿਚ ਬੈਠਾ ॥ ਅਤੇ ਕੁਦਰਤਿ ਨਾਲਿ
ਜਿਥੇ ਸੁਬਾਹ[12] ਹੋਈ ਤਿਥੇ ਮੀਰ ਬਾਬੁਰ ਪਤਿਸਾਹੁ ਪਇਆ ॥ ਜਿਉ ਪਇਆ ਤਿਉ
ਸੈਦਪੁਰ ਨੂੰ ਮਾਰਿਉ/ਸੁ[13] ॥ ਆਸ ਪਾਸ ਗਿਰਾਉ ਪਿੰਡ ਸਭ ਮਾਰਿਉਸੁ ॥ ਹਿੰਦੂ ੬੮ (ੲ)

[1]ਭੁੱਖ ਨਾਲ ਦੁਖੀ। [2]ਕ੍ਰੋਧਵਾਨ। [3]ਇਸ ਸ਼ਬਦ ਦੇ ਸ਼ੁੱਧ ਪਾਠ ਲਈ ਦੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੨੨-੨੩। ਕੁਝ ਜ਼ਰੂਰੀ ਪਾਠਾਂਤਰ ਅਗੇ ਦਿਤੇ ਜਾਂਦੇ ਹਨ: [4]ਤੈਸੜਾ, [5]ਕਰੀ, [6]ਖਲੋਏ, [7]ਅਗਦੁ ਪੜੈ, [8]ਹੋਰਿ, [9]ਗਾਵੈ, [10]ਤਪਾਵਸੁ, [11]ਸੁਣਾਇਸੀ। [12]ਸਵੇਰ।
[13]ਇਹ ਬਾਬਰ ਪਾਤਸ਼ਾਹ ਦੇ ਪੰਜਾਬ ਉਤੇ ੧੫੨੧ ਈ. ਵਾਲੇ ਹਮਲੇ ਦੀ ਘਟਨਾ ਹੈ।

ਮੁਸਲਮਾਨੁ ਸਭ ਕਤਲਾਮ ਹੋਏ ॥ ਘਰੁ ਬਾਰੁ ਸਭੁ ਲੂਟੇ ਫਾਹੇ ਸਭ ਬੰਦ ਕਰਿ ਚਲਾਏ ॥ ਇਜੇਹੀ ਮਾਰਿ ਬਾਬੇ ਦੇ ਸਬਦੁ ਕੀਤੀ ॥ ਪਠਾਣਾ ਨੂੰ ਮਹਾ ਪੁਰਖੁ ਕਾ ਗਜਬੁ ਹੋਆ ॥ ਖੁਦਾਇ ਮੰਨੇ ਫਕੀਰਾ ਨੂੰ ਫਕੀਰ ਮੰਨਨਿ ਖੁਦਾ ਕੂ ॥ ਫਕੀਰਾ ਦਾ ਆਖਿਆ ਖੁਦਾਇ ਸੁਣਿਦਾ ਹੈ ॥ ਜੋ ਕਛੁ ਫਕੀਰਾ ਦੇ ਦਿਲ ਗੁਜਰਦੀ ਹੈ ਸੋ ਖੁਦਾਇ ਸੁਣਿਦਾ ਹੈ ॥ ਪਰੁ ਸੇ ਫਕੀਰੁ ਕਉਣੁ ਹੈ ਜਿਨਾ ਕਦੇ ਸੁਆਲੁ ਕੀਤਾ ਨਾਹੀ ॥ ਕਮੁ ਸੁਆਲ ਹੈਨਿ ॥ ਸਿਦਕ ਸਬੂਰੀ ਵਿਚ ਰਹਦੇ ਹੈਨਿ ॥ ਪੰਜਿ ਭੂ ਆਤਮਾ ਵਸਿ ਕੀਤੇ ਹੈਨਿ ॥ ਦੂਰਿ ਅੰਦੇਸੀ ਭੀ ਕਰਦੇ ਹੈਨਿ ॥ ਖੁਦਾਇ ਨੂੰ ਸਿਞਾਣਦੇ ਹੈਨਿ ॥ ਮਿਹਰ ਮੁਹਬਤਿ ਵਿਚ
੬੮ (ਅ) ਰਹਦੇ ਹੈਨਿ ॥ ਓਹੁ ਫਕੀਰ ਪਰੁ ਹੋਰ ਹੈਨਿ ॥ ਪ/ਰੁ ਇਸ ਗਿਰਹੀ ਬੰਦੇ ਨੂੰ ਭੀ ਲੋੜੀਦਾ ਹੈ ਜੋ ਕੋਈ ਚਹੁ ਵਰਨਾ ਵਿਚ ਫਕੀਰੇ ਦਾ ਭੇਖੁ ਕਰੇ ਹਿੰਦੂ ਮੁਸਲਮਾਨ ਕੋਈ ਹੋਵੈ ਤਿਸ ਕੀ ਸੇਵਾ ਕਰਣੀ ॥ ਕਰਮੁ ਨਾਹੀ ਵੀਚਾਰਣਾ ॥ ਸਰਦੇ ਦੀ ਕਿਰਿਆ ਹੈ । ਜੋ ਕਛੁ ਸਰਿ ਆਵਸੁ ਸੇਵਾ ਕਰੇ ॥ ਨਾਹੀ . ਤਾ ਫਕੀਰ ਨੂ ਬੁਰਾ ਨ ਬੋਲੇ ਚੁਪ ਕਰਿ ਰਹੈ ॥ ਤਬ ਬਾਬਾ ਤੀਸਰੇ ਦਿਨੁ ਫੇਰ ਸੈਦਪੁਰ ਆਇਆ ॥ ਆਇ ਵੜਿਆ ॥ ਜਾ ਨਜਰਿ ਕਰਿ ਵੇਖੇ ਗਿਰਾਇ ਵਲਿ ਤਾ ਕਿਆ ਵੇਖੇ ਸਭ ਕਤਲਾਮ ਪਈ ਹੈ ॥ ਬਾਬੇ ਆਖਿਆ ਮਰਦਾਨਿਆ ਏਹ ਕਿਆ ਵਰਤੀ ॥ ਮਰਦਾਨੇ ਆਖਿਆ ਜੀ ਪਾਤਿਸਾਹੁ ਜੋ ਤੁਧੁ ਭਾਣਾ ਸੋ ਵਰਤੀ ॥ ਬਾਬੇ ਆਖਿਆ ਮਰਦਾਨਿਆ ਰਬਾਬੁ ਵਜਾਇ ॥ ਮਰਦਾਨੇ
੬੯ (ੳ) ਰਬਾਬੁ ਵਜਾਇਆ [॥] ਰਾਗੁ ਆਸਾ ਕੀਤਾ ॥ ਤਾ ਬਾਬੇ ਸਬਦੁ ਉਠਾਇਆ ॥ / ਆਸਾ ॥ [1]ਕਹਾ ਸਿ ਖੇਲ ਤਬੈਲੇ ਘੋੜੇ ਕਹਾ [2]ਸਿ ਭੇਰੀ ਸਰਣਾਈ[2] ॥ ਕਹਾ ਸਿ[3] ਤੇਗਬੰਦ ਗਡੀਰਣ[4] ਕਹਾ ਸਿ[5] ਲਾਲ ਕਵਾਈ ॥ ਕਹਾ ਸਿ[6] ਆਰਸੀਆ ਮੁਖਿ ਬੰਕੇ [7]ਏਥੇ ਦਿਸਨਿ[7] ਨਾਹੀ ॥ ੧ ॥ ਏਹ ਜਗੁ ਤੇਰਾ ਤੂੰ ਗੁਸਾਈ ॥ ਏਕ ਘੜੀ ਮਹਿ ਥਾਪਿ ਉਥਾਪੇ ਜਰੁ ਵੰਡਿ ਦੇਵਹਿ ਭਾਈ ॥ ਰਹਾਉ ॥ ਕਹਾ [8]ਸਿ ਦਰ ਘਰੁ[8] ਮੰਡਪ ਮਹਿਲਾ ਕਹਾ ਸਿ[9] ਬੰਕ ਸਰਾਈ ॥ ਕਹਾ ਸਿ[10] ਸੇਜ ਸੁਖਾਲੀ ਕਾਮਣਿ [11]ਇਥੇ ਦਿਸਹਿ ਨਾਹੀ[11] ॥ ਕਹਾ ਸਿ ਪਾਨ ਤਮੋਲੀ[12] ਹਰਮਾ ਹੋਏ[13] ਛਾਈ ਮਾਈ ॥ ੨ ॥ ਇਸ ਜਰ ਕਾਰਣਿ ਘਣੀ ਵਿਗੁਤੀ ਇਨ ਜਰ ਘਣੀ ਖੁਆਈ ਹੈ ॥ ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥੁ ਨ ਜਾਈ ॥ ਜਿਸ ਨੋ [14]ਕਰਤਾ ਆਪਿ ਖੁਆਏ[14] ਖੁਸਿ ਲਏ ਚੰਗਿਆਈ ॥
੬੯ (ਅ) ਕੋਟੀਹੂ ਪੀਰ ਵਰਜਿ ਰਹਾਏ ਜਾਂ ਮੀਰੁ / ਸੁਣਿਆ ਧਾਇਆ ॥ ਥਾਨ ਮੁਕਾਮ ਚਲੇ[15] ਬਿਜ ਮੰਦਰ ਮੁਛਿ ਮੁਛਿ ਕੁਵਰੁ[16] ਰੁਲਾਇਆ ॥ ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ ॥ ੪ ॥ ਮੁਗਲ ਪਠਾਨਾ ਭਈ ਲੜਾਈ ਰਣਿ ਮਹਿ ਤੇਗ ਵਗਾਈ ॥ ਉਥੇ[17] ਤੁਪਕ ਤਾਨ ਚਲਾਈ ਉਨਾ ਹਸਤਿ ਚੜਾਈ ॥ ਜਿਸ[18] ਕੀ ਚੀਰੀ ਦਰਗਹ ਪਾਟੀ[19] ਤਿਨਾ ਮਰਣਾ ਭਾਈ ॥ ੫ ॥ ਹਿਕ ਹਿੰਦਵਾਣੀ ਅਵਰੁ ਤੁਰਕਾਣੀ ਪਠਾਣੀ

---

[1]ਸ਼ੁੱਧ ਪਾਠ ਲਈ ਦੇਖੋ : ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੧੭-੧੮ । ਮੁਖ ਪਾਠਾਂਤਰ ਅਗੇ ਦਿਤੇ ਵੇਰਵੇ ਅਨੁਸਾਰ ਹਨ : [2]ਭੇਰੀ ਸਹਨਾਈ, [3]ਸੁ, [4]ਗਾਡੇਰੜਿ, [5]ਸੁ, [6]ਸੁ, [7]ਐਥੇ ਦਿਸਹਿ, [8]ਸੁ ਘਰ ਦਰ, [9]ਸੁ, [10]ਸੁ, [11]ਜਿਸੁ ਵੇਖਿ ਨੀਦ ਨ ਪਾਈ, [12]ਤੰਬੋਲੀ, [13]ਹੋਈਆ, [14]ਆਪਿ ਖੁਆਏ ਕਰਤਾ, [15]ਜਲੇ, [16]ਕੁਇਰ, [17]ਓਨੀ, [18]ਜਿਨ, [19]ਫਾਟੀ ।

ਠਕੁਰਾਣੀ ॥ ਇਕਨਾ ਫਿਰਨ[1] ਸਿਰ ਖੁਰ ਪਾਟੀ[2] ਇਕਨਾ ਵਾਸੁ ਮਸਾਣੀ ॥ ਜਿਨ ਕੇ ਬੰਕੇ
ਘਰੀ ਨਿ ਆਇਆ ਤਿਨ ਕਿਉ ਰੈਣ ਵਿਹਾਣੀ ॥ ੬ ॥ ਆਪੇ ਕਰੇ ਕਰਾਏ ਕਰਤਾ
ਕਿਸ ਨੂ ਆਖਿ ਸੁਣਾਈਐ ॥ [3]ਹੁਕਮੀ ਹੁਕਮੁ ਚਲਾਇ ਵਿਗਸੈ ਨਾਨਕੁ ਲਿਖਿਆ
ਪਾਈਐ[3] ॥ ੭ ॥ ਤਬ ਜਿਥੇ / ਕੋਈ ਪਠਾਣੁ ਥਾ ਸਭੁ ਕਤਲਾਮ ਕੀਤੇ ॥ ਬੰਦੀ[4] ਪਠਾਣਾ ੭੦ (ੳ)
ਦੀਆ ਬੰਨਿ ਚਲਾਈਆ ॥ ਪਾਤਿਸਾਹੀ ਮੀਰ ਬਾਬਰੁ ਦੀ ਫਿਰੀ ॥ ਹਿੰਦਸਤਾਨੁ ਲੈ ਕੇ
ਖੁਰਾਸਾਨ[5] ਨੂ ਹੋਆ ॥ ਤਬ ਬਾਬਾ ਪਿਛੋ ਜਾਇ ਕਰਿ ਲਸਕਰ[6] ਵਿਚ ਵੜਿਆ ॥
ਮੀਰੁ ਬਾਬੁਰ ਜੁ ਥਾ ਸੁ ਕਲੰਦਰ[7] ਥਾ ॥ ਦਿਨ ਕਉ ਪਾਤਿਸਾਹੀ ਕਰਤਾ ਥਾ ॥ ਰਾਤਿ
ਕਉ ਪੈਰੀ ਸੰਗਲੁ ਘਤਿ ਕਰਿ ਸਿਰ ਤਲਵਾਇਆ ਹੋਇ ਕਰਿ ਖੁਦਾਇ ਦੀ ਬੰਦਗੀ ਕਰਤਾ
ਥਾ ॥ ਅਰੁ ਜਾ ਸੁਬਹ ਹੋਵੈ ਤਾ ਉਠਿ ਕਰਿ ਨਿਵਾਜ ਗੁਜਾਰੇ ॥ ਤੀਹ ਸਿਪਾਰੇ[8] ਕੁਰਾਣ
ਪੜੇ ॥ ਤਾ ਪਿਛੋ ਭੰਗੁ ਖਾਵੈ ॥ ਤਬ ਬਾਬਾ ਲਸਕਰ ਵਿਚ ਆਇ ਵੜਿਆ ॥ ਤਾ ਲਗਾ
ਸਬਦੁ ਗਾਵਣਿ ॥ ਬੰਦੀਵਾਨ ਭੀ ਪਾਸੇ ਹੋਵਨਿ ॥ ਬੰਦੀਵਾਨਾ ਵਲੋ ਵੇਖ ਕਰਿ ਬਹੁਤੁ
ਆਜਜੁ ਹੋਦੇ ਹੈ ॥ / ਬਾਬੇ ਆਖਿਆ ਮਰਦਾਨਿਆ ਰਬਾਬੁ ਵਜਾਇ ॥ ਬਾਬੇ ਸਬਦੁ ਕੀਤਾ ੭੦ (ਅ)
ਰਾਗੁ ਤਿਲੰਗੁ ਵਿਚ ॥ ॥ ਰਾਗੁ ਤਿਲੰਗ ਵਿਚ ॥ [9]ਕਹਾ ਦੇਖਿਆ ਖੁਰਾਸਾਨ ਮਾਹਿ
ਹਿੰਦੁਸਤਾਨ ਡਰਾਇਆ ॥ ਆਪੁ ਤੇ ਦੋਸੁ ਨ ਦੇਵਹਿ ਕਰਤੇ ਜਮ ਕਰਿ ਮੁਗਲ ਚੜਾਇਆ ॥
ਐਸੀ ਮਾਰਿ ਹੋਈ ਕੁਰਲਾਣੇ ਤਾ ਤੇ ਦਰਦ ਨ ਆਇਆ ॥ ੧ ॥ ਤੂ ਕਰਤਾ ਸਭਨਾ ਕਾ
ਸੋਈ ॥ ਜੇ ਸਕਤੇ ਕਉ [ਸਕਤਾ][10] ਮਾਰੇ ਤਾ ਮਨਿ ਰੋਸੁ ਨ ਹੋਈ ॥ ਰਹਾਉ ॥ ਸਕਤਾ
ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ ॥ ਰਤਨ ਵਿਗਾੜ ਲਏ ਕੋਟਿ ਮਾਇਆ ਮਾਇਆ
ਸਾਥ ਨ ਜਾਈ ॥ ੨ ॥ ਜੇ ਕੋ ਦੁਨੀਆ ਵਡਾ ਹੋਵੈ ਚੋਜ ਕਰੇ ਮਨਿ ਭਾਣੇ ॥ ਖਸਮੈ ਨਦਰੀ
ਕੀੜੀ ਆਵੈ ਜੇਤੇ ਚੁਗੇ ਦਾਣੇ ॥ ਮਾਰੇ ਮਾਰਿ ਜੀਵਾਲੇ ਥਾਪੇ ਨਾਨਕੁ ਨਾਮੁ ਵਖਾਣੇ ॥ ੩ ॥
ਜਾ ਏਹੁ ਸਬਦੁ ਮੀਰ ਬਾ/ਬਰੁ ਸੁਣਿਆ ਤਾ ਕਹਿਉਸੁ ਯਾਰੋ ਇਸ ਫਕੀਰ ਨੋ ਲੈ ਆਵਹੁ ॥ ੭੧ (ੳ)
ਤਾ ਆਦਮੀ ਆਏ ਬਾਬੇ ਕਉ ਲੈ ਕਰਿ ਆਣਿ ਹਜੂਰ ਕੀਤਾ ॥ ਤਾ ਬਾਬਰੁ ਕਹਿਆ
ਰੇ ਫਕੀਰੁ ਏਹ ਜੁ ਆਵਾਜੁ ਕੀਆ ਸੁ ਫੇਰ ਕਰੁ ॥ ਤਾ ਬਾਬੇ ਫੇਰ ਉਹੁ ਸਬਦ ਸੁਣਾਇਆ ॥
ਤਬ ਬਾਬਰ ਕੇ ਕਪਾਟ ਖੁਲਿ ਗਏ ॥ ਤਾ ਬਾਬਰ ਕਹਿਆ ਯਾਰੋ ਏਹੁ ਫਕੀਰੁ ਭਲਾ ਹੈ ॥

---

ਪਾਠਾਂਤਰ : [1]ਪੇਰਣ, [2]ਪਾਟੇ, [3]ਦੁਖੁ ਸੁਖੁ ਤੇਰੈ ਭਾਣੈ ਹੋਵੈ ਕਿਸ ਥੈ ਜਾਇ ਰੂਆਈਐ ॥ [4]ਕੈਦੀ । [5]ਈਰਾਨ ਦੇ ਪੂਰਬ ਵਲ ਦਾ ਇਕ ਦੇਸ਼ । [6]ਫ਼ੌਜ । [7]ਮੁਸਲਮਾਨ ਫ਼ਕੀਰਾਂ ਦਾ ਇਕ ਵਰਗ ਜੋ ਆਜ਼ਾਦ ਤਬੀਅਤ ਦੇ ਮਾਲਿਕ ਹੁੰਦੇ ਹਨ; ਬੇਨਿਆਜ਼ ਤੇ ਨਿਡਰ ਫ਼ਕੀਰ । [8]ਕੁਰਾਨ ਦੇ ਤੀਹ ਅਧਿਆਵਾਂ ਵਿਚੋਂ ਇਕ । [9]ਇਹ ਸ਼ਬਦ ਰਾਗ ਤਿਲੰਗ ਵਿਚ ਨਹੀਂ, ਰਾਗ ਆਸਾ ਵਿਚ ਹੋਇਆ ਹੈ । ਮੂਲ ਹੱਥ-ਲਿਖਤ ਵਿਚ ਅਸ਼ੁੱਧੀਆਂ ਬਹੁਤ ਹਨ । ਇਸ ਲਈ ਸ਼ੁੱਧ ਪਾਠ ਦਾ ਉਤਾਰਾ ਹੇਠਾਂ ਦਿਤਾ ਜਾਂਦਾ ਹੈ :

> ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨ ਡਰਾਇਆ ॥ ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ ॥ ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ ॥੧॥ ਕਰਤਾ ਤੂੰ ਸਭਨਾ ਕਾ ਸੋਈ ॥ ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ ॥ ੧ ॥ ਰਹਾਉ ॥ ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ ॥ ਰਤਨ ਵਿਗਾੜਿ ਵਿਗੋਏ ਕੁਤੀ ਮੁਇਆ ਸਾਰ ਨ ਕਾਈ ॥ ਆਪੇ ਜੋੜਿ ਵਿਛੋੜੇ ਆਪੇ ਵੇਖੁ ਤੇਰੀ ਵਡਿਆਈ ॥ ੨ ॥ ਜੇ ਕੋ ਨਾਉ ਧਰਾਏ ਵਡਾ ਸਾਦ ਕਰੇ ਮਨਿ ਭਾਣੇ ॥ ਖਸਮੈ ਨਦਰੀ ਕੀੜਾ ਆਵੈ ਜੇਤੇ ਚੁਗੈ ਦਾਣੇ ॥ ਮਰਿ ਮਰਿ ਜੀਵੈ ਤਾ ਕਿਛੁ ਪਾਏ ਨਾਨਕ ਨਾਮੁ ਵਖਾਣੇ ॥ ੩ ॥
>
> —ਸ੍ਰੀ ਗੁ. ਗ੍ਰੰ. ਸਾ., ਪੰਨਾ ੩੬੦

[10]ਇਹ ਪਦ ਗੁਰਬਾਣੀ ਤੋਂ ਲੈ ਕੇ ਪਾਇਆ ਗਇਆ ਹੈ ।

ਤਬ ਹਮਾਚਾ ਭੰਗ ਕਾ ਖੋਲਿਆ ਖੋਲਿ ਕਰਿ ਬਾਬੇ ਕੇ ਆਗੇ ਰਖਿਆ ਅਤੇ ਕਹਿਉਸੁ ॥
ਰੇ ਫਕੀਰ ਭੰਗ ਖਾਹਿ ॥ ਤਬ ਬਾਬੇ ਕਹਿਆ ਮੀਰ ਜੀ ਮੈ ਭੰਗ ਖਾਈ ਹੈ ਮੈ ਐਸੀ ਭੰਗ
ਖਾਈ ਹੈ ਤਿਸ ਦਾ ਅਮਲੁ ਕਦੇ ਨਾਹੀਂ ਉਤਰਦਾ ॥ ਤਾ ਬਾਬੇ ਕਹਿਆ ਮਰਦਾਨਿਆ
ਰਬਾਬੁ ਵਜਾਇ ॥ ਬਾਬੇ ਤਿਲੰਗ ਵਿਚ ਸਬਦੁ ਕੀਤਾ ॥ ਤਿਲੰਗ ॥ ॥ [1]ਭਉ ਤੇਰਾ
੭੧ (ਅ) ਭੰਗ[2] ਖਲੜੀ ਮੇਰਾ ਚੀਤੁ ॥ ਮੈ ਦੇਵਾਨਾ ਭਇਆ ਅਤੀਤੁ / ॥ ਕਰ ਕਾਸਾ ਦਰਸਨ
ਕੀ ਭੂਖ ॥ ਤਉ[3] ਦਰਿ ਮਾਗਉ ਨੀਤਾ ਨੀਤ ॥ ੧ ॥ ਤਉ ਦਰਸਨ ਕੀ ਕਰਉ ਸਮਾਇ ॥
ਮੈ ਦਰਿ ਮਾਗਉ ਭੀਖਿ[ਆ] ਪਾਇ ॥ ਰਹਾਉ ॥ ਕੇਸਰ ਕੁਸਮ ਮਿਰਗ ਮਾਹਿ ਹਰਣਾ
ਸਰਬ ਸਰੀਰੀ ਚਰਣਾ[4] ॥ ਚੰਦਨ ਭਗਤਾ ਜੋਤਿ ਇਨੇਹੀ ਸਗਲੇ[5] ਪਰਮਲ ਕਰਣਾ ॥ ੨ ॥
ਘਿਅਪਟ ਭਾਂਡਾ ਕਹੈ ਨ ਕੋਇ ॥ ਐਸਾ ਭਗਤੁ ਵਰਨ ਮਹਿ ਹੋਇ ॥ ਤੇਰੈ ਨਾਮ ਨਿਵੈ
ਰਹੇ ਲਿਵ ਲਾਇ ॥ ਨਾਨਕੁ ਤਉ[6] ਦਰ ਭੀਖਿਆ ਪਾਇ ॥ ੩ ॥ ਜਾ ਏਹੁ ਸਬਦੁ ਬਾਬੇ
ਕਹਿਆ ॥ ਤਾ ਮੀਰ ਬਾਬਰੁ ਬਹੁਤੁ ਖੁਸਾਲੁ ਹੋਆ ॥ ਕਹਿਉਸੁ ਫਕੀਰ ਮੇਰੇ ਸਾਥਿ ਚਲੁ ॥
ਤਾ ਬਾਬੇ ਕਹਿਆ ਜੀ ਤਿਨ ਦਿਨ ਤੂ ਰਹੁ ॥ ਬਾਬਰ ਕਹਿਆ ਭਲਾ ਜੀ ਰਹਾਗਾ ॥
ਪਰੁ ਬਾਬਰ ਬੰਦੀਵਾਨਾ ਵਲੋਂ ਦੇਖਿ ਕਰਿ ਬਹੁਤੁ ਗਮੁ ਖਾਵੈ ॥ ਬਾਬੇ ਕਹਿਆ ਮਰਦਾਨਿਆ
੭੨ (ੳ) ਰਬਾਬੁ ਵਜਾ/ਇ ਮਰਦਾਨੇ ਰਬਾਬੁ ਵਜਾਇਆ ॥ ਰਾਗੁ ਆਸਾ ਕੀਤਾ [॥] ਬਾਬੇ
ਸਬਦੁ ਬੋਲਿਆ ॥ ॥ ਰਾਗੁ ਆਸਾ ॥ ॥ [7]ਜਿਨ ਸਿਰ ਸੋਹਨਿ ਪਟੀਆ ਮਾਗੀ
ਪਾਇ ਸੰਧੂਰਿ ॥ ਸੇ ਸਿਰ ਕਾਤੀ ਮੁਨੀਅਨਿ ਗਲਿ ਵਿਚ [8]ਪਵਨਿ ਜੰਜੀਰ[8] ॥ ਮਹਿਲਾ
ਅੰਦਰਿ ਹੋਦੀਆ ਹੁਣਿ ਬਹਨਿ ਨ ਮਿਲਨਿ ਹਜੂਰ ॥ ੧ ॥ ਆਦੇਸੁ ਬਾਬਾ ਆਦੇਸੁ ॥
ਆਦਿ ਪੁਰਖ ਤੇਰਾ ਅੰਤੁ ਨ ਪਾਇਆ ਕਰਿ ਕਰਿ ਵੇਖਹਿ ਵੇਸ ॥ ਰਹਾਉ ॥ ਜਦਹੁ
ਸੀਆ ਵੀਵਾਹੀਆ ਲਾੜੇ ਸੋਹਨਿ ਪਾਸਿ ॥ ਹੀਡੋਲੇ[9] ਚੜਾਈਆ[10] ਦੰਦਖੰਡ ਕੀਤੇ ਰਾਸਿ ॥
ਉਪਰਹੁ ਪਾਣੀ ਵਾਰੀਐ ਝਲੇ ਚਮਕਨਿ[11] ਪਾਸਿ ॥ ੨ ॥ ਇਕੁ ਲਖੁ ਲਹਨਿ ਬਹਠੀਆ
ਲਖੁ ਲਹਨਿ ਖੜੀਆ ॥ ਗਰੀ ਛੁਹਾਰੇ ਖਾਦੀਆ ਮਾਣਨਿ ਸੇਜੜੀਆ ॥ ਤਿਨ ਗਲਿ
੭੨ (ਅ) ਸਿਲਕਾ ਪਾਈਅਨਿ[12] ਤੁਟਨਿ / ਮੋਤਸਰੀਆ ॥ ੩ ॥ ਧੰਨੁ ਜੋਬਨੁ ਦੋਇ ਵੈਰੀ ਹੋਏ
ਜਿਨੀ ਰਖੇ ਰੰਗੁ ਲਾਇ ॥ ਦੂਤਾ ਨੂ ਫੁਰਮਾਇਆ ਲੈ ਚਲੈ ਪਤਿ ਗਵਾਇ ॥ ਜੇ ਤਿਸੁ
ਭਾਵੈ ਦੇ ਵਡਿਆਈ ਜੇ ਭਾਵੈ ਦੇ ਸਜਾਇ ॥ ੪ ॥ ਅਗੋ ਦੇ ਜੇ ਚੇਤੀਐ ਤਾ ਕਾਇਤੁ
ਮਿਲੈ ਸਜਾਇ ॥ ਸਾਹਾ ਸੁਰਤਿ ਗਵਾਈਐ[13] ਰੰਗ ਤਮਾਸੇ ਚਾਉ[14] ॥ ਬਾਬਰਵਾਣੀ ਫਿਰ
ਗਈ ਕੋਇ[15] ਨ ਰੋਟੀ ਖਾਇ ॥ ੫ ॥ ਇਕਨਾ ਵਖਤੁ ਖੁਆਈਆਹਿ ਇਕਨਾ ਪੂਜਾ
ਜਾਇ ॥ ਚਉਕੇ ਵਿਣੁ ਹਿੰਦਵਾਣੀਆ ਕਿਉ ਟਿਕੇ ਕਢਣਿ ਨਾਇ ॥ ਰਾਮੁ ਨ ਕਬਹੂ
ਚੇਤਿਓ ਹੁਣਿ ਕਹਣਿ ਨ ਮਿਲੈ ਖੁਦਾਇ ॥ ੬ ॥ ਇਕ [16]ਆਵਹਿ ਘਰਿ[16] ਆਪਣੇ ਇਕ
ਹਸਿ ਹਸਿ ਪੁਛਹਿ ਸੁਖ ॥ ਇਕਨਾ ਏਹੋ ਲਿਖਿਆ ਬਹਿ [17]ਵਹਿ [ਰੋਵਹਿ][17] ਦੁਖ ॥
ਜੋ ਤਿਸੁ ਭਾਵੈ ਸੋ ਥੀਵੈ ਨਾਨਕੁ [18]ਕਿ ਹੋਆ[18] ਮਨੁਖ ॥ ੭ ॥ ਜਾ ਏਹੁ ਸਬਦੁ ਆਖਿਆ
੭੩ (ੳ) ਤਾ ਬਾਬਾ ਹਾਲਿਤਿ[19] ਵਿਚ ਆਇ ਗਇ/ਆ ॥ ਬਾਬਾ ਪੈ ਰਹਿਆ ॥ ਤਾ ਬਾਬਰੁ

---

[1]ਇਸ ਸ਼ਬਦ ਦੇ ਗੁਰਬਾਣੀ ਨਾਲ ਪਾਠਾਂਤਰ ਇਸ ਪ੍ਰਕਾਰ ਹਨ : [2]ਭਾਂਗ, [3]ਮੈਂ, [4]ਚਰਣਾ, [5]ਸਰਬੇ, [6]ਤਿਨ । [7]ਇਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੪੧੭ ਉਤੇ ਪ੍ਰਾਪਤ ਹੈ । ਸ਼ਬਦ-ਜੋੜਾਂ ਦੇ ਨਿੱਕੇ ਨਿੱਕੇ ਅੰਤਰਾਂ ਨੂੰ ਛੱਡ ਕੇ ਮੁੱਖ ਪਾਠਾਂਤਰ ਅਗੇ ਦਿਤੇ ਵੇਰਵੇ ਅਨੁਸਾਰ ਹਨ : [8]ਆਵੈ ਧੂੜਿ, [9]ਹੀਡੋਲੀ, [10]ਚੜਿ ਆਈਆ, [11]ਝਿਮਕਨਿ, [12]ਪਾਈਆ, [13]ਗਵਾਈਆ, [14]ਚਾਇ, [15]ਕੋਇਰ, [16]ਘਰਿ ਆਵਹਿ, [17]ਬਹਿ ਰੋਵਹਿ, [18]ਕਿਆ । [19]ਮਸਤੀ ।

ਉਪਰਿ ਆਇ ਖੜਾ ਹੋਇਆ ॥ ਆਖਿਓਸੁ ਇਸ ਫਕੀਰ ਨੂ ਕਿਆ ਹੋਇ[ਆ] ॥ ਤਾ ਲੋਕਾ ਕਹਿਆ ਜੀ ਏਹੁ ਫਕੀਰੁ ਦਰਦਵੰਦੁ ਹੈ । ਖੁਦਾਇ ਦਾ ਗਜਬ ਦੇਖ ਕਰਿ ਹਾਲਿਤ ਵਿਚ ਆਇ ਗਇਆ ॥ ਬਾਬਰ ਕਹਿਆ ਯਾਰੋ ਖੁਦਾਇ ਅਗੈ ਹਥਿ ਜੋੜਹੁ ॥ ਜੁ ਏਹੁ ਫਕੀਰੁ ਖੜਾ ਹੋਵੇ ॥ ਤਬ ਬਾਬਾ ਉਠਿ ਬੈਠਾ ॥ ਬਾਬੇ ਦੇ ਉਠਿ ਬੈਠਣੇ ਨਾਲਿ ਐਸਾ ਚਾਨਣੁ ਹੋਆ ॥ ਆਖੀਏ ਕਈ ਹਜਾਰ ਸੂਰਜੁ ਚੜੈ ਹੈਨਿ ॥ ਤਾ ਬਾਬਰੁ ਸਲਾਮੁ ਕੀਆ [ ॥ ] ਆਖਿਓਸੁ ਜੀ ਤੂ ਮਿਹਰਵਾਨ ਹੋਹੁ ॥ ਤਾ ਬਾਬੇ ਆਖਿਆ ਜੀ ਮੀਰ ਜੀ ਮਿਹਰ ਚਾਹਦਾ ਹੈ ਤਾ ਬੰਦੀਵਾਨ ਛੋਡਿ ਦੇਹ ॥ ਤਾ ਬਾਬਰੁ ਕਹਿਆ ਜੀ ਇਕੁ ਅਰਜੁ ਹੈ ਜੇ ਆਖੋ ਤਾ ਕਹਾ ॥ ਬਾਬੇ ਕਹਿਆ ਕਹੁ ॥ ਜੋ ਜੀ ਇਕ ਵਚਨੁ ਦੇਵਹਿ ਤਾ ਛੋਡਾ ॥ ਬਾਬੇ ਕਹਿਆ ਕਛੁ
ਤੂੰ ਮੰਗੁ ॥ ਤਾ ਬਾਬਰ ਕਹਿਆ / ਮੈ ਇਹੀ ਮੰਗਤਾ ਹੋ ਜੁ ਮੇਰੀ ਪਤਿਸਾਹੀ [1]ਕੁਰਸੀ ੭੩ (ਅ)
ਬਕੁਰਸੀ[1] ਚਲੀ ਜਾਇ ॥ ਤਾ ਬਾਬੇ ਕਹਿਆ ਤੇਰੀ ਪਤਿਸਾਹੀ ਚਿਰ ਤਾਈ ਚਲੇਗੀ । ਤਾ ਬਾਬਰ ਸਗਲੇ ਬੰਦੀਵਾਨ ਪਹਰਾਇ ਕੇ ਛੋਡਿ ਦੀਏ ॥ ਤਾ ਬਾਬਾ ਜੀ ਬਹੁਤੁ ਖੁਸੀ ਹੋਆ ॥ ਬਾਬਾ ਨਾਨਕੁ ਬਾਬਰੁ ਨਾਲੋ ਵਿਦਾ ਹੋਆ ॥ [ਸਾਖੀ ਸੰਪੂਰਨ ਹੋਈ ॥ ੧੮ ॥]

**[ਰਾਵੀ ਕਿਨਾਰੇ ਚਕ ਬਧਾ ॥]** ਰਾਵੀ ਚਨਾਉ ਤਪਾ ਜੰਗਲੁ ਦੇਖਿ ਕਰਿ ਪੰਜਾਬ ਕੀ ਧਰਤੀ ਉਪਰ ਟਿਕਣ ਕਉ ਆਤਮਾ ਕਰਿ ਚਲਿਆ ॥ ਆਵਦਾ ਆਵਦਾ ਇਕੁ ਠਉਰ ਦਰਯਾਇ ਕੇ ਉਪਰ ਬਹਿ ਗਇਆ ਉਥੇ ਬਹੁਤੁ ਰਾਉਗਾ[2] ਚਲਿਆ ॥ ਜੋ ਕੋਈ ਸੁਣੇ ਸੋ ਸਭੁ ਆਵੈ [ ॥ ] ਲੋਕ ਆਖਣਿ ਕੋਈ ਖੁਦਾਇ ਦਾ ਫਕੀਰੁ ਪੈਦਾ ਹੋਇਆ ਹੈ ॥ ਨਾਨਕੁ ਨਾਉ ਹੈਸੁ ॥ ਅਪਣੇ ਖੁਦਾਇ ਨਾਲਿ ਰਤਾ ਹੈ ਲੋਕ ਬਹੁਤੁ ਜੁੜਨਿ ਮੁਰੀਦ ਭੀ ਹੋਵਨਿ ॥
ਜੋ ਆਵੈ ਪਰਚਿ[3] ਜਾਵੈ ॥ ਜੋ ਬਾਬਾ ਸਲੋਕੁ ਕਹੰਦਾ ਸਾ ਸੋ ਪਰਗਟਿ ਹੋ/ਇ [ ॥ ] ਏ ੭੪ (ੳ)
ਸਲੋਕ ਕੀਤੇ ਸੇ ॥ ਫਕੀਰਾ ਕਾਫੀਆ[4] ਨਾਲਿ ਗਾਵਦੇ ਸੇ ॥ [5]ਕੂੜ ਨਿਖੁਟੇ ਨਾਨਕਾ ਓੜਕ ਸਚਿ ਰਹੀ[5] ॥ ਤਬ ਨਾਨਕੁ ਕੇ ਘਰਿ ਏਕੁ ਨਾਮੁ ਵਖਾਣੀਐ [॥] ਬਹੁਤ ਉਸਤਤਿ ਹੋਵੁਣ ਲਗੀ ॥ ਖਰਾ ਬਹੁਤੁ ਗੁਲਗੁਲਾ[6] ਹੋਆ ॥ ਜੋ ਕੋ ਹਿੰਦੂ ਮੁਸਲਮਾਨ ਜੋਗੀ ਸੰਨਿਆਸੀ ਬ੍ਰਹਮਚਾਰੀ ਤਪੀ ਤਪੀਸਰੁ ਡਿਗੰਬਰੁ[7] ਬੈਸਨੋ ਉਦਾਸੀ ਗ੍ਰਿਹਸਤੀ ਬੈਰਾਗੀ ਖਾਨ ਖਨੀਨ[8] ਉਮਰਾਉ[9] ਕਰੋੜੀ ਜਿਮੀਦਾਰੁ ਭੂਮੀਆ ਜੋ ਕੋਈ ਆਵੈ ਸੇ ਪਰਚੇ ਜਾਹਿ ॥ ਸਭੁ ਲੋਕੁ
ਉਸਤਤਿ ਕਰਨਿ ॥ ਸਾਖੀ ਸੰਪੂਰਨ ਹੋਈ ॥ ॥ ਸਾਖੀ ਹੋਰੁ ਚਲੀ [॥]/ ੭੪ (ਅ)

ਚਿਤ੍ਰ ੧੭
ਮਰਦਾਨਾ ਅਤੇ ਬਾਬਾ । ਕਰੋੜੀਆ ਬਾਬੇ ਅਗੇ ਸਿਜਦਾ ਕਰ ਰਹਿਆ ਹੈ ।

**ਕਰੋੜੀਏ ਨਾਲਿ ਹੋਈ ॥** / ॥ ਤਬ ਜਿਥੇ ਬਾਬਾ ਰਹੰਦਾ ਥਾ ॥ ਉਸ ਗਿਰਾਉ ੭੫ (ੳ)
ਪਾਸਿ ਇਕ ਕਰੋੜੀਆ ਰਹੰਦਾ ਥਾ ॥ ਉਨਿ ਕਹਿਆ ਏਹੁ ਕਉਨੁ ਪੈਦਾ ਹੋਆ ਹੈ ॥ ਜੋ ਸਭ ਇਸ ਕਾ ਨਾਉ ਲੇਤੇ ਹੈਨਿ ॥ ਹਿੰਦੂਆ ਦੇ ਤਾਈ ਤਾ ਖਰਾਬੁ ਕੀਆ ਪਰੁ ਮੁਸਲਮਾਨਾ ਦਾ ਭੀ ਈਮਾਨੁ ਖੋਇਆ ॥ ਕਿਆ ਈਮਾਨੁ ਹੈ ਮੁਸਲਮਾਨਾ ਕਾ ਜੋ ਹਿਦੂ ਉਪਰੁ ਸਿਦਕੁ

[1]ਪੀੜ੍ਹੀ ਦਰ ਪੀੜ੍ਹੀ । [2]ਸ਼ੋਰ । [3]ਰਾਜ਼ੀ ਹੋ ਕੇ, ਖੁਸ਼ । [4]ਪੁਰਾਤਨ ਜਨਮ ਸਾਖੀ ਵਿਚ ਪਾਠ 'ਕਾਨਿਆ' ਹੈ । [5]ਇਹ ਤੁਕ ਰਾਮਕਲੀ ਕੀ ਵਾਰ ਵਿਚੋਂ ਹੈ । [6]ਸ਼ੋਰ, ਪ੍ਰਸਿੱਧੀ । [7]ਦਿਗੰਬਰ, ਨੰਗਾ ਰਹਣ ਵਾਲਾ, ਜੈਨੀ ਸਾਧੂਆਂ ਦਾ ਇਕ ਫ਼ਿਰਕਾ । [8]ਖ਼ੁਾਨੀਨ, ਖ਼ਾਨ ਦਾ ਬਹੁਵਚਨ । [9]ਅਮੀਰ, ਧਨੀ ਲੋਗ ।

ਰਖਦੇ ਹੈਨਿ ॥ ਪਰੁ ਚਲਹੁ ਅਸੀ ਭੀ ਬੰਨਿ ਲੈ ਆਵਹਿ ॥ ਮਨਸਾ[1] ਕਰਿ ਕਰੋੜੀਆ
ਚਲਿਆ ॥ ਜੋ ਜਾਇ ਕਰਿ ਉਸੁ ਹਿੰਦੂ ਕਉ ਬੰਨਿ ਲੈ ਆਵਹੇ ॥ ਜਾ ਚੜਿਆ ਘੋੜੇ
ਉਪਰਿ ਤਾ ਹੇਠੋ ਘੋੜਾ ਫਰਕਿ[2] ਪਇਆ ॥ ਉਸਿ ਦਿਨ ਤਾ ਨ ਗਇਆ ॥ ਫੇਰ ਅਗਲੇ
ਦਿਨ ਚੜਿਆ ॥ ਤਾ ਆਵਦਾ ਆਵਦਾ ਰਾਹ ਵਿਚ ਅੰਨਾ ਹੋਇ ਗਇਆ ॥ ਬਹਿ
੭੫ (ਅ) ਗਇਆ ਸੁਝਸੁ ਕਛੁ ਨਾਹੀ ॥ ਤਾ ਲੋਕਾ ਕਹਿਆ / ਜੀ ਅਸੀ ਤਾ ਡਰਦੇ ਆਖਿ ਨਹੀ
ਸਕਤੇ ॥ ਪਰੁ ਨਾਨਕੁ ਵਡਾ ਪੀਰ ਹੈ ॥ ਤੁਸੀ ਉਸ ਦਾ ਸਿਮਰਨਿ ਕਰਹੁ ॥ ਤਬ
ਕਰੋੜੀਆ ਲਗਾ ਸਿਫਤ ਨਾਨਕੁ ਦੀ ਕਰਨਿ ॥ ਪਾਸਲੇ ਲੋਕ ਭੀ ਲਗੇ ਬਾਬੇ ਵਲਿ
ਸਿਜਦਾ[3] ਕਰਨਿ ॥ ਤਾ ਕਰੋੜੀਏ ਕਹਿਆ ਜੁ ਨਾਨਕੁ ਵਡਾ ਮਰਦੁ ਹੈ ॥ ਕਰੋੜੀਆ
ਫੇਰ ਅਸਵਾਰੁ ਹੋਇਆ ॥ ਤਾ ਪਟ ਘੋੜੇ ਉਪਰਹੁ ਲਹਿ ਪਇਆ ॥ ਦਿਸਸੁ ਕਛੁ ਨਾਹੀ ॥
ਤਾ ਲੋਕਾ ਕਹਿਆ ਦੀਵਾਨ ਜੀ ਤੂੰ ਭੁਲਦਾ ਹੈ ॥ ਜੋ ਘੋੜੇ ਉਤੇ ਚੜਿ ਚਲਦਾ ਹੈ ॥
ਨਾਨਕੁ ਵਡਾ ਪੀਰ ਹੈ ॥ ਤੂੰ ਪਿਆਦਾ ਹੋਇ ਕਰਿ ਚਲ ਜੋ ਤੂੰ ਬਖਸੀਏ ॥ ਤਾ ਕਰੋੜੀ
ਪਿਆਦਾ ਹੋਇ ਚਲਿਆ ॥ ਜਿਥੇ ਬਾਬੇ ਦੀ ਦਰਗਾਹ ਦਿਸ ਆਈ ਤਿਥਾਊ ਖੜਾ ਹੋਇ
ਕਰਿ ਲਗਾ ਸਲਾਮ ਕਰਣਿ ॥ ਜਾ ਨੇੜੇ ਆਇਆ ॥ ਤਾ ਆਇ ਕੈ ਪੈਰੀ ਪਇਆ
੭੬ (ੳ) ਬਾਬੇ ਬਹੁਤੁ ਖੁਸੀ ਕੀ/ਤੀ ਬਾਬੇ ਤਿਨ ਦਿਨ ਰਖਿਆ ॥ ਬਾਬਾ ਬਹੁਤ ਮਿਹਰਵਾਨ
ਹੋਇਆ ॥ ਕਰੋੜੀਏ ਅਰਜੁ ਕੀਤੀ ਬਾਬਾ ਜੀ ਤੇਰਾ ਹੁਕਮੁ ਹੋਵੈ ਤਾ ਮੈ ਇਕੁ ਚਕੁ
ਬਨਾਵਾ ਤੇਰੇ ਨਾਵ ਕਾ ਨਾਉ ਕਰਤਾਰਪੁਰੁ ਰਖੀਐ ॥ ਅਤੇ ਜੋ ਕਛੁ ਪੈਦਾ ਹੋਵੈ ਆਨਿ
ਧਰਮਸਾਲਾ ਵਿਚ ਪਾਈਐ ॥ ਕਰੋੜੀਆ ਵਿਦਾ ਹੋਇਆ ॥ ਅਰੁ ਪਿਛੋ ਕਾਲੂ ਸੁਣਿਆ
ਜੁ ਨਾਨਕੁ ਚਕੁ ਬਧਾ ਹੈ ਅਰੁ ਟਿਕਿਆ ਹੈ ॥ ਤਾ ਕਾਲੂ ਆਪਣੇ ਆਪਣੇ ਆਦਮੀ ਲੈ
ਕਰਿ ਸਭੇ ਆਇਆ [॥] ਬਹੁਤੁ ਖੁਸੀ ਹੋਇਆ ॥ ਕਾਰ ਭੇਟ ਮੰਨਤ[4] ਚਲੀ ਆਵੈ ॥
ਬਾਬੇ ਦੀ ਮੰਜੀ ਪਿਪਲੇ ਹੇਠਿ ਵਿਛਦੀ ਆਹੀ ॥ ਬਹੁਤੁ ਮੁਦਤਿ ਹੋਈ ॥ ਸੰਗਤਿ ਬਹੁਤੁ
ਜੁੜੈ ॥ ਜਿਥੇ ਰਹੇ ਮਰਦਾਨਾ ਭੀ ਨਾਲੇ ਰਹੈ ॥ ॥ ਸਾਖੀ ਸੰਪੂਰਨ ਹੋਈ ॥ [ ੧੯ ॥]
੭੬ (ਅ) ਸਾਖੀ ਹੋਰ ਚਲੀ ॥ ਤਾ ਬਾਬੇ ਜੀ ਤਪੁ ਅਰੰਭਿਆ ॥/

ਚਿਤ੍ਰ ੧੮
ਦੋ ਢੇਰੀਆਂ ਦੇ ਵਿਚਾਲੇ ਬਾਬਾ ਚਕ੍ਰ ਲਾ ਰਹਿਆ ਹੈ ।
ਹੇਠਾਂ ਮਰਦਾਨਾ ਬੈਠਾ ਹੈ ।

੭੭ (ੳ) **[ਤਪਸਿਆ ਤੇ ਤੀਰਥ ਯਾਤ੍ਰਾ ॥]** / ਤਾ ਬਾਬੇ ਤਪੁ ਅਰੰਭਿਆ ॥ ਦੋਹਾ ਕੋਹਾ ਵਿਚ
ਦੋਇ ਢੇਰੀਆਂ ਕੀਤੀਆ ॥ ਨੀਸਾਨੀਆ ਕੀਤੀਆ । ਇਕਤ ਸਿਰੇ ਜਪ ਲਗੇ ਪੜਣਿ ॥
ਪੜਦੇ ਪੜਦੇ ਉਤ ਸਿਰੇ ਜਾਇ ਕਰਿ ਪੈਰੀ ਪੈ ਕਰਿ ਫੇਰ ਫਿਰਨਿ ਉਤ ਸਿਰੇ ਆਵੈ ॥
ਇਸੀ ਜੁਗਤਿ ਬਰਸ ਦਿਨ ਗੁਦਰਿਆ ॥ ਅਹਾਰੁ[5] ਅਕ ਦੀ ਖਖੜੀ ਇਕਾ ਖਾਣੀ [ ॥ ]
ਇਕੇ ਤਲੀ ਰੇਤੁ ਕੀ ਮਾਰਣੀ ॥ ਏਹੁ ਅਹਾਰੁ ਹੋਇਆ [॥] ਕਿਤਣਿਆ ਕੁ ਬਰਸਾ
ਤੀਕ ਇਤ ਜੁਗਤਿ ਤਪਸਿਆ ਕੀਤੀ ॥ ਤਾ ਪਰਮੇਸਰੁ ਕਾ ਹੁਕਮੁ ਆਇਆ ॥ ਨਾਨਕੁ

[1]ਇਰਾਦਾ । [2]ਫੜਕ । [3]ਝੁਕਣਾ, ਡੰਡੌਤ ਕਰਨਾ । [4]ਕਿਸੇ ਕਾਰਜ ਦੀ ਸਿੱਧੀ ਲਈ ਮੰਨੀ ਗਈ ਭੇਟਾ, ਸੁਖ । [5]ਆਹਾਰ, ਭੋਜਨ ।

ਤੇਰੀ ਤਪਸਿਆ ਮੈ ਥਾਇ ਪਾਈ ।। ਤੁਧ ਨੋ ਆਗਿਆ ਹੈ ਤੂੰ ਗੁਰੂ ਕਰਿ ।। ਗੁਰੂ ਬਾਝਹੁ ਸਭੁ ਘਾਲਿ ਥਾਇ ਨਹੀ ਪਉਦੀ ।। ਸਾਖੀ ਸੰਪੂਰਨ ਹੋਈ ।। ਸਾਖੀ ਹੋਰ ਚਲੀ ।।

**ਤੀਰਥਾ ਕਉ ਚਲਿਆ** ।। ਤਾ ਬਾਬਾ ਜੀ ਤੀਰਥਾ ਨੂੰ ਚਲਿਆ / ਤਾ ਬਾਬਾ ਜੀ ੭੭ (ਅ)
ਤੀਰਥਾ ਨੂੰ ਚਲਿਆ ।। ਜਦਿ ਆਗਿਆ ਆਈ ਜੋ ਤੂੰ ਗੁਰੂ ਕਰਿ ਤਾ ਬਾਬੇ ਜੀ ਕਹਿਆ ਜੋ ਤੀਰਥਾ ਉਤੇ ਭਲੇ ਭਲੇ ਅਤੀਤੁ[1] ਇਕਠੇ ਹੋਦੇ ਹੈਨਿ ।। ਮਤੁ ਕੋਈ ਅਜੇਹਾ ਸਾਧੂ ਭੇਟੀਐ ਤਿਸ ਨੋ ਹਉ ਗੁਰੂ ਕਰੀ ।। ਇਤ ਵਾਸਤੇ ਬਾਬਾ ਜੀ ਤੀਰਥਾ ਨੂੰ ਚਲਿਆ ।। ਪ੍ਰਿਥਮੇ ਬਾਬਾ ਜੀ ਗੰਗਾ ਉਤੇ ਆਇਆ ।। ਲੋਕ ਗੰਗਾ ਨਾਵਣਿ ਨੂ ਬਹੁਤੁ ਆਇਆ ਥਾ ।। ਬਾਬਾ ਜੀ ਭੀ ਜਾਇ ਬੈਠਾ ।। ਬਾਬਾ ਜੀ ਵੇਖੇ ਮਤੁ ਕੋਈ ਪਰਮੇਸਰੁ ਕਾ ਪਿਆਰਾ ਨਜਰਿ ਆਵੈ ।। ਬਹੁਤੁ ਲੋਕ ਨਾਵਣਿ ਆਇਆ ।। ਬਾਬਾ ਜੀ ਭੀ ਜਾਇ ਬੈਠਾ ।। ਵੇਖੇ ਤਾ ਕਈ ਲਖ ਮਨੁਖ ਨਾਵਦੇ ਹੈਨ ।। ਅਤੇ ਨਾਇ ਕਰਿ ਪਾਣੀ ਪਿਤ੍ਰੀ[2] ਨੂੰ ਦੇਦੇ ਹੈਨ । ਪਰੁ ਨਾਵਦਾ ਕੋਈ ਨਾਹੀ ।। ਬਾਬੇ ਜੀ ਨੂੰ ਦਿਬ[3] ਦ੍ਰਿਸਟ ਅਤੇ ਲੋਕਾ ਨੂੰ ਚਰਮ[4] ਦਿਸਟ ।। ਲੋਕ ਦੇਖਣਿ
ਨਾਵਣੁ ਨਿਰਮਲ ਲਗਾ ਹੈ ।। ਲੋਕ ਨਾਵਣਿ ।। ਪਰੁ ਬਾਬੇ ਦੀ ਦ੍ਰਿ/ਸਟ ਵਿਚ ਕੋਈ ੭੮ (ੳ)
ਨਾਤੋ ਨਾਹੀ ।। ਤਾ ਬਾਬਾ ਜੀ ਭੀ ਨਾਵਣਿ ਵੜਿਆ ।। ਲੋਕ ਤਾ ਸੇਵਦੇ ਉਗਣਿ[5] ਦੀ ਤਰਫ ਮੁਖੁ ਕਰਕੇ ।। ਬਾਬਾ ਲਗਾ ਆਥੋ[6] ਦੀ ਤਰਫ਼ ਮੁਹੁ ਕਰਿ ਕੇ ਨਾਵਣਿ ।। ਹੋਰ ਲੋਕੁ ਪਾਣੀ ਸੂਰਜ ਕੀ ਧਿਰ[7] ਦੇਦੇ ਸੇ ।। ਬਾਬਾ ਲਗਾ ਆਥੋ ਦੀ ਧਿਰ ਪਾਣੀ ਦੇਨਿ ।। ਲੋਕੁ ਲਗੇ ਪੁਛਣਿ ਜੁ ਪਰਮੇਸਰੁ ਦੇ ਪਿਆਰਿਆ ਤੂ ਹਿੰਦੂ ਹੈ ਕੇ ਮੁਸਲਮਾਨੁ ਹੈ ।। ਬਾਬੇ ਆਖਿਆ ਹਉ ਹਿੰਦੂ ਹਾ ।। ਤੂੰ ਹਿੰਦੂ ਹੈ ਤੂੰ ਪਾਣੀ ਇਧਰਿ ਕਿਸ ਨੂੰ ਦੇਦਾ ਹੈ ।। ਬਾਬੇ ਆਖਿਆ ਤੁਸੀ ਪਾਣੀ ਕਿਸ ਨੂੰ ਦੇਦੇ ਹੋ ।। ਉਨੀ ਆਖਿਆ ਅਸੀ ਪਾਣੀ ਦੇਦੇ ਹਾ ਪਿਤਰੀ ਨੂੰ ।। ਬਾਬੇ ਆਖਿਆ ਤੁਸਾਡੀਆ ਪਿਤਰੀ ਕਿਥੈ ਹੈਨਿ ।। ਉਨੀ ਆਖਿਆ ਅਸਾਡੀਆਂ ਪਿਤਰੀ ਦੇਵ ਲੋਕ ਹੈਨਿ ।। ਬਾਬੇ ਆਖਿਆ ਦੇਵ ਲੋਕੁ ਇਥੋ ਕਿਤਣੀ ਕੁ ਦੂਰਿ
ਹੈ ।। ਉਨੀ ਆਖਿਆ ਦੇਵ ਲੋਕੁ ਇਥੋ ਸਾਢੇ ਉਣਵੰਜਾ ਕਰੋੜ / ਹੈ ।। ਉਥੇ ਮਿਰਤ[8] ਲੋਕ ੭੮ (ਅ)
ਹੈ ।। ਉਥੇ ਨੂ ਪਾਣੀ ਦੇਦੇ ਅਸਾ ।। ਬਾਬੇ ਜੀ ਆਖਿਆ ਉਥੇ ਅਪੜੇਗਾ ।। ਤਾ ਉਨੀ ਆਖਿਆ ਅਪੜੇਗਾ ।। ਜਾ ਉਨਾ ਏਹ ਗਲਿ ਆਖੀ ਤਾ ਬਾਬਾ ਜੀ ਅਗੇ ਪਾਣੀ ਥੋੜਾ ਦੇਦਾ ਸਾ ਫੇਰ ਪਾਣੀ ਲਗਾ ਬਹੁਤਾ ਦੇਣਿ ।। ਤਾਂ ਉਨੀ ਆਖਿਆ ਤੂੰ ਪਾਣੀ ਕਿਸ ਨੂੰ ਦੇਦਾ ਹੈ ।। ਇਤਣਾ ਪਾਣੀ ।। ਤਾ ਗੁਰੂ ਬਾਬੇ ਆਖਿਆ ਮੇਰੇ ਘਰਿ ਇਕੁ ਖੇਤੁ ਹੈ ਸੋ ਹਰਿ ਫਸਲਿ ਸੁਕਿ ਜਾਦਾ ਹੈ ।। ਤਾ ਪਾਣੀ ਉਸੇ ਖੇਤ ਨੂੰ ਦੇਦਾ ਹਾਂ ।। ਵਡੇ ਵਡੇ ਮੀਹ ਪਉਦੇ ਹੈਨਿ ਪਰੁ ਉਸਿ ਖੇਤ ਪਾਣੀ ਨਾਹੀ ਟਿਕਦਾ ।। ਹਉ ਉਸੇ ਨੂ ਪਾਣੀ ਦੇਦਾ ਹਾ ।। ਤਾ ਉਨੀ ਆਖਿਆ ਦਯਾ ਦੇ ਸਵਾਰਿਆ ਤੇਰੇ ਖੇਤ ਨੂ ਕਿਉਕਰਿ ਪਾਣੀ ਜਾਗੁ[9] ।। ਤੂੰ ਜੁ ਈਵੈ ਪਾਣੀ ਪਇਆ ਸੁਟਦਾ ਹੈ ।। ਸੁ ਕਿਆ ਕਰਦਾ ਹੈ ।। ਤਾ ਬਾਬੇ ਜੀ ਕਹਿਆ ਜੁ
ਪਰਮੇਸਰੁ ਕੇ ਪਿਆਰਿਅਹੁ ਜਾ / ਮੇਰੇ ਖੇਤ ਪਾਣੀ ਨ ਅਪੜੇਗਾ ।। ਤਾ ਤੁਸਾਡੀਆ ਪਿਤਰੀ ੭੯ (ੳ)
ਨੂ ਪਾਣੀ ਕਿਉਕਰਿ ਅਪੜੇਗਾ ।। ਤੁਸਾਡੀਆ ਪਿਤ੍ਰੀ ਦੇਵ ਲੋਕ ਹੈਨ ਉਚੀਆ ਉਥੇ ਪਾਣੀ ਕਿਉ ਕਰਿ ਅਪੜੇਗਾ ।। ਜਾ ਬਾਬੇ ਏਹੁ ਗਲੁ ਆਖੀ ।। ਤਾ ਉਨੀ ਆਖਿਆ ਭਾਈ ਵੇ ਏਹੁ ਕਮੀਨਾ[10] ਨਹੀ ਏਹੁ ਕੋਈ ਮਹਾ ਪੁਰਖੁ ਹੈ ।। ਸਭ ਆਇ ਪੈਰੀ ਲਗੇ (।।) ਨਾਇ

---

[1]ਵਿਰਕਤ, ਤਿਆਗੀ, ਫ਼ਕੀਰ । [2]ਗੁਜ਼ਰ ਚੁਕੇ ਬਾਪ ਦਾਦਾ । [3]ਦਿਵ, ਦੇਵਤਿਆਂ ਵਾਲੀ ਤੇਜਸ੍ਵੀ ।
[4]ਚੰਮ, ਓਪਰੀ ਓਪਰੀ । [5]ਪੂਰਬ । [6]ਪੱਛਮ । [7]ਤਰਫ਼ । [8]ਮਰ ਚੁਕੇ ।
[9]ਜਾਵੇਗਾ । [10]ਨੀਚ; 'ਆਦਿ ਸਾਖੀਆਂ' ਵਿਚ ਪਾਠ 'ਕਮਲਾ' ਹੈ ।

ਕਰਿ ਬਾਹਰ ਨਿਕਲੇ ਲਗੇ ਸਿਮਰੁਨ ਕਰਣਿ ॥ ਜਾ ਸਿਮਰਨੁ ਲਗੇ ਕਰਨਿ ॥ ਤਾ ਬਾਬੇ
ਆਖਿਆ ਹਾਇ ਹਾਇ ਇਕ ਹਿੰਦੂ ਨਰਕ ਜਾਦੇ ਹੈਨ ॥ ਤਾ ਉਨੀ ਆਖਿਆ ਜੀ
ਪਰਮੇਸਰੁ ਦਾ ਨਾਉ ਲਇਆ ਨਰਕ ਜਾਈਦਾ ਹੈ ॥ ਤਾ ਬਾਬੇ ਕਹਿਆ ਜੋ ਪਰਮੇਸਰ
ਦਾ ਨਾਉ ਲੇਹੁ ਤਾ ਨਰਕ ਕਿਉ ਜਾਹੁ ॥ ਤਾ ਉਨੀ ਆਖਿਆ ਜੀ ਪਰਮੇਸਰੁ ਦਾ ਨਾਉ
੭੯ (ਅ) ਲੈਦੇ ਹਾ ਕਿਉ ॥ ਤਾ ਬਾਬੇ ਆਖਿਆ ਕਿ/ਉ ਕਰਿ ਲੈਦੇ ਹੋਹੁ ॥ ਤੇਰਾ ਆਤਮਾ
ਕਾਬਲ ਤੇਲ ਵੇਚਣਿ ਗਇਆ ਤਾ ਨਾਉ ਕਿਉਕਰਿ ਲੈਦਾ ਸੇ [॥] ਕਿਸੇ ਨੂ ਆਖਿਉਸੁ
ਜੁ ਤੇਰਾ ਜੀਉ ਘਰੀ ਰੰਨਾ ਨਾਲਿ ਬੈਠਾ ਗਲਾ ਕਰਦਾ ਸੀ [॥] ਕਿਸੇ ਨੂ ਆਖਿਆ
ਜੋ ਤੂੰ ਫਲਾਨੀ ਥਾਇ ਫਿਰਦਾ ਸਹਿ ॥ ਜਿਥੇ ਜਿਥੇ ਉਨਾ ਦਾ ਆਤਮਾ ਗਇਆ ਥਾ ॥
ਤਿਥੇ ਤਿਥੇ ਦਾ ਨਾਉ ਲੈ ਦਿਤਾ ॥ ਬਾਬੇ ਤਾਈ ਉਨੀ ਆਖਿਆ ਜੇ ਭਾਵੈ ਏਹ ਪਰਮੇਸਰੁ
ਹੈ ਅਸੀ ਏਵੇ ਭੁਲੇ ਫਿਰਦੇ ਹਹਿ ॥ ਏਹ ਅਸਾਡਾ ਗੁਰੂ ॥ ਸਭ ਜੋ ਪੂਜਾ ਜਪਮਾਲੀਆ[1]
ਕਰਦੇ ਸੇ ਸਭਨੀ ਛਡਿ ਦਿਤੀਆ ਆਇ ਪੈਰੀ ਲਗੈ ॥ ਆਖਣਿ ਲਗੇ ਜੁ ਤੂ ਪਰਮੇਸਰੁ
ਹੈ ॥ ਅਸਾਨੂ ਅਪਣੀ ਚਰਨੀ ਲਾਇ ॥ ਅਸਾਨੂ ਅਪਣਾ ਸਿਖੁ ਕਰਿ ॥ ਤਾ ਬਾਬੇ
੮੦ (ੳ) ਆਖਿਆ ਹਉ ਆਪਿ ਸਿਖੁ ਨਾਹੀ ਹੋਇਆ ॥ / ਹਉ ਗੁਰੂ ਕਿਸ ਦਾ ਹੋਵਾ ॥ ਤਾ ਉਨੀ
ਆਖਿਆ ਅਸੀ ਤੁਧੁ ਨੂ ਛਡਣੋ ਚੁਕੇ ਹਹਿ ॥ ਤੂ ਭਾਵੈ ਸੋ ਆਖੁ ॥ ਅਸਾਡਾ ਤੂ ਗੁਰੂ
ਹੈ ॥ ਤਾ ਗੁਰੂ ਬਾਬੇ ਪੈਰੀ ਪਾਏ ॥ ਉਹਨਾ ਨੂੰ ਸੰਤੋਖਣਿ ਲਗਾ [॥] ਤਿਚਰ ਤੀਕੁ
ਰਸੋਈ ਹੋਇ ਆਹੀ [ ॥ ] ਉਨੀ ਆਖਿਆ ਜੀ ਉਠੀਐ ਪਰਸਾਦੁ ਲੀਜੈ ॥ ਬਾਬੇ
ਆਖਿਆ ਅਸੀ ਪਰਸਾਦੁ ਨਾਹੀਂ ਲੈਦੇ [ ॥ ] ਉਨੀ ਆਖਿਆ ਪਰਮੇਸਰੁ ਦੇ ਅਰਥਿ
ਪ੍ਰਸਾਦਿ ਲਈਐ ॥ ਬਾਬਾ ਜੀ ਉਠਿ ਖਲਾ ਹੋਇਆ ਪਰਮੇਸੁਰੁ ਦਾ ਨਾਉ ਸੁਣਦੋ ਜਾਇ
ਜੇਵਣਿ[2] ਬੈਠੇ ॥ ਤਾ ਉਨੀ ਚਉਕੇ ਵਿਚ ਕਾਰਾ[3] ਕਢੀਆ ॥ ਤਾ ਗੁਰੂ ਬਾਬੇ ਆਖਿਆ
ਚਉਕਾ ਤਾ ਭਿਟਾ ਤੁਸਾ ਕਾਰਾ ਕਿਉ ਕਢੀਆ ॥ ਤਾ ਉਨੀ ਆਖਿਆ ਜੀ ਅਸਾ ਅਪਣੇ
ਅਗੇ ਅੰਨੁ ਕਰਾਇਆ ਹੈ ॥ ਚਉਕਾ ਭਿਟਣਿ ਨਾਹੀ ਦਿਤਾ ॥ ਤਾ ਬਾਬੇ ਕਹਿਆ ਜਿਚਰੁ
੮੦ (ਅ) ਤੁਸੀ ਨਾ ਸੇ ਚੜੇ / ਤਿਚਰ ਤੀਕ ਨਾਹਾ ਭਿਟਾ ॥ ਤੁਸਾ ਨਾਲਿ ਨੀਚ ਚੜੇ ਹੈ ਤਾ ਤੈ
ਚਉਕਾ ਭਿਟਾ ਹੈ ॥ ਤਾ ਉਨੀ ਆਖਿਆ ਜੀ ਅਸਾ ਦਿਸ ਨ ਆਏ ॥ ਤਾ ਬਾਬੇ ਸਲੋਕ
ਕਹਿਆ ॥ ॥ ਸਲੋਕੁ ॥ ॥ [4]ਕੁਮਤਿ[5] ਡੂਮਣੀ ਕੁਦਇਆ ਕਸਾਇਣ ਪਰ ਨਿੰਦਾ
ਘਟਿ ਚੂਹੜੀ ਮੁਠੀ ਕ੍ਰੋਧ ਚੰਡਾਲ ॥ ਕਾਰੀ ਕਢੀ ਕਿਆ ਥੀਏ ਜਾ ਚਾਰੇ ਬੈਠਨਿ[6]
ਨਾਲਿ ॥ ੧ ॥ ਬਾਬੇ ਆਖਿਆ ਇਨੀ ਚੜੀ ਚਉਕਾ ਭਿਟਾ ॥ ਤਾ ਉਨੀ ਆਖਿਆ ਜੀ
ਪਵਿਤ੍ਰ ਕਿਉਕਰਿ ਹੋਵੈ ॥ ਤਾ ਬਾਬੇ ਫੇਰ ਸਲੋਕੁ ਆਖਿਆ ॥ ਸਲੋਕੁ ॥ [7]ਸਚੁ ਸੰਜਮ
ਕਰਣੀ ਕਾਰ[8] ਨਾਵਣ ਨਾਉ ਜਪੇਹੀ ॥ ਨਾਨਕੁ [9]ਸੇ ਦਰ ਉਤਮ ਕਹੀਐ[9] ਜਿ ਪਾਪਾ
ਪੰਦ ਨ ਦੇਹੀ ॥ ੧ ॥ ਤਾ ਬਾਬੇ ਜੀ ਆਖਿਆ ਭਲਿਉ[10] ਇਤ ਸੰਜਮੁ ਚਉਕਾ ਸੁਚਾ
੮੧ (ੳ) ਹੋਦਾ ਹੈ ॥ ਤਾ ਉਨੀ ਉਤੇ ਥਾਇ ਜਪਮਾਲੀਆ ਸੁਟਿ / ਪਾਈਆ [ ॥ ] ਬਾਬੇ ਦੀ ਆਇ
ਪੈਰੀ ਪਏ ॥ ਆਖਣਿ ਲਗੇ ਜਿਉ ਜਾਣੇ ਅਸਾਡੀ ਗਤਿ[11] ਕਰਿ ॥ ਅਸਾ ਜੀਉ ਤੇਰੇ ਹਥਿ

---

[1]ਮਾਲਾ, ਸਿਮਰਨੀ । [2]ਖਾਣ । [3]ਲਕੀਰਾਂ । [4]ਇਹ ਸਲੋਕ ਸ੍ਰੀ ਗੁ. ਗ੍ਰੰ. ਸਾ. ਵਿਚੋਂ ਹੈ (ਪੰਨਾ ੯੧) । ਪਾਠਾਂਤਰ ਇਸ ਪ੍ਰਕਾਰ ਹਨ : [5]ਕੁਬੁਧਿ, [6]ਬੈਠੀਆਂ, [7]ਇਹ ਸਲੋਕ ਵੀ ਪਹਲੇ ਸਲੋਕ ਦੇ ਨਾਲ ਹੀ ਸ੍ਰੀ ਰਾਗ ਵਿਚ ਪ੍ਰਾਪਤ ਹੈ । ਪਾਠਾਂਤਰ ਇਸ ਤਰ੍ਹਾਂ ਹਨ : [8]ਕਾਰਾਂ । ਪੋਥੀ ਵਿਚ ਪਾਠ 'ਕਰ' ਹੈ ਜੋ, ਸਪਸ਼ਟ ਭਾਂਤ ਭੁੱਲ ਹੈ । [9]ਅਗੈ ਉਤਮ ਸੇਈ, [10]ਹੱਥ-ਲਿਖਤ ਵਿਚ ਪਾਠ 'ਭੁਲਉ' ਹੈ ਜੋ ਸਪਸ਼ਟ ਭਾਂਤ ਅਸ਼ੁੱਧ ਹੈ । [11]ਕਲਿਆਣ ਕਰਨਾ ।

ਵੇਚਿਆ ॥ ਜਿਉ ਭਾਵੈ ਤਿਉ ਗਤਿ ਕਰਿ ਅਸਾਨੂ ਉਧਾਰੁ[1] ॥ ਤਾ ਗੁਰੂ ਜੀ ਉਹੁ ਪੈਰੀ ਲਾਏ ॥ ਉਨਾ ਦੀ ਜੋ ਬਿਸਾਤ[2] ਸੀ ਸੋ ਲੁਟਾਇ ਦੂਰ ਕੀਤੀ ॥ ਬਹੁਤੁ ਬਿਸਾਤ ਸੀ ਘੋੜੇ ਵਾਹਣੀਆ ਡੇਰੇ ਖਰਚੀਆ ਸਭ ਲੁਟਾਇ ਦਿਤੀਆ ॥ ਉਹ ਬੈਰਾਗੁ[3] ਰੂਪ ਹੋਇ ਖੜੋਤੇ ॥ ਬਾਬੇ ਜੀ ਐਸੀ ਮਿਹਰ ਦੀ ਨਜਰਿ ਕੀਤੀ ਜੋ ਉਹੁ ਪਰਮੇਸਰੁ ਦੇ ਨਾਵੇ ਨਾਲਿ ਮਸਤ ਹੋਇ ਗਏ ॥ ਬਾਬੇ ਪਹਿਲੇ ਸਿਖ ਏਹੀ ਕੀਤੇ [ ॥ ] ਉਨਾ ਨੂੰ ਅਪਣੀ ਬਖਸ[4] ਕਰਿ ਕੇ ਬਾਬਾ ਅਗੇ ਚਲਿਆ ॥ ਰਾਗੁ ਤਿਲੰਗ ਵਿਚ ਅਸਟਪਦੀ ਬੋਲਿਆ ॥ ॥ ਰਾਗੁ ਤਿਲੰਗ ॥
॥ [5]ਅਜਬ ਪਾਤਿਸਾਹੀ ਫਕਰ ਕੀ ਨਿਰਦਾਵੇ ਮਾਹੀ ॥ ਤਲਬ ਖਾਲਕ[6] ਕੀ ਦਿਲ
ਵ/ਸੈ ਦਿਗਰ[7] ਬੇਪਰਵਾਹੀ ॥ ਰਹਾਉ ॥ ਮੁਲਕੁ ਸਾਧਿਆ ਹਿਰਸ[8] ਖੁਦੀ[9] ਕਾ ਸੁਲਹ ਕੁਲ ੮੧ (ਅ
ਯਕ[10] ਸਾਨੀ[11] ॥ ਚਾਰਿ ਦੁਇ ਦੀਵੈ ਦਿਲ ਮਿਲੇ ਫਿਰਿਆ ਦਉਰੁ[12] ਹਕਾਨੀ[13] ॥ ੧ ॥ ਫਕਰ ਕਾ ਸੈਲੁ ਹੈ ਦਰ ਮੁਕਾਮ ਜਹਾ ਜਾਤਿ ਰਹਮਾਨੀ[14] ॥ ਨਉ ਮੁਕਾਮ ਆਗੇ ਅਰਸੁ[15] ਹੈ ਤਹਾ ਤਖਤੁ ਸੁਭਆਨੀ[16] ॥ ੨ ॥ ਹਰ ਦੂ ਆਲਮ ਕੀ ਸਲਤਨਤ[17] ਊਹਾ ਕਾਮ ਨਾ ਆਵੈ ॥ ਰਾਹ ਕਾ ਮਹਰਮੁ[18] ਯਉ ਕਹੈ ਜੀਵਤ ਮਰੈ ਸੋ ਪਾਵੈ ॥ ੩ ॥ ਫਕਰ ਕੇ ਤਖਤ ਪਰ ਵਖਤੁ ਹੈ ਊਹਾ ਜਾਇ ਸੋ ਜਾਨੇ ॥ ਜੋਰੁ ਜੁਲਮੁ ਤਹਾ ਕਛੁ ਨਹੀ ਮੁਲਕੂ ਜਾਬਤਾ[19] ਮਾਨੇ ॥ ੪ ॥ ਫਕਰ ਤੇ ਫਿਕਰੁ ਭਾਗਾ ਫਿਰੇ ਸਭੁ ਖਲਕ ਖੁਦਾਈ ॥ ਖੈਰ ਕੇ ਮਹਲਿ ਮੋ ਜਾਇ ਮਿਲਾ ਤਹਾ ਗੈਰ ਕਿਆ ਭਾਈ ॥ ੫ ॥ ਗਰਕ ਦਰਯਾਉ ਲਾਹੂਤ[20] ਮੈ ਦੁਈ
ਦਰਮੀਆ[21] ਨਾ ਹੀ ॥ ਅਚਰਜ ਮਉਜ ਦਰਯਾਇ ਕੀ ਭੀ ਦਰ/ਯਾਇ ਹੀ ਮਾਹੀ ॥ ੬ ॥ ੮੨ (ੳ)
ਤੁਹੀ ਆਲਮੁ ਤੁਹੀ ਆਲਮੀ ਮਨ ਦਿਗਰ ਚਿ ਬੀਨਾ ॥ ਅਜਬੁ ਦੇਵਾਨਾ ਬੇ ਖਿਰਦ[22] ਦਰਸੀ[23] ਨ ਦਰਸੀਨਾ ॥ ੭ ॥ ਅਲਫ ਦਰ ਐਨ ਕਉ ਜਾਇ ਮਿਲਿਆ ਤਹਾ ਗੈਨੁ ਕਿਆ ਗਾਵੈ ॥ ਗੁਫਤ ਨਾਨਕੁ ਸਤਿਗੁਰੁ ਮਿਲੇ ਸਿਜਦੇ[24] ਸੀਸੁ ਨਿਵਾਵੈ ॥ ੮ ॥ ੧ ॥ ਬਾਬਾ ਤੀਰਥੀ ਗਇਆ ॥ ਫਿਰ ਬਾਬਾ ਜੀ ਅਗਲਿਆ ਤੀਰਥਾਂ ਨੂੰ ਚਲਿਆ [॥] ਗੰਗਾ ਗੋਮਤੀ ਗੁਦਾਵਰੀ ਗਇਆ ਪਿਰਾਗੁ ਬਨਾਰਸ ਅਜੁਧਿਆ ਦੁਆਰੁਕਾ ਜਗਨ ਨਾਥ ਉਡੇਸਾ ਅਠਿ ਸਠਿ ਤੀਰਥਿ ਕੀਏ [॥] ਸਭਨਾ ਕਾ ਫਲੁ ਲਇਆ ਇਸਨਾਨੁ ਕੀਆ ਸਭ ਧਰਤੀ ਦੇਖੀ ਗੁਰੂ ਪੂਰੇ ਧਿਆਨੁ ਬਿਖੈ [॥] ਕੋਈ ਨ ਦੇਖਨਿ ਮਿਲਿਆ ॥ ਤਬ ਬਾਬਾ ਜੀ ਸਮੁੰਦ ਕੇ ਸਿਰੇ
ਉਸ ਧਰਤੀ ਜਾਇ ਨਿਕਲੇ ॥ ॥ ਸਾਖੀ ਸੰਪੂਰਨ ਹੋਈ ॥ [੨੦] ॥ ਸਾਖੀ ਹੋਰ ਚਲੀ ॥/ ੮੨ (ਅ)

ਚਿਤ੍ਰ ੧੯

ਪੰਜ ਇਸਤ੍ਰੀਆਂ ਤੇ ਬਾਬਾ । ਕੋਲ ਇਕ ਭੇਡੂ ਬੱਧਾ ਹੈ ।

**ਬਾਬਾ ਜੀ ਤਿਰੀਆ[25] ਰਾਜ ਗਇਆ ॥** / ਬਾਬਾ ਜੀ ਸਮੁੰਦ ਕੇ ਸਿਰੇ ਉਸ ੮੩ (ੳ)
ਧਰਤੀ ਜਾਇ ਨਿਕਲੇ ਜਹਾ ਪੁਰਖੁ ਨਾਹੀ ਥਾ ਪਾਈਤਾ ॥ ਤ੍ਰਿਆ ਰਾਜ ਹੈ ॥

---

[1]ਕਲਿਆਣ ਕਰਨਾ । [2]ਮੂੜ੍ਹੀ, ਜਾਇਦਾਦ । [3]ਉਦਾਸੀ । [4]ਬਖਸ਼ਿਸ਼, ਮਿਹਰ । [5]ਇਹ ਸ਼ਬਦ ਗੁਰਬਾਣੀ ਵਿਚੋਂ ਨਹੀਂ ਹੈ । [6]ਸ੍ਰਿਸ਼ਟੀ ਦਾ ਰਚਨ ਵਾਲਾ, ਕਰਤਾ । [7]ਹੋਰ, ਦੂਜਾ । [8]ਲਾਲਚ । [9]ਹਉਮੈ, ਅਹੰਕਾਰ । [10]ਇਕ । [11]ਦੂਜਾ । [12]ਜ਼ਮਾਨਾ, ਕਾਲ । [13]ਰੱਬ ਦਾ । [14]ਅੱਲਾਹ ਦੀ । [15]ਸਭ ਤੋਂ ਉੱਚਾ ਆਸਮਾਨ । [16]ਪਾਕ ਪਵਿਤ੍ਰ, ਅੱਲਾਹ ਦਾ । [17]ਹੱਥ-ਲਿਖਤ ਵਿਚ ਪਾਠ 'ਸਲਤਨਾ' ਹੈ ਜੋ ਕਿ ਅਸਪੱਸ਼ਟ ਹੈ । [18]ਰਾਜ਼ਦਾਨ, ਭੇਤੀ । [19]ਕਾਨੂਨ । [20]ਰੱਬ ਤੋਂ ਸਿਵਾਇ ਹੋਰ ਕੁਝ ਨ ਹੋਣ ਦਾ ਭਾਵ । [21]ਦਰਮਿਆਨ, ਵਿਚਕਾਰ । [22]ਬੁਧੀਹੀਨ । [23]ਦੇਖਣ ਵਾਲਾ । [24]ਪ੍ਰਣਾਮ ਲਈ । [25]ਤ੍ਰੀਆ, ਇਸਤ੍ਰੀ ।

ਸਭੁ ਦੇਸ ਗਿਰਾਇ[1] ਤ੍ਰੀਮਤੀਆਂ ਹੀ ਕਮਾਵਤੀਆ ਹੈ ਪੁਰਖੁ ਨਾਹੀ ॥ ਤਾ ਮਰਦਾਨਾ ਬੋਲਿਆ
ਬਾਬਾ ਜੀ ਇਸ ਦੇਸ ਕਉ ਦੇਖੀਐ ॥ ਬਾਬੇ ਕਹਿਆ ਮਰਦਾਨਿਆ ਏਹੁ ਦੇਸੁ ਰੰਨਾ[2] ਦਾ
ਹੈ ॥ ਇਸ ਦੇਸ ਜਾਣਾ ਭਲਾ ਨਾਹੀ ॥ ਮਰਦਾਨੇ ਆਖਿਆ ਜੀ ਦੇਖੀਐ ਫੇਰ ਕਉਣੁ
ਆਵਦਾ ਹੈ ਇਤਣੀ ਦੂਰ ॥ ਤਾ ਗੁਰੂ ਬਾਬੇ ਆਖਿਆ ਜਾਹਿ ਤੇਰਾ ਜੀਉ ਹੈ ਤਾ ਤੂ
ਦੇਖਿ ਆਉ ॥ ਮਰਦਾਨਾ ਮੰਗਣਿ ਦੇ ਬਹਾਨੇ ਹਥਿ ਰਬਾਬੁ ਲੈ ਕੇ ਗਇਆ [ ॥ ] ਨਗਰੀ
ਸਿਧਾ ਜਾਇ ਵੜਿਆ ॥ ਜਾ ਮਰਦਾਨਾ ਉਨਾ ਨਾਰਾ[3] ਨੂ ਦਿਸ ਆਇਆ ਤਾ ਜਿਤਣੀਆ
ਤ੍ਰਮਤੀਆ ਸੀਆ ਸਭੁ ਬਲਿ ਬਲਿ ਕਰਿ ਕੇ ਝੁਬ[4] ਗਈਆ ॥ ਪੁਰਖੁ ਉਥੇ ਅਲੁਭ
੮੩ (ਅ) ਸੇ [ ॥ ] ਉਨਾ ਆਖਿ/ਆ ਜੁ ਤੂੰ ਅੰਦਰਿ ਆਉ ॥ ਤਾ ਮਰਦਾਨੇ ਆਖਿਆ ਮਾਈ ਮੈ
ਨਾਹੀ ਆਵਦਾ ॥ ਤਾ ਉਨਾ ਡਿਠਾ ਜੁ ਅੰਦਰਿ ਨਾਹੀ ਵੜਦਾ ॥ ਤਾ ਧਕਿ ਅੰਦਰਿ
ਵਾੜਿਉ ਨੇ ਹਥਿ ਧਾਗਾ ਬੰਧ ਗਈਆ ॥ ਧਾਗਾ ਉਨਾ ਦਾ ਕਰੜੇ ਮੰਤ੍ਰ ਦਾ ਸਾ [ ॥ ]
ਜੋ ਕੀਤਾ ਲੋੜਨਿ ਸੋ ਕਰਣਿ ॥ ਧਾਗੇ ਦੇ ਬਲਿ ॥ ਜਾ ਮਰਦਾਨੇ ਹਥਿ ਧਾਗਾ ਬਧੋ ਨੇ
ਤਾ ਛਤਰਾ ਹੋਇ ਗਇਆ ॥ ਰਬਾਬੁ ਅੰਦਰਿ ਸਟਿ ਪਾਇਉਨੇ ॥ ਮਰਦਾਨਾ ਛਤ੍ਰਾ ਕਰਿ ਕੇ
ਬਧੋ ਨੇ ॥ ਬਾਬਾ ਜੀ ਵਾਟ ਦੇਖੇ ਪਇਆ ॥ ਮਰਦਾਨਾ ਆਉ[5] ਨਾਹੀ [ ॥ ] ਤਾ
ਗੁਰੂ ਬਾਬੇ ਆਖਿਆ ਧਨੁ ਮਿਹਰਵਾਨ ਤਾਰ ਸੁਣਾਇਦਾ ਸੀ ਪਰਮੇਸਰੁ ਦਾ ਨਾਉ ਲੈਦਾ ਸੀ
ਸੋ ਭੀ ਕਿਤੇ ਗਇਆ ॥ ਇਕੁ ਆਪਣਾ ਦੂਜਾ ਆਦਮੀ ਸੀ ਉਹ ਭੀ ਨ ਆਇਆ ॥
੮੪ (ੳ) ਗੁਰੂ ਬਾਬਾ ਉਠਿ ਕਰਿ ਨਗਰ ਆਇਆ ॥ ਆਵਦਾ ਆਵਦਾ ਜਿਥੇ ਮਰਦਾ/ਨਾ ਸੀ
ਉਤੇ ਵੇੜੇ ਆਇ ਵੜਿਆ ॥ ਉਨਾ ਰੰਨਾ ਜੁ ਡਿਠਾ ਬਾਬੇ ਨੂ ਸਭੁ ਆਇ ਝੁਬੀਆ ॥
ਬਾਬੇ ਆਖਿਆ ਅਸਾਡਾ ਆਦਮੀ ਤੁਸਾ ਪਾਸੁ ਹੈ ਤੁਸੀ ਦੇਹੁ ॥ ਉਨਾ ਆਖਿਆ ਜੋ ਇਥੇ
ਨਾਹੀ ॥ ਮਰਦਾਨਾ ਜੁ ਛਤਰਾ ਹੋਆ ਬਧਾ ਸੀ ਬਾਬਾ ਜੋ ਨਦਰੀ ਆਇਓਸੁ ਲਗਾ
ਖਉਰੂ[6] ਕਰਣਿ ਬੋਲਿ ਨ ਸਕੇ ਛਤਰੇ ਦੀ ਬੋਲੀ ਪਇਆ ਭਿਕਾਵੇਂ ॥ ਬਾਬੇ ਡਿਠਾ ਜੁ
ਏਹੁ ਮਰਦਾਨਾ ਹੈ ॥ ਤਾ ਬਾਬੇ ਅਗੇ ਹਥੁ ਕੀਤਾ ਜੁ ਧੀਰਾ ਹੋ ਇਤਨੇ ਬਾਝਹੁ ਨਾਹ ਸੇ
ਰਹੰਦਾ ॥ ਤ ਬਾਬੇ ਉਨਾ ਰੰਨਾ ਨੂੰ ਆਖਿਆ ਜੇ ਭਲਾ ਕਰਹੁ ਤਾ ਅਸਾਡਾ ਆਦਮੀ ਦੇਹੁ ॥
ਉਨਾ ਆਖਿਆ ਜੀ ਆਦਮੀ ਕੇਹਾ ਤੂੰ ਅੰਦਰਿ ਚਲੁ ॥ ਖਾਹਿ ਪੀਉ ਤੂੰ ਹੁਣਿ ਕਿਥੈ
੮੪ (ਅ) ਜਾਹਿਗਾ ॥ ਇਤਣਾ ਆਖ ਕੇ ਤੜਿ[7] ਧਾਗਾ ਬਾਬੇ ਦੇ ਹਥਿ ਭੀ ਬੰਨਿ ਗ/ਈਆ ॥ ਬਾਬਾ ਜੀ
ਪੂਰਾ ਪੁਰਖੁ ਉਸ ਦੇ ਨੇੜੇ ਕਿਅ ਆਵੈ ॥ ਜਾ ਉਨਾ ਧਾਗਾ ਬਧਾ ਤਾ ਕੁਝ ਨ ਹੋਇਆ ॥
ਤਾ ਉਨ ਹੋਰੁ ਸਿਆਣੀਆ ਸਦੀਆ ॥ ਉਹੁ ਜੁ ਆਈ ਸੋ ਸਿਰ ਮਾਰ ਰਹੀਆ ॥

[ਇਥੇ ਕਿਸੇ ਮੂਰਤ ਲਈ ਖਾਲੀ ਛਡੀ ਥਾਂ ਹੇਠਾਂ ਇਹ ਟੂਕ ਮਿਲਦੀ ਹੈ :]
ਭਾਈ ਸੰਗੂ ਪੋਥੀ ਲਿਖਵਾਈ ਦਿਸਵੰਧੀ ਦੇ ਪੁਤ੍ਰ ਟੈਹਲੀਏ ਸੰਗਤ ਦੇ ॥
ਲਿਖੀ ਦਏ ਖਤਰੇਟੇ ਸੰਗਤ ਦੇ ਅਧੀਨ ॥ ਸੂਰਤਾ ਲਿਖੀਆਂ
ਆਲਮਚੰਦ ਰਾਜ [॥] ਸੰਗਤ ਦੇ ਟੈਹਲੀਏ ॥

੮੫ (ੳ) / ਤਾਂ ਬਾਬੇ ਆਖਿਆ ਅਸਾਡਾ ਆਦਮੀ ਦੇਹੁ ॥ ਤਾ ਉਇ ਆਪ ਵਿਚ ਗਲਾ ਲਗੀਆ
ਕਰਣਿ ਕਿ ਏਹੁ ਜੋ ਹੈ ਕੋਈ ਮਹਾ ਜੋਧਾ ਮਹਾ ਬਲੀ ਹੈ ॥ ਜਿਸ ਨੂ ਅਸਾਡਾ ਮੰਤ੍ਰ ਨਹੀ
ਚਲਦਾ ॥ ਤਾ ਬਾਬੇ ਕਹਿਆ ਜੇ ਭਲਾ ਕਰਹੁ ਤਾ ਅਸਾਡਾ ਆਦਮੀ ਦੇਹੁ ॥ ਤਾ ਉਨਾ

---

[1]ਪਿੰਡ । [2]ਔਰਤਾਂ । [3]ਇਸਤ੍ਰੀਆਂ । [4]ਆ ਦੁਆਲੇ ਹੋਈਆਂ/ਲਟਕੀਆਂ । [5]ਇਥੇ ਪਾਠ ਵਿਚ ਕੁਝ ਭੁੱਲ ਲਗਦੀ ਹੈ। 'ਆਉਂਦਾ' ਹੋ ਸਕਦਾ ਹੈ ਜਾਂ ਫਿਰ 'ਆਊ'। [6]ਖਰੂਦ । [7]ਝਟ ।

ਆਖਿਆ ਜਿਥੇ ਤੇਰਾ ਆਦਮੀ ਹੈ ਤਿਥੋ ਸਿਞਾਣਿ ਲੈ ॥ ਤਾ ਬਾਬੇ ਜੀ ਕਹਿਆ ਲੈ ਤੁਸੀ
ਨਾਹੀ ਦੇਦੀਆ ॥ ਤਾ ਉਨੀ ਆਖਿਆ ਲਈਐ ਜੀ ॥ ਬਾਬੇ ਜੀ ਮਰਦਾਨੇ ਹਥੋ ਧਾਗਾ
ਖੋਲਿ ਸਟਿਆ ਮਰਦਾਨਾ ਫੇਰ ਆਦਮੀ ਹੋਇ ਖਲੋਤਾ ॥ ਤਾ ਉਨੀ ਆਖਿਆ ਏ ਮਾਣੂ[1] ਨਾਹੀ
ਏਹੁ ਜੋ ਹੈ ਕੋਈ ਪਰਮੇਸਰੁ ਹੈ ॥ ਜਿਸ ਨੂੰ ਅਸਾਡਾ ਮੰਤਰੁ ਨਾਹੀ ਚਲਦਾ ਏਹ ਐਨ[2]
ਖੁਦਾਇ ਹੈ ॥ ਉਹ ਤ੍ਰੀਮਤੀ ਸਭੇ ਆਇ ਪੈਰਾ ਉਪਰਿ ਢਹਿ ਪਈਆਂ ਰਿਦੇ ਵਿਚ ਉਨੀ
ਅਰਦਾਸਿ ਕੀਤੀ ਜੀ ਅਸੀ ਪੁਰਖੁ ਦੇ ਲਈ ਬਹੁਤ ਦੁਖੁ ਪਾਇਦੀ/ਆ ਹਹਿ ਅਸਾਡਾ ਏਹੁ ੮੫ (ਅ)
ਦੁਖੁ ਨਿਵਾਰਹੁ ਜੀ ॥ ਤਾ ਬਾਬਾ ਜੀ ਅੰਤਰਿਜਾਮੀ ਏਹ ਅਰਦਾਸੁ ਸੁਣਿ ਕਰਿ ਬਾਬੇ ਜੀ
ਉਨਾ ਨੂ ਅਸੀਰਬਾਦ ਕੀਤਾ ਤਾ ਉਨਾ ਨੂ ਸਾਂਤਿ ਆਇ ਗਈ ਲਗੀਆ[3] ਪਰਮੇਸਰੁ
ਭਜਣਿ ॥ ੧ ॥ ਸਾਖੀ ਸੰਪੂਰਨ ਹੋਈ ॥ [ ੨੧ ] ॥ ਸਾਖੀ ਹੋਰ ਚਲੀ [॥]

ਚਿਤ੍ਰ ੨੦
ਇਕ ਟਿੱਲੇ ਉਪਰ ਸਤ ਅੱਠ ਸਿੱਧ ਬੈਠੇ ਹਨ,
ਕੋਲ ਬਾਬਾ ਤੇ ਮਰਦਾਨਾ ਖੜੋਤੇ ਹਨ

**ਸਿਧਿ ਗੋਸਟਿ ਹੋਈ** ॥ / ਸਿਧ ਗੋਸਟ ਬਾਬੇ ਜੀ ਕੀ ॥ ॥ ਬਾਬਾ ਜੀ ਸੁਮੇਰ ੮੬ (ੳ)
ਪਰਬਤਿ ਜਾਇ ਚੜੇ ॥ ਤਾ ਅਗੇ ਸਿਧ ਬੈਠੇ ਥੇ ॥ ਸ੍ਰੀ ਗੋਰਖੁ ਨਾਥੁ ਰਾਜਾ ਭਰਥਰੀ
ਈਸਰ ਨਾਥੁ ॥ ਚਰਪਟ ਨਾਥੁ ॥ ਰਾਜਾ ਗੋਪੀ ਚੰਦੁ ਸਭ ਬੈਠੇ ਥੇ ॥ ਬਾਬਾ ਜੀ ਊਹਾ ਜਾਇ
ਚੜਿਆ ॥ ਉਹੁ ਜਾਹਗਾ ਐਸੀ ਥੀ ਆਦਮੀ ਕਾ ਗਮਨੁ[4] ਨਹੀ ਥਾ ਜਾਨੇ ਕਾ [ ॥ ]
ਬਾਬਾ ਜੀ ਊਹਾ ਜਾਇ ਚੜਿਆ ॥ ਜਦਿ ਬਾਬਾ ਜਾਇ ਚੜਿਆ ॥ ਤਾ ਗੋਰਖੁ ਨਾਥੁ
ਬੋਲਿਆ ॥ ਜੁ ਏਹ ਕਵਨੁ ਜੁ ਈਹਾ ਆਇ ਪਹੁਚਿਆ ॥ ਸੁ ਏਹੁ ਕਵਨੁ ਹੈ ॥ ਤਾ ਚੇਲਾ
ਬੋਲਿਆ ਜੀ ਏਹੁ ਨਾਨਕੁ ਵੇਦੀ ਹੈ ਭਗਤੁ ਹੈ ॥ ਵਿਆਹ[5] ਨਦੀ ਸੁਲਤਾਨਪੁਰ ਹੇਠਿ
ਵਹਦੀ ਹੈ ਊਹਾ ਇਸ ਦੇ ਘਰਿ ਹੈ ਏਹ ਨਾਨਕੁ ਹੈ ॥ ਬਾਬੇ ਕਹਿਆ ਜੁ ਏਹੁ ਸਿਧ ਹੈਨ
ਪਰੁ ਏਹ ਜੋ ਸਿਧ ਹੈ ਇਸ ਏਹ ਗਲਿ ਆਖਣੀ ਨਾ ਸੀਆ ॥ ਤਾ ਗੋਰਖੁ ਬੋਲਿਆ ਜਿ
ਬਚਾ ਤੇਰਾ ਕਾਮੁ ਨਾਹੀ ਇਸ/ ਕਉ ਪੂਛਣੇ ਕਾ । ਤਾਂ ਫੇਰ ਗੋਰਖ ਨਾਥੁ ਬੋਲਿਆ ਬਾਬੇ ਜੀਉ ੮੬ (ਅ)
ਸਾਥਿ ॥ ਬਾਲਾ ਕਿਥਹੁ ਆਇਆ ॥ ਤਾ ਗੁਰੂ ਬਾਬੇ ਆਖਿਆ ਜੀ [6]ਆਸਾ ਅੰਦੇਸਾ[6] ਵਿਚਹੁ
ਆਇਆ ॥ ਫੇਰ ਗੋਰਖੁ ਨਾਥੁ ਬੋਲਿਆ ਜਿ ਆਸਾ ਅੰਦੇਸਾ ਵਿਚ ਕਿਉਕਰ ਰਹੰਦਾ
ਸੇ [ ॥ ] ਗੁਰੂ ਬਾਬੇ ਆਖਿਆ ਜੀ ਆਸਾ ਅੰਦੇਸਾ ਵਿਚ ਇਉ ਰਹਦਾ ਜਿਉ ਜਲਿ
ਉਪਰ ਮੁਰਗਾਈ[7] ॥ ਤਾ ਫੇਰ ਗੋਰਖ ਨਾਥੁ ਬੋਲਿਆ ਕਿ ਸੰਸਾਰ ਵਿਚ ਕਿਆ ਵਾਪਰਦਾ
ਹੈ ॥ ਉਥੇ ਗੁਰੂ ਬਾਬੇ ਸਲੋਕੁ ਬੋਲਿਆ ॥ ਸਲੋਕੁ ॥ [8]ਸਚੁ ਕਾਲੁ ਕੂੜੁ ਵਰਤਿਆ ਕਲ
ਕਾਲਖ ਬੇਤਾਲ ॥ ਬੀਉ ਬੀਜ ਪਤਿ ਲੈ ਗਏ ਅਬ ਕਿਆ ਉਗਵੈ ਦਾਲ ॥ ਜੇ ਇਕੁ ਹੋਇ
ਤਉ ਉਗਵੈ ਰੁਤੀ ਹੀ ਰੁਤਿ ਹੋਇ ॥ ਨਾਨਕੁ ਪਾਰੇ ਬਾਹਰਾ ਕੋਰੇ ਰੰਗੁ ਨ ਸੋਇ ॥ ਭੈ ਵਿਚ
ਖੁੰਬ ਚੜਾਈਐ ਸ੍ਰਮ ਪਾਹੁ ਤਨਿ ਹੋਇ ॥ [9]ਨਾਨਕ ਭਗਤੀ ਜੇ ਰਪੈ ਕੂੜੇ ਸੋਇ/ ਨ ਕੋਇ[9] ੮੭ (ੳ)

---

[1]ਮਨੁਖ । [2]ਠੀਕ । [3]ਹੱਥ-ਲਿਖਤ ਵਿਚ 'ਲਗੀਆਂ' ਪਦ ਦੋ ਦਫਾ ਆਇਆ ਹੈ ਜੋ ਨਿਸ਼ਚੇ ਹੀ ਭੁੱਲ ਹੈ । [4]ਪਹੁੰਚ । [5]ਵੇਈਂ । [6]ਆਸ਼ਾ ਅਤੇ ਨਿਰਾਸ਼ਾ ਦਾ ਦੇਸ, ਮਾਤ ਲੋਕ । [7]ਮੁਰਗ਼ਾਬੀ, ਪਾਣੀ ਵਿਚ ਰਹਣ ਵਾਲਾ ਪੰਖੀ । [8]ਇਹ ਸਲੋਕ ਆਸਾ ਦੀ ਵਾਰ ਵਿਚੋਂ ਹੈ । ਦੂਜੀ ਪੰਗਤੀ ਦਾ ਪਾਠ ਗੁਰੂ ਗ੍ਰੰਥ ਨਾਲੋਂ ਭਿੰਨ ਹੈ । ਸ਼ੁੱਧ ਪਾਠ ਇਸ ਪ੍ਰਕਾਰ ਹੈ : [9]ਬੀਉ ਬੀਜਿ ਪਤਿ ਲੈ ਗਏ ਅਬ ਕਿਉ ਉਗਵੈ ਦਾਲ ।

॥ ੧ ॥ [ਸਲੋਕ] [1]ਕਲਿ ਕਾਤੀ ਰਾਜੇ ਕਸਾਈ ਧਰਮੁ ਪੰਖ ਕਰਿ ਉਡਰਿਆ ॥ ਕੂੜੁ
ਅਮਾਵਸੁ ਸਚੁ ਚੰਦ੍ਰਮਾ ਦਿਸੈ[2] ਨਾਹੀ ਕਹਾ[3] ਚੜਿਆ ॥ ਹਉ ਭਾਲਿ ਵਿਕੁੰਨੀ ਹੋਈ
ਅੰਧੇਰੇ ਰਾਹੁ ਨ ਕੋਈ ॥ ਵਿਚੁ ਹਉਮੈ ਦੁਖੁ[4] ਕਰਿ[4] ਰੋਈ ਕਹੁ ਨਾਨਕੁ [5]ਤਾਰੇ ਸੋਈ[5]
॥ ੨ ॥ [ਸਲੋਕ ॥] [6]ਸੁ ਸਤੀ ਪਾਪੁ ਕਰਿ ਸਤਿ ਕਮਾਇ ॥ ਗੁਰ ਦੀਖਿਆ ਘਰੁ ਦੇਵਣੁ
ਜਾਇ ॥ ਇਸਤ੍ਰੀ ਪੁਰਖੇ ਖਟੈ ਭਾਉ ॥ ਭਾਵੈ ਆਵਉ ਭਾਵੈ ਜਾਉ ॥ ਸਾਸਤ੍ਰ ਬੇਦ ਮਾਨੇ
ਕੋਇ ॥ ਆਪੋ ਆਪੀ ਪੂਜਾ ਹੋਇ ॥ ਤੁਰਕ ਮੰਤ੍ਰ ਕੰਨ ਰਿਦੇ ਸਮਾਇ ॥ ਲੋਕੁ ਮੁਹਾਵੈ
ਚਾੜੀ ਖਾਇ ॥ ਦੇ ਕੇ ਚਉਕਾ ਸੂਚਾ ਹੋਇ ॥ ਐਸਾ ਹਿੰਦੂ ਦੇਖਹੁ ਕੋਇ ॥ ਕਾਜੀ ਹੋਇ
ਕਰਿ ਬਹੈ ਨਿਆਇ ॥ ਫੇਰੇ ਤਸਬੀ ਕਰੈ ਖੁਦਾਇ ॥ ਲੈ ਕੇ ਵਢੀ ਹਕੁ ਗਵਾਏ ॥ ਜੇ ਕੋ
੮੭ (ਅ) ਪੂਛੇ ਤਾ ਪੜਿ ਸੁਣਾਏ ॥ ਜੋਗੀ ਗਿਰਹੀ ਜਟਾ ਬਿਭੂਤ ॥ ਆਗੇ ਪਾਛੇ / ਰੋਵਹਿ ਪੂਤ ॥
ਆਧੇ ਆਖਣੁ ਆਪੇ ਜਾਣੁ ॥ ੩ ॥ ਬਾਬੇ ਕਹਿਆ ਸਿਰੀ ਗੋਰਖੁ ਨਾਥੁ ਜੀ ਐਸੀ ਕਲਿ
ਆਈ ਹੈ ॥ ਤੂੰ ਸਭ ਕਛੁ ਜਾਣਤਾ ਹੈ ਤੂੰਹੇ ਕਹਣ ਵਾਲਾ ਹੈ ॥ ਕਿਸ ਕਉ ਪੂਛਦਾ ਹੈ ॥
ਤੂਹੈ ਸਮਝਾਵਣਿ ਵਾਲਾ ਹੈ ॥ ਸਿਰੀ ਗੋਰਖੁ ਨਾਥੁ ਆਤਮ ਧਿਆਨੁ ਧਰਿ ਕੇ ਰਾਜੇ
ਭਰਥਰੀ ਕਉ ਆਗਿਆ ਕਰੀ ਜੋ ਤੂ ਨਾਨਕੁ ਕਉ ਉਪਦੇਸ ਕੇ ਦਰਸੁ[7] ਦੇਵਾਇ ॥ ਐਸਾ
ਪੁਰਖੁ ਮੇਰੇ ਜੋਗ ਮੈ ਹੋਇ ਤਉ ਮੇਰੇ ਜੋਗ ਕੀ ਮਹਿਮਾ ਅਧਕਿ ਹੋਇ ॥ ਤਾ ਰਾਜੇ ਭਰਥਰੀ
ਸਿਰੀ ਗੋਰਖ ਨਾਥੁ ਕੀ ਆਗਿਆ ਲੈ ਕੇ ਬਾਬੇ ਨਾਨਕੁ ਕਉ ਪੂਛਤਾ ਹੈ ॥ ਹੋ ਨਾਨਕੁ
੮੮ (ੳ) ਈਸਰ ਨਾਥ ਭਰਥਰੀ ਗੋਪੀ ਚੰਦ ਚਰਪਟੁ ਨਾਥ ਮਛਿੰਦ੍ਰ ਨਾਥ ਜੈ/ਸੇ ਏਹ ਸਿਧ ਪਦਵੀ
ਕਉ ਪਹੁਚੇ ਹੈ ਤੈਸੇ ਤੂ ਭੀ ਪਹੁਚੁ ॥ ਸਿਰੀ ਗੋਰਖੁ ਨਾਥ ਸਾ ਗੁਰੂ ਨ ਹੋਇਗਾ ॥
ਭਰਥਰੀ ਕਹਿਆ ਹੋ ਨਾਨਕੁ ਤੂ ਸਿਰੀ ਗੋਰਖਨਾਥੁ ਕੇ ਹਾਥ ਤੇ ਦਰਸਨੁ ਲੇਹੁ ॥ ਤਾ
ਬਾਬਾ ਨਾਨਕੁ ਜੀ ਬੋਲਿਆ ॥ ਹੋ ਰਾਜਾ ਭਰਥਰੀ ਜਿਤੁ ਸੇਵਾ ਜਿਤੁ ਧਿਆਨੁ ਜਿਤੁ
ਭਗਤਿ ਜਿਤੁ ਸੰਜਮਿ ਤੁਮ ਜੋਗ ਕਉ ਪਹੂਚੇ ਹੋ ॥ ਉਹੁ ਉਪਦੇਸ ਤੁਮ ਮੇਰੇ ਤਾਈ
ਸੁਣਾਵਹੁ ॥ ਜੋ ਕਵਣ ਜੁਗਤਿ ਸਿਉ ਤੁਮ ਜੋਗ ਪਦਵੀ ਕਉ ਪਹੁਚੇ ॥ ਤਬ ਬਡਾ
ਚੇਲਾ ਸਿਰੀ ਗੋਰਖੁਨਾਥੁ ਕਾ ਈਸਰਨਾਥੁ ਥਾ ॥ ਸਿਰੀ ਈਸਰਨਾਥੁ ਗ੍ਰਿਹਸਤੀ
ਥਾ ॥ ਜਿਸ ਮਾਰਗ ਗ੍ਰਿਹਸਤ ਮਹਿ ਜੋਗੁ ਕਮਾਵਤਾ ਥਾ ॥ ਸੋ ਮਾਰਗੁ ਕਹਿਤਾ ਹੈ ॥

---

[1]ਇਹ ਸਲੋਕ 'ਵਾਰ ਮਾਝ ਕੀ' ਵਿਚੋਂ ਮਹਲਾ ੧ ਦਾ ਹੈ ॥ ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲੋਂ ਇਸ ਦੇ ਪਾਠ ਇਸ ਤਰ੍ਹਾਂ ਫ਼ਰਕ ਸਿਰ ਹਨ : [2]ਦੀਸੈ, [3]ਕਹ, [4]ਕਰਿ ਦੁਖੁ, [5]ਕਿਨਿ ਬਿਧਿ ਗਤਿ ਹੋਈ । [6]ਇਸ ਸਲੋਕ ਦਾ ਸ਼ੁੱਧ ਪਾਠ ਇਸ ਪ੍ਰਕਾਰ ਹੈ :

ਸਤੀ ਪਾਪੁ ਕਰਿ ਸਤੁ ਕਮਾਹਿ ॥ ਗੁਰ ਦੀਖਿਆ ਘਰਿ ਦੇਵਣ ਜਾਹਿ ॥
ਇਸਤ੍ਰੀ ਪੁਰਖੈ ਖਟਿਐ ਭਾਉ ॥ ਭਾਵੈ ਆਵਉ ਭਾਵੈ ਜਾਉ ॥
ਸਾਸਤੁ ਬੇਦ ਨ ਮਾਨੈ ਕੋਇ ॥ ਆਪੋ ਆਪੈ ਪੂਜਾ ਹੋਇ ॥
ਕਾਜੀ ਹੋਇ ਕੈ ਬਹੈ ਨਿਆਇ ॥ ਫੇਰੇ ਤਸਬੀ ਕਰੇ ਖੁਦਾਇ ॥
ਵਢੀ ਲੈ ਕੈ ਹਕ ਗਵਾਏ ॥ ਜੇ ਕੋ ਪੁਛੈ ਤਾਂ ਪੜਿ ਸੁਣਾਏ ॥
ਤੁਰਕ ਮੰਤ੍ਰੁ ਕਨਿ ਰਿਦੈ ਸਮਾਹਿ ॥ ਲੋਕ ਮੁਹਾਵਹਿ ਚਾੜੀ ਖਾਹਿ ॥
ਚਉਕਾ ਦੇ ਕੈ ਸੁਚਾ ਹੋਇ ॥ ਐਸਾ ਹਿੰਦੂ ਵੇਖਹੁ ਕੋਇ ॥
ਜੋਗੀ ਗਿਰਹੀ ਜਟਾ ਭਿਬੂਤ ॥ ਆਗੈ ਪਾਛੈ ਰੋਵਹਿ ਪੂਤ ॥
ਜੋਗ ਨ ਪਾਇਆ ਜੁਗਤਿ ਗਵਾਈ ॥ ਕਿਤੁ ਕਾਰਣਿ ਸਿਰਿ ਛਾਈ ਪਾਈ ॥
ਨਾਨਕ ਕਲਿ ਕਾ ਏਹੁ ਪਰਵਾਣੁ ॥ ਆਪੇ ਆਖਣੁ ਆਪੇ ਜਾਣੁ ॥

[7]ਦਰਸ਼ਨ, ਜੋਗ ਮਤਿ ਦੀ ਦੀਖਿਆ ।

ਸਲੋਕ ।। [1]ਸੋ ਗਿਰਹੀ ਜੋ ਨਿਗ੍ਰਹੁ ਕਰੇ ।। ਜਪ ਤਪ ਸੰਜਮਿ ਭੀਖਿਆ ਕਰੇ ।। [2]ਦਾਨ ਪੁੰਨਿ[2]
ਕਾ ਕਰੇ ਸਰੀਰ ।। ਸੋ ਗਿਰਹੀ ਗੰਗਾ / ਕਾ ਨੀਰੁ ।। ਬੋਲੇ ਈਸਰੁ ਸਤਿ ਸਰੂਪ ।। ਪਰਮ ੮੮ (ਅ)
ਤਤ[3] ਮਹਿ ਰੇਖ ਨ ਰੂਪੁ ।। ੧ ।। ਅਬ ਸਿਰੀ ਗੋਰਖੁ ਨਾਥੁ ਅਵਧੂਤੀ ਥਾ ।। ਅਵਧੂਤੁ ਮਾਰਗੁ
ਬਤਾਵਤਾ ਹੈ ।। ਸਲੋਕੁ ।। ਸੋ ਅਵਧੂਤੀ ਜੋ ਧੂਪੈ ਆਪਿ ।। ਭੀਖਿਆ ਭੋਜਨੁ ਕਰੇ ਸੰਤਾਪੁ ।।
[4]ਉਹੁ ਹਟ[4] ਪਟਣੁ ਮਹਿ ਭੀਖਿਆ ਕਰੇ ।। ਸੋ ਅਵਧੂਤੀ ਸਿਵਪੁਰੀ ਚੜੈ ।। ਬੋਲੇ ਗੋਰਖੁ
ਸਤਿ ਸਰੂਪਿ ।। ਪਰਮ ਤਤ[5] ਮਹਿ ਰੇਖ ਨ ਰੂਪ ।। ੨ ।। ਇਹ ਸਿਰੀ ਗੋਰਖੁ ਨਾਥੁ ਬੋਲਿਆ
ਜੋ ਇਸ ਮਾਰਗੁ ਅਵਧੂਤੀ ਹੋਇ ਸੋ ਇਸ ਜੋਗੁ ਕਉ ਪਹੁਚੇ ।। ਅਬ ਚਰਪਟ ਨਾਥੁ ਪਖੰਡ
ਮਾਰਗ ਮਹਿ ਰਹਿਤਾ ਥਾ ।। ਅਬ ਚਰਪਟ ਨਾਥ ਬੋਲਿਆ ।। ਸਲੋਕੁ ।। ਸੋ ਪਖੰਡੀ[6] ਜੋ
ਕਾਇਆ ਪਖਾਲੈ ।। ਅਹਨਿਸ[7] ਅਗਨਿ ਬ੍ਰਹਮ ਪਰ ਜਾਲੇ ।। ਸੁਪਨੇ ਬਿੰਦੁ ਨ ਦੇਈ ਝਰਨਾ ।।
ਤਿਸ ਪਾਖੰਡੀ ਕਉ ਜਰਾ ਨ ਮਰਨਾ ।। ਬੋਲੇ ਚਰ/ਪਟ ਸਤਿ ਸਰੂਪੁ ।। ਪਰਮ ਤਤ[8] ਮਹਿ ੮੯ (ੳ)
ਰੇਖ ਨ ਰੂਪ ।। ੩ ।। ਚਰਪਟ ਨਾਥ ਬੋਲਿਆ ਜੋ ਇਸ ਮਾਰਗ ਪਾਖੰਡ ਮਾਰਗੁ ਕਮਾਇ ਸੋ
ਜੋਗੁ ਕਉ ਪਹੁਚੇ ।। ਅਬ ਰਾਜਾ ਗੋਪੀ ਚੰਦ ਬੋਲਿਆ ।। ਗੋਪੀ ਚੰਦੁ ਉਦਾਸੀ ਥਾ ।।
ਸਲੋਕੁ ।। ਸੋ ਉਦਾਸੀ ਜੋ ਪਾਲੇ[9] ਉਦਾਸੁ ।। ਅਰਧ ਉਰਧਿ ਰਖੇ ਨਿਰੰਜਨਿ ਵਾਸੁ ।।
[10]ਸੁੰਨੁ ਮੰਡਲ[10] ਕੀ ਪਾਵੈ ਗੰਠਿ[11] ।। ਤਿਸ ਉਦਾਸੀ ਕਉ[12] ਪੜੈ ਕਾ ਕੰਧੁ ।। ਬੋਲੇ
ਗੋਪੀ ਚੰਦੁ ਸਤਿ ਸਰੂਪੁ ।। ਪਰਮ ਤਤ[13] ਮਹਿ ਰੇਖ ਨ ਰੂਪ ।। ੪ ।। ਅਬ ਰਾਜਾ ਭਰਥਰੀ
ਬੈਰਾਗੀ ਥਾ ਉਹੁ ਕਿਤੁ ਜੁਗਤਿ ਜੋਗ ਕਉ ਪਹੁਚਾ ਸੋ ਕਹਤਾ ਹੈ ।। ਸਲੋਕੁ ।। ਸੋ
ਬੈਰਾਗੀ ਜੋ ਉਲਟੇ ਬ੍ਰਹਮੁ ।। ਸੁੰਨ[14] ਮੰਡਲ ਮਹਿ ਰੋਪੇ ਥੰਮ ।। ਅਹਨਿਸਿ ਅੰਤਰਿ ਧਰੇ[15]
ਧਿਆਨੁ ।। ਸੋ ਬੈਰਾਗੀ ਸਤਿ ਸਮਾਨ ।। ਬੋਲੇ ਭਰਥਰ ਸਤਿ ਸਰੂਪੁ ।। ਪਰਮੁ ਤਤ[16] ਮਹਿ
ਰੇਖ ਨ ਰੂਪੁ ।। ੫ ।। ਰਾ/ਜੇ ਭਰਥਰੀ ਕਹਿਆ ਜੋ ਇਸ ਮਾਰਗ ਬੈਰਾਗੀ ਹੋਇ ਸੋ ਬੈਰਾਗ ੮੯ (ਅ)
ਜੋਗ ਕਉ ਪਹੁਚੇ ।। ਤਬ ਸਿਰੀ ਗੁਰੂ ਬਾਬਾ ਨਾਨਕੁ ਜੀ ਬੋਲਿਆ ।। ਸਲੋਕੁ ।। ਕਿਉ ਮਰੇ
ਮੰਦਾ ਕਿਉ ਜੀਵੈ ਜੁਗਤਿ ।। ਕੰਨਿ ਪੜਾਇ ਕਿਆ ਪਾਈਐ[17] ਭੁਗਤਿ ।। [18]ਆਸਾ ਤਿਸਨਾ
ਸਤਿ[18] ਏਕੋ ਨਾਉ ।। ਕਉਣੁ ਸੁ ਅਖਰੁ ਜਿਤੁ ਰਹੇ ਹਿਆਉ ।। ਧੂਪ ਛਾਉ ਜੇ ਸਮ ਕਰਿ
ਰਹੈ[19] ।। ਨਾਨਕੁ[20] ਆਖੇ ਗੁਰ ਕਉ ਕਹੇ ।। ਛਿਅ ਵਰਤਾਰੇ ਵਰਤਹਿ ਪੂਤਾ[21] ।। ਨਾ
ਸੰਸਾਰੀ ਨ ਅਵਧੂਤਾ[22] ।। ਨਿਰੰਕਾਰ ਜੋ ਰਹੈ ਸਮਾਇ ।। ਸੋ ਕਾਹੈ ਭੀਖਿਆ ਮੰਗਣਿ
ਜਾਇ ।। ਬੋਲੇ ਨਾਨਕੁ ਸਤਿ ਸਰੂਪੁ ।। ਪਰਮੁ ਤਤ ਮਹਿ ਰੇਖ ਨ ਰੂਪ ।। ੬ ।। ਜਦਿ ਬਾਬਾ
ਜੀ ਬੋਲਿਆ ਤਾ ਸਿਧਾ ਨੂੰ ਪਤੀਆਰਾ ਆਇ ਗਇਆ ।। ਏਹੁ ਜੋ ਬੋਲਦਾ ਹੈ ਸੋ ਊਚੇ
ਘਰਿ ਬੋਲਦਾ ਹੈ ।। ਹਮਾਰੀ/ ਈਹਾ ਪਹੁਚਿ ਨਾਹੀ ।। ਜਹਾ ਨਾਨਕੁ ਬੋਲਤਾ ਹੈ ।। ਤਬ ੯੦ (ੳ)
ਰਾਜੇ ਭਰਥਰੀ ਕਹਿਆ ਬਾਬੇ ਜੀ ਕਉ ।। ਨਾਨੁਕ ਸਿਰੀ ਗੋਰਖੁ ਨਾਥੁ ਕਾ ਪੰਥੁ ਵਡਾ ਹੈ ।।
ਤੂੰ ਦਰਸਨੁ ਲੇਹੁ ।। ਤਾ ਸਿਰੀ ਨਾਨੁਕ ਬੋਲਿਆ ।। ਮੈ ਦਰਸੁਨ ਲੀਆ ਹੈ ।।
[ਤਬ ਉਨ ਕਹਿਆ ਜੁ ਕਿਆ ਦਰਸਨ ਲੀਆ ਹੈ ।।][23] ਤਾ ਬਾਬੇ ਜੀ
ਕਹਿਆ ਸੁਣਾਵਨਾ ਹਾਂ ।। ਸਬਦੁ ਹੂਆ ਰਾਗੁ ਆਸਾ ਵਿਚੁ ।। ।। ਰਾਗੁ ਆਸਾ ।।
[24]ਗੁਰ ਕਾ ਸਬਦੁ ਮਨੇ ਮਹਿ ਮੁੰਦ੍ਰਾ ਖਿੰਥਾ ਖਿਮਾ ਹੰਢਾਵਉ ।। ਜੋ ਕਛੁ ਕਰੇ ਭਲਾ
ਕਰਿ ਮਾਨੋ ਸਹਿਜਿ ਜੋਗੁ ਨਿਧ ਪਾਵਉ ।। ੧ ।। ਬਾਬਾ ਜੁਗਤਾ ਜੀਉ ਜੁਗਹ ਜੁਗ

[1]ਇਹ ਅਤੇ ਅਗਲੇ ਸਾਰੇ ਸਲੋਕ ਰਾਮਕਲੀ ਕੀ ਵਾਰ ਵਿਚੋਂ ਹਨ । ਮੁਖ ਪਾਠਾਂਤਰ ਅਗੇ ਦਿੱਤੇ ਅਨੁਸਾਰ ਹਨ : [2]ਪੁੰਨ ਦਾਨ, [3]ਤੰਤ, [4]ਅਉਹਠ, [5]ਤੰਤ, [6]ਪਾਖੰਡੀ, [7]ਕਾਇਆ ਕੀ, [8]ਤੰਤ, [9]ਕਰੇ, [10]ਚੰਦ ਸੂਰਜ, [11]ਗੰਢਿ, [12]ਕਾ, [13]ਤੰਤ, [14]ਗਗਨ, [15]ਰਹੈ, [16]ਤੰਤ, [17]ਖਾਜੈ, [18]ਆਸਤਿ ਨਾਸਤਿ, [19]ਸਹੈ, [20]ਤਾਂ ਨਾਨਕ, [21]ਪੂਤ, [22]ਅਵਧੂਤ । [23]ਉਤਾਰਾ ਕਰਦਿਆਂ ਰਹੇ ਇਹ ਸ਼ਬਦ 'ਆਦਿ ਸਾਖੀਆਂ' ਤੋਂ ਲੈ ਕੇ ਪਾਏ ਹਨ । [24]ਸ਼ੁੱਧ ਪਾਠ ਲਈ ਦੇਖੋ ਸ੍ਰੀ ਗੁ. ਗ੍ਰੰ. ਸਾ., ਪੰਨਾ ੩੫੯—੬੦.

ਜੋਗੀ ਪਰਮੁ ਤਤ ਮਹਿ ਜੋਗੰ ।। ਅੰਮ੍ਰਿਤੁ ਨਾਮੁ ਨਿਰੰਜਨ ਪਾਇਆ ਗਿਆਨ ਕੀਆ[1] ਰਸੁ
੯੦ (ਅ) ਭੋਗੰ ।। ਰਹਾਉ ।। ਸਿਧ[2] ਨਗਰੀ ਮਹਿ ਆਸਣ ਬੈਸਣ[3] ਕਲਪ ਤਿਆਗੀ ਬਾਂਦਗੰ/ ।। ਸਿੰਙੀ
ਸਬਦੁ ਸਦਾ ਧੁਨਿ ਸੋਹੇ ਅਹਨਿਸ ਪੂਰੇ ਨਾਦੰ ।। ੨ ।। ਪਤ੍ਰ[4] ਬੀਚਾਰ ਗਿਆਨ ਮਤਿ
ਡੰਡਾ ਵਰਤਮਾਨ ਬਿਭੂਤੰ ।। ਹਰਿ ਕੀਰਤ ਰਹਰਾਸੁ ਹਮਾਰੀ ਗੁਰਮੁਖਿ ਪੰਥ ਅਤੀਤੰ ।। ੩ ।।
ਸਗਲੀ ਜੋਤਿ ਹਮਾਰੀ ਸੰਮਿਆ ਨਾਨਾ ਬਰਨ[5] ਅਨੇਕੰ ।। ਕਹੁ ਨਾਨਕੁ ਸੁਣਿ ਭਰਥਰ
ਜੋਗੀ ਪਾਰਬ੍ਰਹਮ ਲਿਵ ਏਕੰ ।। ੪ ।। ਜਦਿ ਬਾਬੇ ਜੀਉ ਏਹੁ ਸਬਦੁ ਕਹਿਆ ।। ਤਬ
ਸਿਧਾ ਕਹਿਆ ਜੋ ਏਹੁ ਪੂਰਾ ਭਗਤੁ ਹੈ ।। ਇਸ ਕਉ ਕਛੁ ਕਹਣਿ ਕੀ ਬਾਤਿ ਨਾਹੀ ।।
ਏਹੁ ਪਹੁਚਿਆ ਹੈ ।। ਜਦਿ ਏਹ ਗੋਸਟ ਹੋਇ ਪਹੁਚੀ ਤਬ ਸਿਧਾ ਮਹਿ ਪਿਆਲਾ ਆਇ
ਚਲਣੁ ਲਾਗਾ ।। ਸੁਰਾਪਾਨ[6] ਕਾ ।। ਤਬ ਰਾਜੇ ਭਰਥਰੀ ਬਾਬੇ ਜੀ ਕੇ ਆਗੇ ਲੈ ਰਾਖਿਆ
ਕਹਣ ਲਾਗਾ ਜੋ ਜੀ ਏਹ ਪੀਜੀਐ ।। ਤਾ ਬਾਬੇ ਜੀ ਕਹਿਆ ਮੈ ਪੀਆ ਹੈ ।। ਤਬ
੯੧ (ੳ) ਰਾਜੇ ਭਰਥਰੀ ਕਹਿਆ ਨਾ/ਨਕੁ ਤੂ ਤੋ ਬਹੁਤੁ ਦਿਨਾ ਕਾ ਹਮਾਰੇ ਸਾਥਿ ਰਹਤਾ ਹੈ ।।
ਤੈ ਕਹਾ ਤੇ ਪੀਆ ।। ਤਬ ਬਾਬਾ ਜੀਉ ਬੋਲਿਆ ਰਾਜੇ ਭਰਥਰੀ ਸਾਥਿ ਹੋ ਰਾਜਾ ਮੈ
ਜੋ ਪਿਆਲਾ ਪੀਆ ਹੈ ਤਿਸ ਕਾ ਖੁਮਾਰੁ[7] ਕਦੇ ਨਹੀ ਉਤਰਤਾ ।। ਤਬ ਰਾਜਾ ਭਰਥਰੀ
ਬੋਲਿਆ ਸੋ ਉਹੁ ਸੁਰਾਪਾਨੁ ਕਉਨੁ ਹੈ ।। ਜਿਸ ਕਾ ਖੁਮਾਰੁ ਨਹੀ ਉਤਰਤਾ ਉਸ ਮੈ
ਕਿਆ ਪੜਤਾ ਹੈ ।। ਤਬ ਸਿਰੀ ਗੁਰਦੇਉ ਬਾਬਾ ਨਾਨਕੁ ਬੋਲਿਆ ਸੁਰਾਪਾਨ ਕੀ ਆਦਿ
ਬਤਾਵਤਾ ਹਉ [।।] ਸਬਦੁ ਹੂਆ ਰਾਗੁ ਆਸਾ ਵਿਚ ।। ਆਸਾ ।। [8]ਗੁੜੁ ਕਰਿ ਗਿਆਨੁ
ਧਿਆਨੁ ਕਰਿ ਧਾਵੈ ਕਰ ਕਰਣੀ ਕਸੁ ਪਾਈਐ ।। [9]ਭਠੀ ਭਾਉ[9] ਪ੍ਰੇਮ ਕਾ ਪੋਚਾ ਇਤ
ਬਿਧਿ ਅਮਿਉ ਚੁਆਈਐ ।। ੧ ।। ਬਾਬਾ ਮਨੁ ਮਤਵਾਲਾ[10] ਰਾਮੁ[11] ਰਸੁ ਪੀਵੈ ਸਾਚੁ[12] ਰੰਗੁ
੯੧ (ਅ) ਰਚਿ ਰਹਿਆ ।। ਅਹਨਿਸਿ ਬਣੀ ਪ੍ਰੇਮ ਲਿਵ ਲਾਗੀ ਸਬਦੁ ਅਨਾਹਦੁ/ ਗਹਿਆ ।। ਰਹਾਉ ।।
ਪੂਰਾ ਆਪਿ[13] ਪਿਆਲਾ ਸਾਚਾ[14] ਜਿਸੈ[15] ਪਿਆਵੈ[16] ਨਦਰਿ ਕਰੈ ।। ਅੰਮ੍ਰਿਤੁ ਕਾ
ਬਿਉਪਾਰੀ[17] ਹੋਵੈ ਕਿਆ ਮਧ[18] ਹੋਛੇ[19] ਭਾਉ ਧਰੇ ।। ੨ ।। ਗੁਰ ਕੀ ਸਾਖੀ ਅੰਮ੍ਰਿਤ ਬਾਣੀ
ਪੀਵਦੜੋ[20] ਪਰਵਾਨੁ ਭਇਆ ।। ਦਰ ਦਰਸਨੁ ਕਾ ਸੇਵਕੁ[21] ਹੋਵੈ ਸੁ ਮੁਕਤਿ ਬੈਕੁੰਠੀ[22]
ਕਰੈ ਕਿਇਆ ।। ੩ ।। ਸਿਫਤੀ ਰਾਤਾ[23] ਸਦਾ ਬੈਰਾਗੀ ਜੂਏ ਜਨਮ ਨ ਹਾਰੇ ।। ਕਹੁ
ਨਾਨਕੁ ਸੁਣ ਭਰਥਰ ਜੋਗੀ ਖੀਵਾ ਅੰਮ੍ਰਿਤ ਧਾਰੇ ।। ੪ ।। ਜਦਿ ਏਹ ਸਬਦੁ ਹੂਆ ਤਾ ਸਿਧਾ
ਆਦੇਸ ਕੀਆ ।। ਕਹਣਿ ਲਾਗੇ ਧੰਨੁ ਨਾਨਕੁ ਆਦੇਸ ਹੈ ਤੁਝ ਕਉ ਜਿਸ ਕਉ ਏਹ
ਸਬਦੁ ਪ੍ਰਾਪਤਿ ਹੂਆ ਧੰਨੁ ਤੂ ।। ਅਰੁ ਗੋਰਖੁ ਨਾਥੁ ਬੋਲਿਆ ।। ਹੋ ਨਾਨਕ ਕੁਛੁ ਤੂੰ
ਮਾਗੁ ਚਾਹੀਤਾ ਹੈ ਸੋ ਮਾਗ ਲੇਹ ।। ਤਾ ਸਿਰੀ ਸਤਿਗੁਰੂ ਬਾਬਾ ਨਾਨਕੁ ਮਾਗਤਾ ਹੈ ।।
੯੨ (ੳ) ਪਉੜੀ ।। [24]ਥਾਪਿਆ/ ਨ ਜਾਇ ਕੀਤਾ ਨ ਹੋਇ ।। ਆਪੇ ਆਪਿ ਨਿਰੰਜਨੁ ਸੋਇ ।। ਜਿਨਿ
ਸੇਵਿਆ ਤਿਨ ਪਾਇਆ ਮਾਨੁ ।। ਨਾਨਕ ਗਾਵੀਈ[25] ਗੁਣੀ ਨਿਧਾਨੁ ।। ਗਾਵੀਐ ਸੁਣੀਐ
ਮਨਿ ਰਖੀਐ ਭਾਉ ।। ਦੁਖੁ ਪਰਹਰ ਸੁਖੁ ਘਰਿ ਲੈ ਜਾਉ[26] ।। ਗੁਰਮੁਖਿ ਨਾਦੰ ਗੁਰਮੁਖਿ
ਵੇਦੰ ਗੁਰਮੁਖਿ ਰਹਿਆ ਸਮਾਈ ।। ਗੁਰੁ ਈਸਰੁ ਗੁਰੁ ਗੋਰਖੁ ਬ੍ਰਹਮਾ[27] ਗੁਰ ਪਾਰਬਤੀ ਮਾਈ ।।
ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ ।। ਗੁਰਾ ਇਕ ਦੇਹੁ ਬੁਝਾਈ ।।

---

ਪਾਠਾਂਤਰ : [1]ਕਾਇਆ, [2]ਸਿਵ, [3]ਬੈਸਉ, [4]ਪਤੁ, [5]ਵਰਨ । [6]ਸ਼ਰਾਬ, ਮਦ । [7]ਮਸਤੀ । [8]ਦੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੯੧ । ਪਾਠਾਂਤਰ : [9]ਭਾਠੀ ਭਵਨੁ, [10]ਮਤਵਾਰੋ, [11]ਨਾਮ, [12]ਸਹਜ, [13]ਸਾਚੁ, [14]ਸਹਜੇ, [15]ਤਿਸਹਿ, [16]ਪੀਆਏ ਜਾ ਕਉ, [17]ਵਾਪਾਰੀ, [18]ਮਦਿ, [19]ਛੂਛੇ, [20]ਪੀਵਤ ਹੀ, [21]ਪ੍ਰੀਤਮੁ, [22]ਬੈਕੁੰਠੈ, [23]ਰਤਾ । [24]ਇਹ ਪਉੜੀ ਜਪੁਜੀ ਸਾਹਿਬ ਵਿਚੋਂ ਹੈ । ਪਾਠਾਂਤਰ : [25]ਗਾਵੀਐ, [26]ਜਾਇ, [27]ਬਰਮਾ ।

ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥ ੧ ॥ ਬਾਬੇ ਆਖਿਆ ਜੀ
ਹਉ ਇਹੁ ਮੰਗਦਾ ਹਾ ॥ ਸਿਰੀ ਗੋਰਖ ਨਾਥੁ ਕਹਿਆ ਬਾਬੇ ਜੀ ਕਉ ਬਾਬਾ ਜੀ ਸਿਧ
ਮਿਲੇ ਕਾ ਅਰੁ ਮਹਾ ਪੁਰਖੁ ਮਿਲੇ ਕਾ ਕਿਆ ਫਲੁ ਹੈ ਜੁ ਭਾਵੈ ਕੈ/ਸਾ ਪਾਪੀ ਹੋਇ ਸੁ ੯੨ (ਅ)
ਮੁਕਤਿ ਹੋਇ ॥ ਅਰੁ ਜੋ ਰਾਜੁ ਪਾਟੁ ਚਾਹੀਐ ਸੁ ਪ੍ਰਾਪਤਿ ਹੋਇ ॥ ਅਕੈ ਆਰਜਾ[1] ਬਡੀ
ਹੋਇ ॥ ਸਿਧ ਮਿਲੇ ਕਾ ਏਹੁ ਫਲੁ ਹੈ ਜੁ ਇਤਨੀਆ ਵਸਤੂੰ ਮਾਹਿ ਤੇ ਕਛੁ ਲੇ [ਜੋ] ਤੇਰੇ
ਜੀਅ ਆਵੈ ਸੋ ਤੂੰ ਲੇਹੁ ॥ ਸਿਰੀ ਗੋਰਖੁ ਨਾਥੁ ਕਹਿਆ ਬਾਬੇ ਜੀ ਕਉ ਮੈ ਤੁਝ ਕਉ
ਮਿਲਿਆ ਹਾ ਜੋ ਤੇਰੇ ਜੀਅ ਹੈ ਸੋ ਤੂ ਲੇਹੁ ॥ ਬਾਬੇ ਕਹਿਆ ਜੀ ਮੈਨੂੰ ਕਛੁ ਨਾਹੀ
ਚਾਹੀਤਾ ॥ ਅਰੁ ਮਾਗਤਾ ਹਾ ਸੁ ਦੇਹ ॥ ਪਉੜੀ ॥ [2]ਜੇ ਜੁਗ ਚਾਰੇ ਆਰਜਾ ਹੋਰ ਦਸੂਣੀ
ਹੋਇ ॥ ਨਵਾ ਖੰਡਾ ਵਿਚੁ ਜਾਣੀਐ ਨਾਲਿ ਚਲੈ ਸਭੁ ਕੋਇ ॥ ਚੰਗਾ ਨਾਉ ਰਖਾਇ ਕੈ
ਜਸੁ ਕੀਰਤ ਜਗਿ ਲੇ ॥ ਜੇ ਤਿਸੁ ਨਦਰਿ ਨ ਆਵਈ [ਤ] ਵਾਤ ਨ ਪੁਛੈ ਕੇ ॥ ਕੀਟਾ
ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ ॥ ਨਾਨਕੁ ਨਿਰਗੁਣਿ ਗੁਣੁ ਕਰੇ ਗੁਣਵੰਤੀ[3] ਗੁਣ
ਦੇ ॥ ਤੇਹਾ ਕੋਇ ਨ ਸੁਝਈ ਜਿ / ਤਿਸੁ ਗੁਣੁ ਕੋਇ ਕਰੇ ॥ ੨ ॥ ਤਾ ਬਾਬੇ ਜੀ ਕਹਿਆ ੯੩ (ੳ)
ਸਿਰੀ ਗੋਰਖੁ ਨਾਥੁ ਜੀ ਮੈ ਇਹੁ ਵਸਤੁ ਮੰਗਦਾ ਹਾ ॥ ਜੁ ਪਰਮੇਸਰੁ ਨ ਵਿਸਰੇ ਅਰੁ
ਰਾਜੁ ਪਾਟੁ ਵਡੀ ਆਰਜਾ ਸਭੁ [ਮਿਥਿਆ ਹੈਨ][4] ॥ ਮੈਨੂੰ ਤੂੰ ਆਪਣਾ ਅਸੀਰਬਾਦੁ ਦੇਹੁ ਕਿ
ਪਰਮੇਸਰੁ ਨ ਵਿਸਰੇ ॥ ਅਰੁ ਗੁਰੂ ਪੂਰਾ ਮਿਲੈ ॥ ਸਿਰੀ ਗੋਰਖ ਨਾਥੁ ਹਥਿ ਜੋੜਿ ਕੇ
ਅਸੀਰਬਾਦੁ ਦੀਆ ਜੁ ਤੇਰੀ ਭਗਤਿ ਅਖੰਡ ਹੋਇਗੀ ਕਲੀ ਕਾਲ ਮਹਿ ਤੇਰੇ ਸਮਾਨ ਗੁਰੂ
ਕੋਈ ਨ ਹੋਇਗਾ ॥ ਅਰੁ ਗੁਰੁ ਜਿ ਹੋਇਗਾ ਸੁ ਤੇਰੇ ਹੀ ਘਰਿ ਤੇ ਤੇਰਾ ਹੀ ਗੁਰੂ ਜਨਮੈਗਾ ॥
ਜਬ ਗੋਰਖੁ ਨਾਥੁ ਅਰ ਸਭਨਾ ਸਿਧਾ ਅਸੀਰਬਾਦੁ ਦੀਆ ॥ ਤਬ ਸਿਰੀ ਗੁਰੁ ਬਾਬਾ
ਨਾਨਕੁ ਜੀ ਵਿਦਾ ਹੋਇਆ ॥ ਗੁਰੂ ਬਾਬਾ ਨਾਨਕੁ ਕਰਤਾਰਪੁਰ ਆਇ ਬੈਠਾ ਗੁਰੂ ਬਾਬੇ ਕੇ
ਆਤਮੇ ਆਈ ਜੋ ਗੁਰੂ ਅੰਗ ਥੀ ਪੈਦਾ ਕੀਚੈ ॥ ਅਰੁ ਤਿਸ ਕੇ ਅਗੇ ਪੰਜ ਪੈ/ਸੇ ਭੇਟ ਇਕੁ ੯੩ (ਅ)
ਨਲਯੇਰੁ ਰਖਿ ਕੈ ਪੈਰੀ ਪਈਐ ॥ ਸਾਖੀ ਸੰਪੂਰਨ ਹੋਈ ॥ [੨੨] ॥ ਸਾਖੀ ਹੋਰ ਚਲੀ [॥]

ਚਿਤ੍ਰ ੨੧

ਭਾਈ ਲਹਣਾ ਤੇ ਹੋਰ ਯਾਤ੍ਰੀ ਦੁਰਗਾ ਪੂਜਣ ਜਾ ਰਹੇ ਹਨ ।

**ਅੰਗਦ ਜੀ ਭਉਣਿ[5] ਚਲਿਆ** ॥ / ਤਬ ਪਰਮੇਸਰੁ ਕੀ ਆਗਿਆ ਭਈ ਅੰਗਦ ੯੪ (ੳ)
ਜੋਗੁ ॥ [6]ਮਤੇ ਦੀ ਸਰਾਇ[6] ਰਹੰਦਾ ਹਰੀ ਕੇ ॥ ਤਾ ਪਰਮੇਸਰੁ ਕੀ ਆਗਿਆ ਹੋਈ ॥
ਲੋਕੁ ਹਰੀ ਕੇ ਵਿਲਾਇਤ ਦੁਰਗਾ ਭਵਣ ਚਲੈ ਦੁਰਗਾ ਪਰਸਣਿ[7] ॥ ਗੁਰੂ ਅੰਗਦ ਕਾ
ਨਾਉ ਲਹਣਾ ਸਾ ॥ ਲਹਣੇ ਦਾ ਨੇਮੁ ਸਾ ਬਰਸ ਦਿਨਾ ਭਉਣ ਭਗਉਤੀ ਦੇ ਜਾਦਾ
ਸਭੁ ਲੋਕ ਜਿਤਣੇ ਹਰੀ ਕੇ ਸੇ ਦੁਰਗਾ ਪਰਸਣਿ ਚਲੈ ॥ ਆਵਦੇ ਆਵਦੇ ਕਰਤਾਰਪੁਰ ਪਾਸਿ
ਆਏ ॥ ਤਾ ਪੁਛਿਆ ਲੋਕੀ ਕਿ ਏਹੁ ਗਿਰਾਉ ਕਿਸ ਦਾ ਹੈ ॥ ਕਹੈ ਜੀ ਏਹੁ ਕਰਤਾਰਪੁਰੁ

---

[1]ਆਯੂ । [2]ਇਹ ਪਉੜੀ ਵੀ ਜਪੁਜੀ ਸਾਹਿਬ ਵਿਚੋਂ ਹੈ । ਪਾਠਾਂਤਰ ਇੰਞ ਹੈ : [3]ਗੁਣਵੰਤਿਆ । [4]ਸੁਧਾਈ 'ਆਦਿ ਸਾਖੀਆਂ' ਤੋਂ ਕੀਤੀ ਹੈ । [5]ਭਵਨ, ਘਰ, ਦੇਵੀ ਦਾ ਸਥਾਨ । [6]ਜ਼ਿਲਾ ਫ਼ਿਰੋਜ਼ਪੁਰ, ਤਹਸੀਲ ਮੁਕਤਸਰ ਵਿਚ, ਮੁਕਤਸਰ ਤੋਂ ਸੱਤ ਕੋਹ ਉੱਤਰ-ਪੂਰਬ ਵਲ ਇਕ ਪਿੰਡ । ਇਸ ਨੂੰ ਹੁਣ 'ਨਾਗੇ ਕੀ ਸਰਾਇ' ਆਖਦੇ ਹਨ । [7]ਛੋਹਣ, ਪੂਜਣ ।

ਹੈ ਨਾਨਕੁ ਵੇਦੀ ਦਾ ॥ [1][ਸੁ ਅਗੈ ਬਾਬੇ ਨਾਨਕ ਕਾ ਨਾ]ਉ ਮਸੂਰ[2] ਸਾ ਜੁ ਬਡਾ ਭਗਤ ਹੈ ॥
ਸਭ ਕੋ ਜਾਣਦੇ ਸੇ ਸੁਣਿ ਕੇ ਪਰੁ ਡਿਠਾ ਕਿਨੇ ਨਾਹਾ ॥ ਲੋਕਾ ਕਹਿਆ ਜਿ ਨਾਨਕੁ ਵੇਦੀ
੯੪ (ਅ) ਓਹੁ ਜਿ ਭਗਤਿ ਆਖੀਦਾ ਹੈ ॥ ਕਹੈ ਓਹੋ ॥ ਤਾ ਲੋਕੀ ਆਖਿਆ ਜਿ ਜਿਸ ਦਾ ਨਾਓ/

ਚਿਤ੍ਰ ੨੨
ਲਹਣਾ ਅਤੇ ਉਸ ਦੇ ਸਾਥੀ ਗੁਰੂ ਜੀ ਦੇ ਧਾਮ।
ਕੋਲ ਮਰਦਾਨਾ ਬੈਠਾ ਰਬਾਬ ਵਜਾਉਂਦਾ ਹੈ।

੯੫ (ੳ) ਸੁ/ਣਿਦੇ ਸੇ ॥ ਉਸ ਦੇ ਘਰਿ ਪਰਮੇਸਰੁ ਆਦੇ ਹਾ ॥ ਤਾ ਹੋਇ ਜਿ ਦਰਸਨੁ ਕੀਜੈ
ਸਭਨੀ ਆਖਿਆ ਜਿ ਭਲਾ ਹੋਵੈ ॥ ਜਿਤਣਾ ਸੰਗੁ ਸਾ ਸਭ ਘੁਮ ਘੁਮਾਇ ਕੇ ਮੁੜਿਆ ॥
ਆਇ ਬਾਬੇ ਨਾਨਕੁ ਦੀ ਪੈਰੀ ਪਏ ॥ ਜਿਥੇ ਆਇ ਪਏ ਤਿਥੈ ਹੋਰੁ ਲੋਕੁ ਥੇ ਤਿਤਣਿਆ
ਵਿਚੋ ਬਾਬੇ ਦੀ ਦਿਸਟ ਅਤੇ ਗੁਰੂ ਅੰਗਦ ਦੀ ਦਿਸਟ ਇਕਾ ਹੋਇ ਗਈ ॥ ਤਾ ਬਾਬੇ
ਪੁਛਿਆ ਜਿ ਬਚਾ ਤੂੰ ਕਉਣੁ ਹੋਦਾ ਹੈ ॥ ਆਖੈ ਜੀ ਖਤਰੀ [॥] ਗੁਰੂ ਬਾਬੇ ਆਖਿਆ
ਜਿ ਕਉਣੁ ਖਤਰੀ ਹੈ ॥ ਆਖੇ ਜੀ ਤ੍ਰਿਹਣੁ ॥ ਤੇਰਾ ਨਾਉ [॥] ਆਖੈ ਜੀ ਲਹਣਾ ॥
ਗੁਰੂ ਬੋਲਿਆ ਜਿ ਬਚਾ ਤੇਰਾ ਨਾਉ ਅੰਗਦ ਹੈ ॥ ਤੂੰ ਆਦਿ ਅੰਤ ਮੇਰਾ ਹੈ ॥ ਤੂੰ ਮੇਰੇ
ਅੰਗ ਥੀ ਜੁਦਾ ਨ ਹੋਹਿਗਾ ॥ ਮੇਰਿਅਹੁ ਅੰਗਹੁ ਤੂੰ ਪੈਦਾ ਹੋਇਆ ਹੈ ॥ ਤਾ ਗੁਰੂ
੯੫ (ਅ) ਅੰਗਦ ਪੈਰੀ ਪਇਆ ॥ ਗੁਰੂ ਬਾਬੇ ਆਖਿ/ਆ ਜਿ ਕਿਉਕਰ [ਜੀਉ ਹਈ][3]॥ ਗੁਰੂ ਅੰਗਦ
ਆਖਿਆ ਜੋ ਜੀ ਅਸਾ ਨੂ ਸਾਂਤਿ ਆਇ ਗਈ ਹੈ ॥ ਤੇਰੇ ਦਰਸਨਿ ਡਿਠਿਆ ॥
ਆਗਿਆ ਹੋਵੈ ਤਾ ਲੋਕਾ ਨੂੰ ਵਿਦਾ ਕਰਿ ਆਵਾ ॥ ਗੁਰੂ ਆਖਿਆ ਜਾਹਿ ਬਚਾ ਵਿਦਾ
ਕਰਿ ਆਉ ॥ ਗੁਰੂ ਅੰਗਦੁ ਆਇ ਕਰਿ ਸਭਨਾ ਨਾਲਹੁ ਵਿਦਾ ਕੀਤੀ ਜਿ ਭਾਈ ਮੇਰੀ
ਸਭਨਾ ਨਾਲਹੁ ਰਾਮੁ ਰਾਮੁ ਹੈ ॥ ਸੰਗੁ ਜਿਤਣਾ ਸੀ ਸੋ ਸਭੁ ਮੁੜਿ ਗਇਆ ॥ ਜੋ ਜੀ
ਸੰਗ ਦਾ ਵਾਲੀ ਤੂੰ ਤੇਰੇ ਪਿਛੈ ਸੰਗ ਚਲਿਆ ॥ ਤੂੰ ਇਥੇ ਰਹੰਦਾ ਹੈ ॥ ਇਉ ਬਣਦੀ
ਹੈ ਜਿ ਵਿਣ ਪਰਸੇ ਮਾਈ ਦੇ ਭਵਣ ਤੂੰ ਰਹੰਦਾ ਹੈ ॥ ਗੁਰੂ ਅੰਗਦੁ ਆਖਿਆ ਜਿਸੁ
ਕਾਰਣਿ ਭਉਣ ਜਾਦਾ ਸਾ ਸੋ ਪਰਮੇਸਰੁ ਏਥਾਉ ਨਿਸਾ ਕੀਤੀ ॥ ਤਾ ਲੋਕੀ ਆਖਿਆ
੯੬ (ੳ) ਤੇਰੀ ਤਾ ਨਿਸਾ ਹੋਈ ਜੀ ਪਰੁ ਅਸਾਡਾ ਕਿ ਹਾਲੁ ॥ ਤਾ ਗੁਰੂ ਅੰਗਦ ਆਖਿਆ ਜਿ /
ਹੁਣ ਤੁਸੀ ਜਾਹੁ ਪਰਮੇਸਰੁ ਤੁਸਾ ਨੂ ਸੁਖੀ ਸਾਂਦੀ ਲੈ ਆਵੇਗਾ ॥ ਤੁਸਾਡੀ ਭੀ ਆਸਾ
ਪੂਰੀ ਹੋਗੁ ॥ ਤਾ ਫਿਰ ਆਇਆ ਗੁਰੂ ਅੰਗਦੁ ਸੰਗ ਨੂ ਵਿਦਾ ਕਰਕੇ ਗੁਰੂ ਬਾਬੇ ਪਾਸਿ
ਆਇਆ ॥ ਸੰਗੁ ਭਉਣੁ ਪਰਸਿ ਕੇ ਫੇਰ ਉਥਾਊ ਆਇਆ ॥ ਤਾ ਫਿਰ ਉਇ ਲੋਕ
ਆਇ ਪੈਰੀ ਪਏ ॥ ਤਾ ਬਾਬੇ ਨਾਨਕੁ ਬਹੁਤੁ ਸੰਤੋਖੇ[4] ॥ ਸੰਤੋਖ ਕਰ ਵਿਦਾ ਕੀਤੇ ॥
ਗੁਰੂ ਅੰਗਦ ਬਾਬੇ ਪਾਸਿ ਰਹਿਆ ॥ ਜੇਹਾ ਬਾਬਾ ਨਾਨਕੁ ਸਾ ਤੇਹੋ ਜੇਹਾ ਗੁਰੂ ਅੰਗਦੁ
ਹੋਇਆ ॥ ਤੇਹੋ ਜੇਹਾ ਗੁਰੂ ਤੇਹੋ ਜੇਹਾ ਸਿਖੁ ਹੋਇਆ ॥ ਜੋਤਿ ਮਹਿ ਜੋਤਿ ਸਮਾਈ ॥
ਕਲਾ ਭਰਪੂਰ ਹੋਈ ॥ ਜੇਹਾ ਆਪ ਸਾ ਸੁ ਤੇਹੋ ਜੇਹਾ ਗੁਰੂ ਬਾਬੇ ਨਾਨਕੁ ਗੁਰੂ ਅੰਗਦੁ
ਕੀਤਾ ॥ ਭਾਡਾ ਜਾ ਭਰਪੂਰ ਕੀਤੋਸੁ ॥ ਗੁਰੂ ਅੰਗਦੁ ਗੁਰੂ ਬਾਬੇ ਤੇ ਵਿਦਾ ਹੋਇਆ ॥
ਤਿਯੇ ਵਰੈ ਮਤੇ ਦੀ ਸਰਾਇ ਆਇਆ ॥ ਅਗੇ ਹਰੀ ਕਿਆ ਵਿਚ ਗਲਿ ਵਜ ਪਈ ਸੀ ॥
੯੬ (ਅ) ਜਿ / ਲਹਣਾ ਤਿਹਣੁ ਨਾਨਕੁ ਵੇਦੀ ਥੇ ਰਹਿਆ ॥ ਭਉਣ ਨ ਗਇਉ ਕਿਹੁ ਜਿ ਹੋਇਉ

[1]ਨਕਲ ਵਿਚ ਰਹਿਆ ਇਹ ਪਦ 'ਆਦਿ ਸਾਖੀਆਂ' ਤੋਂ ਲੈ ਕੇ ਪਾਇਆ ਹੈ। [2]ਮਸ਼ਹੂਰ।
[3]ਸੁਧਾਈ 'ਆਦਿ ਸਾਖੀਆਂ' ਤੋਂ ਕੀਤੀ ਹੈ। [4]ਰਾਜ਼ੀ ਕੀਤਾ।

ਸੁ ਘਰੁ ਬਾਰੁ ਛਡਦੋ ਉਸੇ ਨਾਲਿ ਗਇਆ ਤਿਯੋ ਵਰੇ ਆਇਆ [॥] ਬਾਬੇ ਨਾਨਕੁ ਪਾਸਹੁ॥ ਗੁਰੂ ਅੰਗਦੂ ਵਿਦਾ ਹੋਦੇ ਘਰੀ ਆਇਆ ॥ ਮਤੇ ਦੀ ਸਰਾਇ ਜਾ ਗੁਰੂ ਅੰਗਦੁ ਆਇਆ ਤਾ ਕੁਲ ਹਰੀ ਕੀ ਮਤਾ ਕੀਤਾ ॥ ਜਿ ਅਸਾਡੇ ਲਹਣਾ ਆਇਆ ਹੈ ॥ ਨਾਨਕ ਥਾਵਹੁ ਪਰੁ ਕੇਹੀ ਵਡੀ ਜੋਤਿ ਵਿਚ ਆਇਆ ਹੈ ॥ ਆਖੈ ਚਲਹੁ ਤੋ ਜਾਇ ਕੇ ਮਿਲ ਆਵਾਹੇ ॥ ਤਾ ਸਭ ਹਰੀ ਕੇ ਇਕਠੇ ਹੋਇ ਕਰਿ ਮਿਲਨਿ ਆਏ ॥ ਅਗੋ ਗੁਰੂ ਅੰਗਦੂ ਉਠੀ ਮਿਲਿਆ [॥] ਹੋਰੁ ਕੇ ਗਲਿ ਮਿਲੇ ਤਖਤ ਮਲੁ ਪੈਰੀ ਆਇ ਪਇਆ ॥ ਗੁਰੂ ਅੰਗਦੂ ਆਖਿਆ ਜਿ ਭਾਈ ਤਖਤ ਮਲ ਤੂ ਮੈਨੂ ਗਲਿ ਮਿਲੁ ॥ ਆਖੈ ਜੀ ਤੂੰ ਵਡੇ ਪੁਰਖ ਥਾਵਹੁ ਆਇਆ ਹੈ ਅਸਾ/ਨੂ ਪੈਰੀ ਹੀ ਪਏ ਫਾਇਦਾ ਹੈ ॥ ਤੂ ਵਡਾ ਪੁਰਖੁ ਹੈ ਗੁਰੂ
ਅੰਗਦ ਖੁਸੀ / ਕੀਤੀ ਤਖਤ ਮਲ ਨੂੰ ਜਿ ਜਾਹਿ ਪੈਰੀ ਪਇਆ ਦਾ ਏਹੋ ਵਸੇਖੁ[1] ਜਿ ੯੭ (ੳ)
ਤੂੰ ਸਭਦੂ ਵਡਾ ਹੋਵਹਿਗਾ ਤ੍ਰੂਟ ਕਿਸੇ ਥੋਕ[2] ਦੀ ਨ ਹੋਸੀ ਪਰਮੇਸਰੁ ਕਰੇ ॥ ਜਾ ਗੁਰੂ ਅੰਗਦੂ ਇਵ ਬੋਲਿਆ ਤਾ ਸਭਨਾ ਕੰਨ ਹੋਏ ਜਿ ਜੀ ਕਿਆ ਸਾਨੂੰ ਭੀ ਖੁਸੀ ਹੋਵੈ ਤਾ ਸਭਸੇ ਨੂੰ ਭਾਉ ਹੋਦਾ ਹੈ [॥] ਤਾ ਗੁਰੂ ਅੰਗਦੂ ਬੋਲਿਆ ਸਬਦੁ ਰਾਗੁ ਸੂਹੀ ਵਿਚ ॥ [ਰਾਗ] ਸੂਹੀ ॥ ॥ [3]ਜਿਨ ਕੇ[4] ਭਾਡੇ ਭਾਉ ਤਿਨਾ ਸਵਾਰਸੀ ॥ [5]ਸਹਸਾ ਨਾਹੀ ਮੂਲ ਸਰਪਰ ਤਾਰਸੀ[5] ॥ ਸੁਖੀ ਕਰੇ ਪਸਾਉ ਦੂਖ ਵਿਸਾਰਸੀ ॥ ੧ ॥ ਤਿਨਾ ਮਿਲਿਆ ਗੁਰ ਆਇ ਜਿਨ ਕਉ ਲਿਖਿਆ[6] ॥ ਅੰਮ੍ਰਿਤ ਸਾਚਾ[7] ਨਾਉ ਦੇਵੇ ਦੀਖਿਆ ॥ ਚਲਹਿ ਸਤਿਗੁਰ ਭਾਇ ਭਵਹਿ ਨ ਭੀਖਿਆ ॥ ੨ ॥ ਜਿਨ[8] ਕਉ ਮਹਲੁ ਹਦੂਰ ਦੂਜੈ ਨਿਵੈ ਕਿਸੁ ॥ ਦਰ ਦਰਵਾਣੀ ਨਾਹਿ ਨ ਮੂਲੇ ਪੁਛਿ ਤਿਸੁ ॥ ਛੂਟੇ ਤਾ ਕੇ ਬੋਲਿ ਸਾਹਿਬੁ ਨਜਰ[9]
ਜਿਸੁ ॥ ੩ ॥ ਘਲੇ / ਆਨਿ[10] ਆਪਿ ਜਿਸੁ [11]ਦੂਜਾ ਨਹੀਂ[11] ਕੋਇ ॥ [12]ਢਾਇ ਬਖਸੀਸ ੯੭ (ਅ)
ਨਦਰੀ ਕਰਮੁ ਹੋਇ[12] ॥ ੪ ॥ ਜਾ ਗੁਰੂ ਬਾਬੇ ਤੇ ਵਿਦਾ ਹੋਇਆ ਸਾ ਗੁਰੂ ਅੰਗੁਦ ॥ ਗੁਰੂ ਬਾਬੇ ਆਖਿਆ ਸਾ ਜਿ ਬਚਾ ਅੰਗਦਾ ਤੂ ਉਹੁ ਥਾਉ ਛਡਿ ਕੇ ਮੇਰੇ ਨਜੀਕ ਆਇ ਰਹੁ ॥ ਉਤ ਵਚਨ ਕਰਕੇ ਗੁਰੂ ਅੰਗਦੂ ਖਡੂਰ ਆਇ ਰਹਿਆ ॥ ਜਾ ਖਡੂਰ ਆਇ ਕਰ ਟਬਰ ਬਹਾਲੇ ਤਾ ਗੁਰੂ ਬਾਬੇ ਥੇ ਆਇਆ ॥ ਗੁਰੂ ਬਾਬਾ ਅਗੇ ਧਾਈਆ ਦਾ ਨਦੀਨੁ[13] ਕਢਾਇਦਾ ਸਾ ॥ ਉਥਾਊ ਗੁਰੂ ਅੰਗਦੁ ਜਾਇ ਪੈਰੀ ਪਇਆ ॥ ਗੁਰੂ ਬਹੁਤੁ ਹਿਤੁ ਕਰਕੇ ਸਿਰੁ ਹਥਾ ਵਿਚ ਲੀਤਾ ॥ ਜਿਉ ਪਾਨੀ ਸਿਉ ਪਾਨੀ ਮਿਲ ਜਾਤਾ ਹੈ ॥ ਤਿਉ ਗੁਰੂ ਬਾਬੇ ਸਾਥਿ ਗੁਰੂ ਅੰਗਦੂ ਆਇ ਸਮਾਣਾ ॥ ਜਾ ਗੁਰੂ ਬਾਬਾ ਨਦੀਨੁ ਕਢਾਇ ਕੇ
ਚਲਿਆ ਘਰਾ ਨੂ ॥ ਤਾ ਗੁਰੂ ਅੰਗਦੂ ਦੇ / ਉਪਰ ਜੋੜਾ ਕਪੜਿਆ ਦਾ ਮਹੀਨ[14] ਖਰਾ ੯੮ (ੳ)
ਸੁਪੇਦ ਸਾ ॥ ਗੁਰੂ ਬਾਬੇ ਆਖਿਆ ਜਿ ਬਚਾ ਅੰਗਦਾ ਏਹ ਭਰੀ ਨਦੀਨੁ ਦੀ ਉਚਕਿ ਲੈ ॥ ਜਿਉ ਧਾਈਆ ਦੇ ਵਿਚੋਂ ਵਹੰਦੇ ਪਾਨੀ ਚਿਕੜ ਨਿਕਲਿਆ ਸਾ ਭਰੀ ਵਹੰਦੀ ਚਿਕੜ ॥ ਤਦਹੁ ਚਹੁ ਜਣਿਆ ਉਚੁਕ ਕੇ ਗੁਰੂ ਅੰਗਦ ਦੇ ਸਿਰ ਦਿਤੀ ॥ ਗੁਰੂ ਬਾਬਾ ਘਰਿ ਆਇ ਵੜਿਆ ॥ ਤਾ ਗੁਰੂ ਅੰਗਦੂ ਭਰੀ ਉਤਾਰ ਕੇ ਮਾਤਾ ਦੀ ਪੈਰੀ ਜਾਇ ਪਇਆ ॥ ਜਾ ਮਾਤਾ ਦੇਖੇ ਕਪੜੇ ਚਿਕੜ ਨਾਲਿ ਸਭੇ ਭਰੇ ਹੈਨਿ ॥ ਤਾ ਮਾਤਾ ਬਾਬੇ ਜੀ ਕਉ ਆਖਿਆ ਜਿ ਜੀ ਤੇਰੀ ਕੇਹੀ ਬਾਣਿ[15] ਹੈ ਜਿ ਕੋਈ ਭਲਾ ਮਾਣੂ[16] ਤੇਰੇ ਆਵੈ ॥

---

[1]ਵਿਸ਼ੇਸ਼ ਗੁਣ, ਲਾਭ । [2]ਵਸਤੂ । [3]ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲੋਂ ਪਾਠਾਂਤਰ : [4]ਕਉ । [5]ਇਹ ਤੁਕ ਅਗਲੀ ਤੁਕ ਤੋਂ ਪਿਛੋਂ ਆਉਣੀ ਚਾਹੀਦੀ ਹੈ । ਇਸ ਵਿਚ ਪਾਠ-ਭੇਦ 'ਨਾਹੀ ਮੂਲ' ਦੀ ਥਾਂ 'ਮੂਲੇ ਨਾਹਿ' ਹੈ । ਹੋਰ ਪਾਠਾਂਤਰ : [6]ਲੀਖਿਆ, [7]ਹਰਿ ਕਾ, [8]ਜਾ, [9]ਨਦਰਿ, [10]ਆਣੇ, [11]ਨਾਹੀ ਦੂਜਾ ਮਤੈ, [12]ਢਾਹਿ ਉਸਾਰੇ ਸਾਜਿ ਜਾਣੈ ਸਭ ਸੋਇ ॥ ਨਾਉ ਨਾਨਕ ਬਖਸੀਸ ਨਦਰੀ ਕਰਮੁ ਹੋਇ ॥ [13]ਘਾਹ ਬੂਟ । [14]ਬਾਰੀਕ, ਵਧੀਆ । [15]ਆਦਤ । [16]ਮਨੁੱਖ ।

ਤਿਸ ਨੂ ਚਿਕੜ ਵਹੰਦੀ ਭਰੀ ਘਾਹ ਦੀ ਸਿਰ ਦੇਹਿ [॥] ਫਿਰ ਤੁਧੁ ਥੇ ਕਿਉਕਰਿ ਕੋਈ ਆਵੈ ॥ ਤਾ ਗੁਰੂ ਬਾਬਾ ਮਿਹਰਵਾਨੁ ਬੋਲਿਆ ਜਿ ਭੋਲੀਐ ਏਹੁ ਘਾਹ ਦੀ ਭਰੀ ਨਾਹੀ ॥
੯੮ (ਅ) ਜੋ ਮੈ ਅੰਗਦੁ ਦੇ / ਸਿਰ ਛਤੁ[1] ਦਿਤਾ ਹੈ ॥ ਅਤੇ ਛਿਟਾ ਚਿਕੜ ਦੀਆ ਨ ਜਾਣੁ ॥ ਏਹ ਕੇਸਰ ਦੀ ਕਟੋਰੀ ਪਲਟੀ ਹੈ ॥ ਤਾ ਗੁਰੂ ਅੰਗਦੁ ਪੈਰੀ ਪਇਆ ॥ ਫਿਰ ਸਿਰੀ ਗੁਰੂ ਬਾਬੇ ਨਾਨਕੁ ਜੀ ਅਪਣੀ ਜੋਤਿ ਸਭੁ ਗੁਰੂ ਅੰਗਦ ਵਿਚ ਸਮਾਈ ॥ ਭਾਡਾ ਭਰਪੂਰ ਕਰਿ ਕੇ ਪੰਜ ਪੈਸੇ ਇਕੁ ਨਲਯੇਰੁ ਲੈ ਕੇ ਗੁਰੂ ਅੰਗਦੁ ਜੀ ਕਉ ਗੁਰੂ ਥਾਪਿਉਸੁ ॥ ਗੁਰ ਅੰਗਦੁ ਬਾਬੇ ਜੀ ਅਗੇ ਹਥਿ ਜੋੜ ਕੇ ਪੈਰੀ ਪਇਆ ਜੀ ਪਾਤਿਸਾਹ ਤੇਰੀ ਤੂਹੇ ਜਾਣੈ ॥ ਤਾ ਫਿਰ ਸਭ ਸੰਗਤਿ ਪੈਰੀ ਪਈ ॥ ਤਾ ਜਾਣੀਐ ਸਿਖ ਦੇ ਮਨਿ ਵਸਿਆ ॥ ਏਸੁ ਉਪਰ ਮਹਾ ਪੁਰਖ ਦਾ ਖਿਆਲੁ ਪਾਤਿਸਾਹੀ ਦੇਣਦਾ ਹੈ ॥ ਏਹੋ ਗੁਰੂ ਰਾਗੁ ਸ੍ਰੀ ਰਾਗੁ ਵਿਚ ਸਬਦੁ ਬੋਲਿਆ ॥ ਸਿਰੀ ਰਾਗੁ ॥ ॥ [2]ਆਪੇ ਰਸੀਆ ਆਪਿ [3]ਰਸੁ ਪਿਆਰਾ[3] ਆਪੇ
੯੯ (ੳ) ਰਾਵਣਹਾਰੁ ॥ ਆਪੇ ਥੀਐ[4] ਚੋਲੜਾ ਆਪੇ ਸੇਜ ਭਤਾਰੁ ॥ ੧ ॥ ਰੰਗੁ ਰਤਾ / ਮੇਰਾ ਪਿਆਰਾ[5] ਰਵ ਰਹਿਆ ਭਰਪੂਰ ॥ ਰਹਾਉ ॥ ਆਪੇ ਮਾਛੀ ਮਛਲੀ ਆਪੇ ਪਾਣੀ ਜਾਲ ॥ ਆਪੇ ਜਾਲੁ ਮਨਕੜਾ ਆਪੇ ਅੰਤਰਿ[6] ਲਾਲ ॥ ੨ ॥ ਆਪੇ ਬਹੁ ਬਿਧ ਰੰਗੁਲਾ ਸਖੀਏ ਮੇਰਾ ਲਾਲੁ ॥ ਨਿਤ ਰਾਵਣਿ[7] ਸੁਹਾਗਣੀ [8]ਮੇਰਾ ਕਵਨ ਹਵਾਲੁ[8] ॥ ੩ ॥ [9]ਨਾਨਕੁ ਬਿਨਵੈ[9] ਬੇਨਤੀ ਤੂੰ ਸਰਵਰੁ ਤੂੰ ਹੰਸੁ ॥ [10]ਕਵਲੁ ਤੂੰ ਕਵੀਆ ਤੁਹੀ[10] ਆਪੇ ਵੇਖਿ ਵਿਗੰਸ ॥ ੪ ॥
੯੯ (ਅ) ੧ ॥ ਸਾਖੀ ਸੰਪੂਰਨ ਹੋਈ ॥ [੨੩ ॥] ਸਾਖੀ ਹੋਰ ਚਲੀ ॥ /

ਚਿਤ੍ਰ ੨੩
ਮੂਲੇ ਦੀ ਪਤਨੀ ਦਰਵਾਜ਼ੇ ਵਿਚ ਖੜੀ ਹੈ । ਬਾਹਰ ਬਾਬਾ ਨਾਨਕ, ਮਰਦਾਨਾ ਅਤੇ ਦੋ ਲੰਗੋਟਬੰਧ ਸਾਧ ਖੜੇ ਉਸ ਨਾਲ ਗੱਲਾਂ ਕਰ ਰਹੇ ਹਨ ।

੧੦੦ (ੳ) **ਸਾਖੀ ਮੂਲੇ ਖਤਰੀ ਨਾਲਿ ॥** / ਤਬ ਬਾਬਾ ਨਾਨਕੁ ਬੈਰਾਗੀਅਹੁ ਕੇ ਰੂਪ ਅਰੁ ਫਕੀਰਹੁ ਕੇ ਰੂਪੁ ਫਿਰੇ ॥ ਇਕ ਪੈਰ ਕਉਸ[11] ਇਕ ਪੈਰ ਖੜਾਉ ॥ ਏਕੁ ਬੰਦੁ ਨੀਲਾ ਤੇੜਿ ਏਕੁ ਭਗਵੀ ਚਾਦਰ ਉਪਰ ਪਹਰੀ [॥] ਸਿਰ ਟੋਪੁ ਲੀਆ ਮਥੇ ਤਿਲਕੁ ਦੀਆ ॥ ਨ ਕੋਈ ਹਿੰਦੂ ਕਹਿ ਸਕੇ ਨ ਕੋਈ ਮੁਸਲਮਾਨੁ ॥ ਹਿੰਦੂਆਂ ਕਉ ਹਿੰਦੂਆ ਕਾ ਜਬਾਬੁ ॥ ਮੁਸਲਮਾਨਾ ਕਉ ਮੁਸਲਮਾਨਾ ਕਾ ਜਬਾਬੁ ॥ ਸੰਸਾਰੁ ਕਉ ਲਗਾ ਪਰਮੇਸਰੁ ਦਿੜਾਵਣਿ ॥ ਜਿ ਕੋਈ ਦਰਸ਼ਨੁ ਲਗੇ ਸੁ ਨਿਹਾਲਿ ਹੋਇ ਜਾਇ ॥ ਸੰਸਾਰੁ ਵਿਚ ਸੁਬੁਧਿ ਬਬੇਕ[12] ਮਤਿ ਪਰਮੇਸਰ ਕਾ ਸਿਮਰਨੁ ਪ੍ਰਗਟਿਆ ॥ ਕੁਲ ਜਹਾਨ ਵਿਚ ਧਰਮਸਾਲਾ ਕਰੀਆ ਨਾਮੁ ਦਾਨੁ ਇਸਨਾਨ ਦੀਆ ਧਰਮੁ ਦਿੜਾਇਆ ॥ ਬਚਾ ਜਿ ਕੋਈ ਮੇਰਾ ਸਿਖੁ
੧੦੦ (ਅ) ਹੈ ਤ੍ਰੈ ਵਸਤੂ ਦਿੜਤਾ ਰਹੁ ॥ ਕਿਆ ਤ੍ਰੈ ਵਸਤੂੰ ਨਾਮੁ ਦਾਨੁ ਇਸਨਾ/ਨੁ ॥ ਸੰਸਾਰੁ ਵਿਚ ਨਾਨਕੁ ਨਾਨੁਕ ਜਪੀਐ ਵਾਹੁ ਨਾਨਕ ਕਹਣਿ ਵਾਹੁ ਬਾਬਾ ਨਾਨਕੁ ਪਇਆ ਹੋਵੇ ॥ ਤਬ ਬਾਬੇ ਨਾਨਕ ਕਹਿਆ ਬਚਾ ਅੰਗਦਾ ਇਕ ਮੇਰਾ ਮੇਲੀ ਹੈ ॥ ਸੰਸਾਰੀ ਜਿ ਦਿਹੁੰ ਸੰਸਾਰ ਕੀ ਕਿਰਤ ਕਰਦਾ ॥ ਤਬ ਏਕੁ ਏਹ ਮੂਲਾ ਖਤਰੀ ਮੇਰਾ ਮਿਤ੍ਰ ਸੀ ॥ ਇਵ ਭੀ ਹੋਇ ਜਿ ਮਿਲਹਿ ਮੇਰਾ ਜੀਉ ਹੈ ਮਿਲੀਐ ॥ ਤਬ ਬਾਬਾ ਨਾਨਕੁ ਫਕੀਰਾ ਕੇ ਰੂਪੁ

---

[1]ਛਤ੍ਰ, ਪਾਤਸ਼ਾਹੀ । [2]ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲ ਪਾਠਾਂਤਰ ਇਸ ਪ੍ਰਕਾਰ ਹਨ : [3]ਰਸੁ, [4]ਹੋਵੈ, [5]ਸਾਹਿਬੁ, [6]ਅੰਦਰਿ, [7]ਰਵੈ, [8]ਦੇਖੁ ਹਮਾਰਾ ਹਾਲੁ, [9]ਪ੍ਰਣਵੈ ਨਾਨਕ, [10]ਕਉਲੁ ਤੂ ਹੈ ਕਵੀਆ ਤੂ ਹੈ । [11]ਫ਼ਾ ਕਫ਼ਸ਼, ਜੁੱਤੀ । [12]ਗਿਆਨ ।

ਲੰਗੋਟਬੰਦ ਸਾਥਿ ਸੇ ਬਾਬੇ ਨਾਨਕੁ ਦੇ ਨਾਲਿ ਮੂਲੇ ਖਤ੍ਰੀ ਦੀ ਦਹਲੀਜ ਉਪਰਿ ਜਾਇ ਖਲੇ ਹੋਏ ॥ ਤਾ ਪਹਿਲਾ ਬਾਬਾ ਨਜਰਿ ਆਇਆ ॥ ਮੂਲੇ ਦੀ ਜੋਰੂ[1] ਨੂ ਉਨਿ ਬਾਬਾ ਨਾਨਕੁ ਸਿਵਾਤਾ ॥ ਸਿਵਾਣਿ ਕਰਿ ਅੰਦਰਿ ਵੜਿ ਗਈ ॥ ਅਗੈ ਮੂਲਾ ਬੈਠਾ ਸਾ ॥ ਸਾਈ ਦਿਆ
ਜਿ ਤੇਰਾ ਦੋਸਤੁ ਸਾ ਸੋ ਕਿਨੇ ਮਾ/ਰਿ ਮੁਹਿ ਲਾਇਆ ਹੈ ਬੁਰੇ ਜੇਹੇ ਹਾਲ ਆਵਦਾ ਹੈ ॥ ੧੦੧ (ੳ)
ਇਹ ਅਗੇ ਬਹਲੁ[2] ਚੜਿ ਆਵਦਾ ਹੁਣਿ ਲੁਟਾ ਖੁਥਾ ਆਇਆ ਹੈ ॥ ਤੈ ਥੀ ਕਛੁ ਮੰਗਣਿ ਆਇਆ ਹੈ ॥ ਪਰੁ ਹੁਣਿ ਤੂੰ ਛਪਿ ਰਹ ॥ ਤਾ ਤੋੜੀ ਬਾਬਾ ਦਰਿ ਆਇ ਖੜਾ ਹੋਇਆ ॥ ਉਹੁ ਕੋਠੀ ਵਿਚ ਜਾਇ ਛਪਿਆ ॥ ਬਾਬੇ ਨਾਨਕੁ ਮੂਲੇ ਦੀ ਜੋਰੂ ਪੁਛੀ ਜੁ ਮੂਲਾ ਕਿਥੈ ਹੈ [॥] ਆਖੈ ਜੀ ਘਰਿ ਨਾਹੀ ਕਿਤੇ ਗਿਰਾ ਗਇਆ ਹੈ ॥ ਗੁਰੂ ਬਾਬੇ ਆਖਿਆ ਜਿ ਘਰਿ ਨਾਹੀ [॥] ਆਖੈ ਜੀ ਨਾਹੀ ॥ ਬਾਬੇ ਆਖਿਆ ਹਾਇ ਸਈਯਾਦਾ[3] ਕਿਰਾੜਾ ਅਸੀ ਆਏ ਤੇਰੇ ਮਿਲਣੇ ਦੇ ਵਾਸਤੇ ਤੂੰ ਅਗੋ ਛਪਿ ਪਇਓ [॥] ਫਿਰ ਗੁਰੂ ਬਾਬੈ ਸਲੋਕੁ ਕੀਤਾ ॥ ਸਲੋਕੁ ॥ [4]ਨਾਲਿ ਕਿਰਾੜਾ ਦੋਸਤੀ [5]ਏਵੇ ਕਰੇ ਗੁਆਉ[5] ॥ ਮਰਣੁ ਨ ਜਾਪੀ[6] ਮੂਲਿਆ ਆਵੈ ਕਿਤੈ ਠਾਇ[7] ॥ ਆਖਦੋ ਰਵਿਆ ਜਾ ਬਾਬਾ ਨਾਨਕੁ ਬਾਹਰਿ ਗਇਆ ਤਾ ਉਹੁ
ਕਿਰਾੜ ਬਾਹਰਿ ਨਿਕਲਿਆ ॥ ਤਾ ਉਨਿ ਕਿਰਾੜ ਆਖਿਆ / ਗਇਆ [॥] ਆਖੈ ੧੦੧ (ਅ)
ਗਇਆ ॥ ਹਾਇ ਆਖੈ ਸਈਯਾਦਨੀਏ ਮੇਰੇ ਸਿਰ ਚੜੀ ਐ ॥ ਹਉਲਾ ਪਾਇਓ [॥] ਆਖੈ ਕਿਤ ਵਲਿ ਗਇਆ ॥ ਸਾਥਿ ਫਕੀਰ ਸੇ ਸੁ ਲੰਗੋਟਬੰਦ ॥ ਉਤੇ ਥਾਇ ਢਠਾ ਮੰਜੀ ਘਤਿ [॥] ਲੋਕੁ ਮਿਲ ਗਇਆ ਜਿ ਨਾਨਕੁ ਏਥੇ ਆਇਆ ਸਾ ਏਹੁ ਮਿਲਿਉ ਨਾਹੀ ॥ ਛਪਿ ਪਇਆ ਹੁਣਿ ਮਰਦਾ ਹੈ ॥ ਮਹਾ ਪੁਰਖੁ ਦੇ ਖਿਆਲ ਹੇਠਿ ਆਇਆ ਹੈ ॥ ਮੰਜੀ ਘਤਿ ਕੇ ਬਾਬੇ ਨਾਨਕੁ ਪਾਸਿ ਲੈ ਗਏ ॥ ਲੋਕ ਹਥਿ ਬਨਿ ਖੜੇ ਹੋਏ ਜੋ ਜੀ ਏਹ ਭੁਲਾ ਹੈ ॥ ਤੁਧੇ ਮਾਰਿਆ ਹੈ ਹੁਣਿ ਤੂ ਇਸ ਨੂੰ ਬਖਸੁ ॥ ਗੁਰੂ ਬਾਬੇ ਆਖਿਆ ਹੁਣਿ ਏਹ ਜੀਵਣੋ ਚੁਕਾ[8] ਹੈ ॥ ਸਕਤੀ[9] ਮਾਰਿ ਹੇਠਿ ਆਇਆ ਹੈ ॥ ਪਰੁ ਇਨ ਅੰਤ ਕੇ ਸਮੇ ਦਰਸਨੁ ਕੀਤਾ ਹੈ ॥ ਏਹੁ ਮੁਕਤਿ ਹੋਇਆ ॥ ਲੈ ਜਾਹੋ ਚਕ ਕੈ ਘਰਿ ਜਾਇ ਚਲੈਗਾ ॥ ਉਸ ਥਾਵਹੁ ਚਕਿ ਕੇ ਲੈ ਗਏ ਘਰਿ ਜਾਦੋ ਚਲਿਆ ॥ ਸਾਖੀ ਸੰਪੂਰਨ ਹੋਈ ॥ [੨੪] ॥
ਸਾਖੀ ਹੋਰ ਚਲੀ ॥ / ੧੦੨ (ੳ)

ਚਿਤ੍ਰ ੨੪
ਬਾਬਾ ਜੀ ਦੀ ਤਪਸਿਆ । ਬਾਬਾ ਇਕ ਖੁੰਡੀ ਵਿਚ ਬੈਠਾ ਹੈ;
ਬਾਹਰ ਮਰਦਾਨਾ ਕੀਰਤਨ ਕਰ ਰਹਿਆ ਹੈ ।

**[ਬਾਬੇ ਤਪ ਆਰੰਭਿਆ]** / ਤਾ ਫਿਰ ਬਾਬੇ ਨਾਨਕੁ ਥੜਾ ਬਨਾਇਆ ॥ ਅਤੇ ਖੁਡੀ[10] ੧੦੨ (ਅ)
ਉਸਾਰੀ ਸੂਰਜੁ ਕੁੰਡ[11] ਦਰੁ ਰਖਿਆ ॥ ਤਾ ਬਾਬੇ ਨਾਨਕੁ ਉਹ ਦਰੁ ਚੁਣਾਇਆ ਚੁਣਾਇ ਕਰਿ ਦਖਣ ਕੁੰਡ ਦਰੁ ਰਖਾਇਆ ॥ ਜਿਤਣੇ ਵਿਚ ਨਿਵ ਕਰਿ ਇਕੁ ਆਦਮੀ ਵੜੈ ॥ ਬਾਬੇ ਦੀ ਬੈਠਕ ਰੋੜਾ ਦੀ ਚਉਤਰਾ ਮੰਜੇ ਜਿਤਣੇ ਉਪਰ ਪੂਲਾ ਕਖਾ ਦਾ ਵਿਛਾਇ ਕਰਿ ਬਾਬਾ ਬੈਠੇ [॥] ਰਬਾਬੀ ਕੀਰਤਨੁ ਕਰੇ ਸੰਗਤਿ ਪਾਸਿ ਬੈਠੇ [॥] ਜਿਚਰ ਤੀਕੁ ਬਾਬਾ ਬੈਠਾ ਰਹੈ ਤਿਚਰ ਤੀਕੁ ਰਬਾਬੀ ਕੀਰਤਨੁ ਕਰੇ ॥ ਸੰਗਤਿ ਪਾਸਿ ਬੈਠੇ [॥] ਜਿਚਰ ਤੀਕੁ

---

[1]ਇਸਤ੍ਰੀ । [2]ਬਹਲੀ, ਸਵਾਰੀ । [3]ਦੁਸਟਾ, ਪਾਪੀਆ । [4]ਸ਼ੁੱਧ ਪਾਠ ਲਈ ਦੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੧੨ । ਪਾਠਾਂਤਰ ਇਸ ਪ੍ਰਕਾਰ ਹਨ : [5]ਕੂੜੈ ਕੂੜੀ ਪਾਇ, [6]ਜਾਪੈ, [7]ਥਾਇ, [8]ਰਹਿਆ [9]ਸਖ਼ਤ, ਕਰੜੀ [10]ਘੁਰਣਾ । [11]ਦੀ ਤਰਫ਼ ।

ਰਬਾਬੀ ਬੈਠਾ ਰਹੈ ਤਿਚਰ ਤੀਕੁ ਰਬਾਬੀ ਕੀਰਤਨੁ ਕਰੇ ॥ ਸੰਗਤਿ ਪਾਸਿ ਬੈਠੇ [॥]
ਤਾ ਬਾਬਾ ਛੂੰ ਕਰਣੇ ਥੀ ਰਹੈ [॥] ਰਾਤ ਰਬਾਬੀ ਆਰਤੀ ਸੋਹਿਲਾ ਕਰੇ [॥]
ਆਰਤੀ ਸੋਹਿਲਾ ਗਾਵ ਕਰਿ ਆਗਿਆ ਹੋਵੈ ਸਵਹੁ[1] ਬਚਾ ਸਿਖੋ ਇਕਸ ਤਰਫ ਹੋਇ
੧੦੩ (ੳ) ਕਰਿ ॥ ਤਾ ਸਿਖ ਸਵਿ ਜਾਨਿ ਦੂਰਿ ਦੂਰ ਤਕਿ [॥] / ਤਾ ਬਾਬਾ ਫਿਰ ਉਠਿ ਦਰਯਾਇ
ਜਾਇ [॥] ਹੋਰੁ ਸਵਿ ਜਾਨਿ ਇਕੁ ਗੁਰੂ ਅੰਗੁਦ ਨਾਲਿ ਹੋਇ ॥ ਜਾ ਇਕਰਿ ਗੁਰੂ
ਬਾਬਾ ਦਰਯਾਇ ਵਿਚ ਖੜੋ ਰਹੈ ਛਡਿ ਕਰਿ ਡੰਡਾ ਚਾਦਰ ਉਪਰ ਧਰਿ ਕਰਿ ਅੰਗੋਛਾ[2]
ਉਪਰ ਰਖਿ ਕਰਿ ਜਾਇ ਦਰਯਾਇ ਮਹਿ ਟੁਬੀ ਮਾਰੇ ॥ ਫਿਰ ਜਿਥੋ ਲੈ ਪਾਨੀ ਆਵੈ
ਤਿਥੇ ਹੀ ਬਾਬਾ ਖੜਾ ਰਹੈ ॥ ਜਬ ਸੰਪੂਰਣੁ ਸੂਰਜੁ ਚੜੇ ਤਬ ਬਾਬਾ ਬਾਹਰਿ ਆਵੈ ॥
ਬਾਹਰਿ ਆਇ ਕੇ ਅੰਗੋਛਾ ਸਿਰ ਬਨੈ ਕੁਪੀਨ[3] ਸੁਕੀ ਤੇੜ ਕਰੇ ॥ ਫਿਰ ਇਕ ਡੰਡਉਤ
ਸੂਰਜ ਕੀ ਤਰਫ ਕਰੇ ਪਿ[ਛ]ਲੀ ਚੋਟੀ ਅਡੀ ਉਪਰਿ ਜਾਇ ਰਖੈ ॥ ਇਕ ਡੰਡਉਤ ਕਰੇ
ਪਛਮ ਕੀ ਤਰਫ ਸਿਰੁ ਅਡੀਆ ਉਪਰਿ ਲੈ ਜਾਇ ਰਖੈ ਹਿਕ ਦੀ ਕੰਘੀ ਨਿਕਲਿ ਆਵੈ ॥
ਇਕੁ ਡੰਡਉਤ ਦਖਨ ਕੀ ਤਰਫ ਕਰੇ ਚਾਰੇ ਡੰਡਉਤਾ ਕਰਕੇ ਫਿਰ ਤੇੜ ਚਾਦਰ ਕਰੇ
੧੦੩ (ਅ) ਇਕੁ ਚਾਦਰ ਉਪ/ਰ ਕਰੇ ॥ ਜਦਿ ਬਸਤ੍ਰ ਓਢੇ[4] ਤਬ ਅੰਗਦੁ ਆਇ ਪੈਰੀ ਪਾਇ[5] [॥]
ਤਾ ਬਾਬਾ ਆਖੇ ਬਸਿ ਪੁਰਖਾ ਤੇਰਾ ਭਲਾ ਹੋਗੁ ॥ ਤਾ ਬਾਬਾ ਉਥਾਊ ਕਿਸੇ ਬਿਰਖ
ਹੇਠਿ ਟਿਕੇ ਕਿਥਾਊ ਰੋੜਾ ਉਤੇ ਆਇ ਬੈਠੇ ॥ ਸਿਖਾ ਨੂੰ ਖਬਰੁ ਹੋਵੈ ਸਿਖ ਆਇ ਪੈਰੀ
ਪਵਨਿ [॥] ਜਦਿ ਰਸੋਈ ਹੋਇ ਤਾ ਰਸੋਈਆ ਆਇ ਖੜਾ ਹੋਵੈ ਚੁਪ ਕਰਿ ਕੈ ॥ ਜਦਿ
ਬਾਬਾ ਆਪੇ ਨਦਰਿ ਭਰ ਕਰਿ ਦੇਖੇ ਆਪੇ ਕਹੇ ਜਿ ਪੁਰਖਾ ਰਸੋਈ ਹੋਈ ਹੈ ॥ ਤਾ
ਰਸੋਈਆ ਪਿਛੋ ਦੀ ਕਹੇ ਜੀ ਪਾਤਿਸਾਹ ਹੋਈ ਹੈ ॥ ਤਾ ਬਾਬਾ ਰਸੋਈ ਬਹਿ ਕਰਿ
ਆਗਿਆ ਕਰੇ ਜਾਹਿ ਬਚਾ ਜੇਵਹੁ[6] ॥ ਬਾਬਾ ਰਸੋਈ ਨ ਬੈਠਦਾ [॥] ਬਾਬੇ ਇਕੁ ਅਹਾਰੁ
ਥਾ [॥] ਬਰਸ ਦਿਨਾ ਬਾਬਾ ਸਾਹੁ ਲੈਦਾ ਇਕੁ ਤਲੀ ਰੇਤੁ ਦੀ ਫਕ ਰਹਦਾ ਇਕੇ ਅਕ
ਦੀ ਖਖੜੀ [॥] ਏਹੁ ਬਾਬੇ ਦਾ ਅਹਾਰੁ ॥ ਦੁਇ ਵਖਤ ਸਿਖਾ ਨੂੰ ਰਸੋਈ ਹੋਈ ॥ ਜਿਹੀ
੧੦੪ (ੳ) ਜਿਨ/ਸ ਦਾ ਕੋਈ ਸੰਸਾਰੀ ਸਿਖੁ ਆਵੈ ਤੇਹਾ ਤੇਹਾ ਪਰਸਾਦਿ ਮਿਲਦਾ ॥ ਲੋਕੁ ਬਹੁਤੁ
ਝੁਬ ਪਇਆ ॥ ਨਾਨੁਕ ਨਾਨਕੁ ਜਲ ਥਲ ਹੋਇ ਰਹਿਆ ॥ ਟੁਟ ਸੰਸਾਰੁ ਪਇਆ
ਹਿੰਦੂ ਮੁਸਲਮਾਨੁ [ਸੰ]ਤੋਖ[7] ਲਗਾ ਜਾਨਿ ॥ ਵਾਹ ਨਾਨਕੁ ਵਾਹ ਨਾਨਕੁ ਸਭ ਕੋ ਲਗਾ
ਧਿਆਵਣਿ ॥ ਜਾ ਬਾਬਾ ਬਾਹਰਿ ਜਾਇ ਤਾ ਕਈ ਹਜਾਰ ਸਿਖ ਜੁੜਿ ਜਾਨਿ ॥ ਜੇ ਘਰਿ
ਹੋਵੈ ਤਾ ਕਈ ਹਜਾਰ ਸਿਖ ਜੁੜਿ ਜਾਨ ॥

**[ਲਹਣਾ ਜੀ ਨੂੰ ਠੰਢ ਪਸਰ ਗਈ]** ਇਕ ਦਿਨ ਬਾਬਾ ਜੀਉ ਨਾਉਦਾ[8]
ਆਹਾ ਅਤੇ ਅੰਗਦੁ ਪਾਸਿ ਨਾਇ ਕਰ ਬਹਿ ਰਹਿਆ ॥ ਅਤੇ ਦਰਯਾਉ ਵਿਚੁ
ਬਾਬਾ ਖੜਾ ਆਹਾ ਸਿਆਲ ਮਾਹੁ ਝਖੜ ਅਤੇ ਮੀਹੁ ਜੁ ਆਇਆ ਬਹੁਤੁ ਪਾਲਾ
ਪਇਆ [॥] ਠੰਢ ਅਤੇ ਮੀਹੁ ਗੁਰੂ ਅੰਗਦੁ ਝਾਗਿਆ ॥ ਗਲਿ ਦੇ ਕਪੜੇ ਮੀਹੁ
੧੦੪ (ਅ) ਨਾਲਿ ਭਿਜ ਗਏ ॥ ਗੁਰੂ ਅੰਗਦੁ ਜੋਗੁ ਠੰਢ ਪਸਰ ਗਈ ॥ / ਬੇਸੁਰਤ ਹੋਇ ਕਰ ਡਿਗ
ਪਇਆ ॥ ਜਦਿ ਬਾਬਾ ਬਾਹਰਿ ਨਿਕਲੇ ਬਸਤ੍ਰ ਪਹਰੇ ਡੰਡਉਤ ਸੇਵਾ ਕਰਿ ਪਹੁਚਿਆ ॥
ਤਾ ਅੰਗਦੁ ਪਾਸੁ ਗਇਆ ॥ ਆਇ ਕਰਿ ਲਤ ਮਾਰੀਉਸੁ । ਬਾਬੇ ਦੀ ਲਤਿ ਮਾਰਣੇ
ਸਾਥਿ ਗੁਰੂ ਅੰਗਦੁ ਨੂ ਸੁਰਤਿ ਆਇ ਪਈ ॥ ਘੜਿ ਘੜਿ ਹੋਇ ਗਇਆ ॥ ਠੰਢ

[1]ਸੌਂ ਜਾਓ । [2]ਅੰਗ ਪੂੰਝਣ ਦਾ ਬਸਤ੍ਰ, ਪਰਣਾ । [3]ਲੰਗੋਟੀ । [4]ਪਹਣੇ । [5]ਸ਼ੁੱਧ ਪਾਠ 'ਪਏ' ਹੈ ।
[6]ਛਕੋ । [7]ਸੁਧਾਈ 'ਆਦਿ ਸਾਖੀਆਂ' ਦੀ ਸਹਾਇਤਾ ਨਾਲ ਕੀਤੀ ਹੈ । [8]ਨਹਾਉਂਦਾ ।

ਲਹਿ ਗਈ ਗਰਮੀ ਹੋਇ ਆਈ ਉਠਿ ਬੈਠਾ ।। ਤਾ ਬਾਬਾ ਨਾਨਕੁ ਬੋਲਿਆ ਬਚਾ ਅੰਗਦਾ ਕਿਹ ਹੋਇਆ ਸਾ ਤੁਧੁ ਨੂੰ ।। ਤਾ ਅੰਗਦੁ ਆਖਿਆ ਜੀ ਪਾਤਿਸਾਹ ਤੂ ਸਭ ਕਿਛੁ ਜਾਣਦਾ ਹੈ ।। ਬਾਬੇ ਆਖਿਆ ਪਰੁ ਬਚਾ ਆਖਿ ਸੁਣਾਇ ਜਿ ਕਿ ਹੋਆ ਸਾ ਤੁਧੁ ਨੂ ।। ਜੀ ਮੀਹ ਨਾਲਿ ਕਵਾਇ[1] ਭਿਜ ਗਈ ਸੀ ਦੇਹ ਬਿਸੁਰਤਿ ਹੋਇ ਗਈ ।। ਕਛੁ ਜਾਨਾ ਨਾਹੀ ਕਿ ਵਾਪਰਿਆ ਮੈਨੂ ਖਬਰ ਕਾਈ ਨਾ ਸੀਉ ।। ਤਾ ਬਾਬੇ ਆਖਿਆ
ਹੁਨਿ / ਕਿ ਗਲ ਹੈ ।। ਕਹੈ ਜੀ ਤੇਰਾ ਸਦਕਾ ਹੁਣਿ ਜਾਣਦਾ ਹਾ ਕਿ ਕੋਟ ਸੂਰਜਾ ਦਾ ੧੦੫ (ੳ)
ਬਲੁ ਆਤਮੇ ਹੋਇਆ ਹੈ ਤੇਰਾ ਸਦਕਾ ਗਰਮੀ ਆਈ ਹੈ ।। ਬਾਬੇ ਆਖਿਆ ਭਲਾ ਬਚਾ ਹੁਣਿ ਸੁਖੀ ਹੈ ।। ਕਹੈ ਜੀ ਸੁਖਾਲਾ ਹਾ ।। ਤਾ ਬਾਬਾ ਬੋਲਿਆ ਜਿ ਬਚਾ ਹਉ ਜਿ ਏਹ ਘਾਲ ਕਰਦਾ ਹਾ ਸਿਖਾ ਹੀ ਦੇ ਲੀਏ ਕਰਦਾ ਹਾ ।। ਬਚਾ ਤੁਸਾਡੇ ਥਾਇ ਹਉ ਸੇਵਾ ਕਰਦਾ ਹਾ ।। ਤੁਸਾਡੇ ਬੁਤੇ[2] ਏਹ ਸੇਵਾ ਨਾਹੀ ਹੋਦੀ ।। ਜਿ ਕੋਈ ਨਾਨਕੁ ਪੰਥੀ ਕਹਾਵੈਗਾ ਤਿਸ ਕੀ ਮੁਕਤਿ ਹੋਇਗੀ ।। ਬਾਬਾ ਜੀ ਤਪਸਿਆ ਲਗਾ ਕਰਣਿ ਗੋਰਖੁ ਮਿਲਿਆ ।।
ਸਾਖੀ ਸੰਪੂਰਨ ਹੋਈ ।। [੨੫ ।।] ਸਾਖੀ ਹੋਰ ਚਲੀ ।। / ੧੦੫ (ਅ)

ਚਿਤ੍ਰ ੨੫
ਬਾਬਾ ਤਪਸਿਆ ਕਰ ਰਹਿਆ ਹੈ । ਭਾਈ ਲਹਣਾ ਠੰਡ ਖਾ ਕੇ ਲੇਟਿਆ ਪਇਆ ਹੈ । ਕੋਲ ਬੈਠਾ ਮਰਦਾਨਾ ਰਬਾਬ ਵਜਾ ਰਹਿਆ ਹੈ ।

**[ਬਾਬੇ ਸੇਵਾ ਆਰੰਭੀ ।।]** / ਤਬੁ ਬਾਬਾ ਨਾਨਕੁ ਆਇ ਬੈਠਾ ਸੇਵਾ ਅਰੰਭੀ ।। [ਲਕ] ੧੦੬ (ੳ)
ਵਿਚ ਰਖੈ ਚਾਦਰ ਅਤੇ ਏਹੋ ਆਖਦਾ ਫਿਰੈ ਜਿ ਤੇਰਾ ਨਾਮੁ ਸੁਹਾਵਾ ਮੁਖੁ ਸੁਹਾਵਾ ਵਖਤੁ ਸੁਹਾਵਾ [।।] ਮੁਖ ਆਖੇ ਅਰੁ ਨਚੇ ਏਹਾ ਸੇਵਾ ਕਰੇ ।। ਬਾਬਾ ਨਾਨਕੁ ਫਿਰ ਆਵੈ ਧਰਮਸਾਲਾ ਸਿਖਾ ਨੂੰ ਮਹਾ ਪਰਸਾਦੁ ਭੁੰਚਾਈਐ[3] ।। ਜਿ ਕੋਈ ਸਿਖੁ ਕਿਛੁ ਲੈ ਆਵੈ ਸੁ ਲਏ ਕਿਸੇ ਦਾ ਕਛੁ ਨਾਹੀ ।। ਜਿ ਕੋਈ ਬਾਬੇ ਪਾਸਿ ਗਿਆਨੀ ਬੈਰਾਗੀ ਉਦਾਸੀ ਅਤੀਤੁ ਭਗਵਾਨੁ ਮੁੰਡੀਆ[4] ਬੈਸਨੋ ਬ੍ਰਹਮਚਾਰੀ ਜੋਗੀ ਡਿਗੰਬਰ ਸਨਿਆਸੀ ਤਪਸੀ ਦੂਧਾਧਾਰੀ ਭਗਤੀਆ[5] ਰਬਾਬੀ ਬਿਰਹੀ ਭੇਖਧਾਰੀ ਸਿਧ ਸਾਧਕ[6] ਫਕੀਰ ਕਾਮਲ ਦਰਵੇਸ ਸਬਰ ਗਉਸ[7] ਅਉਲੀਆ[8] ਅੰਬੀਆ[9] ਉਲਮਾਉ[10] ਫਾਜਲੁ[11] ਖੋਜੀ ਵਾਦੀ[12] ।। ਪੀਰ ਪਿਕੰਬਰ ਹਿੰਦੂ ਮੁਸਲਮਾਨੁ ਗ੍ਰਿਹਸਤੀ ਉਦਾਸੀ ਰਾਜਾ ਰੰਕ[13] ਜਤੀ ਸਤੀ ਹਠੀ ਤਪਸੀ ਖਤਰੀ ਬ੍ਰਹਮਣ
ਮਨਸੂਦ ਵੰਸੁ ਪੰਡਤ ਕਵਤੇ ਕਵੀਸਰ ਗੁਨ ਜਨ ਜਿ ਕੋਈ ਸਾ ਸਭੁ/ ਲਗਾ ਆਵਣਿ ਜਿ ੧੦੬ (ਅ)
ਕੋਈ ਜੇਹੀ ਮਨਸਾ ਕਰਿ ਆਵੈ ਤੇਹੀ ਮਨਸਾ ਪੂਰੀ ਹੋਵੈ ।। ਸੰਸਾਰੁ ਜਿਤੁ ਇਛਿਆ ਆਵੈ ਤਿਸ ਕੀ ਪੂਰੀ ਹੋਵੈ ।। ਜਲ ਥਲ ਨਾਨਕੁ ਨਾਨਕੁ ਹੋਇ ਰਹਿਆ ।। ਸੰਸਾਰੁ ਲਗਾ ਮਿਲਦਾ ਜਾਣਿ ।। ਇਕੁ ਦਿਨ ਬਾਬੇ ਦਾ ਜੀਉ ਉਦਾਸ ਹੋਇ ਗਇਆ ।। ਸੰਸਾਰ ਤਾਈ ਬਾਬਾ ਲਗਾ ਕਹਣਿ ਜਿ ਏਹ ਸੰਸਾਰ ਕੇ ਲੋਕ ਬਹੁਤੁ ਮਿਲ ਚਲੈ ਹੈਨਿ ।। ਇਨਾ ਨੂ ਛਡਿ ਇਕੰਤ ਹੋਇ ਬਹੀਐ ।। ਬਹੁਤੁ ਲੋਕਾ ਡੰਡ ਪਾਈ ਹੈ ।। ਅਸਾ ਕਿਆ ਲਹਣਾ ਹੈ ਸੰਸਾਰ ਵਿਚ [।।] ਇਕੰਤੁ ਗੋਸੇ[14] ਸੰਸਾਰੁ ਥਾਵਹੁ ਬਹਿ ਕਰਿ ਛਪ ਕੈ ਪਰਮੇਸਰੁ ਬੈਠੇ ਜਪਹਿ ।।

[1]ਕਬਾ, ਚੋਗਾ । [2]ਕੋਲੋਂ । [3]ਛਕਾਉਣਾ । [4]ਮੁੰਨਿਆ ਸਾਧੂ । [5]ਨਚ ਗਾ ਕੇ ਭਗਤੀ ਕਰਨ ਵਾਲਾ । [6]ਸਾਧਨਾ ਕਰਨ ਵਾਲਾ । [7]ਫਰਯਾਦ ਸੁਣਨ ਵਾਲਾ, ਮੁਸਲਮਾਨ ਫਕੀਰਾਂ ਦਾ ਇਕ ਖਾਸ ਦਰਜਾ । [8]ਵਲੀ ਦਾ ਬਹੁ ਵਚਨ ਹੈ, ਰਬ ਦਾ ਦੋਸਤ । [9]ਨਬੀ ਦਾ ਬਹੁ ਵਚਨ, ਰਬ ਦਾ ਘਲਿਆ ਹੋਇਆ ਪੈਗੰਬਰ । [10]ਵਿਦਵਾਨ । [11]ਸਿਆਣਾ । [12]ਝਗੜਾਲੂ । [13]ਗਰੀਬ । [14]ਕੋਨਾ ।

ਜਿਧਰ ਬਾਬਾ ਛਪ ਨਿਕਲੇ ਤਿਧਰ ਕਈ ਹਜਾਰ ਲੋਕ ਇਕਠੈ ਹੋਇ ਜਾਨ ॥ ਬਾਬੇ
ਨਾਨਕੁ ਦਾ ਤ੍ਰਿਹੀ ਲੋਕੀ ਨਾਉ ਮਸਹੂਰ ਸਾ ॥ ਇਕੁ ਬਿੰਦੁ[1] ਜੇ ਕਿਤੈ ਥਾਇ ਜਾਇ ਟਿਕੈ
ਤਿਥੈ ਕਈ ਲਖ ਮਿਲ ਜਾਨ ॥

**[ਸ੍ਰੀ ਗੋਰਖ ਨਾਲ ਭੇਂਟ]** ਇਕ ਦਿਨ ਬਾਬਾ ਲੋਕਾ ਸੁਤਿਆ ਨਿਕਲਿ ਗਇਆ ॥ ਜਾ
੧੦੭ (ੳ) ਦੇਖੇ ਤਾ ਸਿ/ਰੀ ਗੋਰਖੁ ਬੈਠਾ ਹੈ ਇਕੇਲਾ [॥] ਸਾਥਿ ਕੋਈ ਨਾਹੀ ॥ ਬਾਬੇ ਦੇ ਸਾਥਿ
ਅੰਗਦੁ ਹੈ ॥ ਤਾ ਬਾਬੇ ਕਹਿਆ ਬਚਾ ਤੂ ਜਾਣਦਾ ਹੈ ॥ ਕਉਣੁ ਹੈ ॥ ਆਖੈ ਜੀ ਤੂੰ
ਜਾਣਾਹਿ ਤਾ ਜਾਪੈ ॥ ਤਾ ਬਾਬੇ ਆਖਿਆ ਸਾ ਬਚਾ ਏਹੁ ਸਿਰੀ ਗੋਰਖੁ ਨਾਥੁ ਹੈ ॥
ਪਰੁ ਬਚਾ ਤੂ ਬਹੁ ਏਹ ਤਾ ਗੋਰਖੁ ਅਉਧੂਤੁ[2] ਹੈ ਤੇਰਾ ਕੰਮ ਨਾਹੀ ਉਸ ਥੇ ਜਾਣ ਦਾ ॥
ਤਾ ਗੋਰਖੁ ਨਾਥੁ ਆਖਿਆ ਹੋ ਸਿਰੀ ਨਾਨਕ ਇਸ ਬਾਲਕੇ ਕਉ ਆਵਣਿ ਦੇਹਿ ਤੇਰਾ
ਸਾਥੀ ਹੈ ਏਹ ਭੀ ਆਵਣੇ ਦੇਹ ॥ ਤਾ ਬਾਬੇ ਕਹਿਆ ਅਦੇਸ ਸਿਰੀ ਗੋਰਖੁ ਆਦੇਸ ॥
ਆਦਿ ਨਿਰੰਜਨ ਪੁਰਖ ਕਉ ਆਦੇਸ ॥ ਸਿਰੀ ਗੁਰੂ ਗੋਰਖੁ ਬੋਲਿਆ ਹੋ ਸਿਰੀ ਨਾਨਕੁ
ਤੁਮ ਕਉ ਤਾ ਪੁਰਖਾਈਆ ਵਡੀਆ ਪਈਆ ਹੈ ਪਰੁ ਕੋਈ ਸਾਥੀ ਭੀ ਕਰਿ ਸਕਿਉ [॥]
ਜੀ ਚਉਰਾਸੀਹਾ ਜੁਗਾ ਕਾ ਤੂੰ ਗੁਰੂ ਹੈ ਤੈ ਕੋਈ ਨ ਕੀਤੋ ਹਉ ਮਲ ਮੂ[ਤ] ਧਾਰੀ
੧੦੭ (ਅ) ਕਿਥਹੁ ਕਰੀ ॥ ਤਾ ਸਿਰੀ ਗੋਰਖੁ ਨਾਥੁ ਆਖਿ/ਆ ॥ ਜਿ ਹਉ ਚਾਰੇ ਜੁਗ ਭਾਲ ਥਕਾ
ਹਾ ਮੈ ਕੋਈ ਸਾਥੀ ਨ ਲਧੋ ॥ ਤਾ ਬਾਬੇ ਆਖਿਆ ਜੁ ਜੀ ਸੋ ਸਾਥੀ ਕਿਤੁ ਸੇਵਾ
ਕਿਤੁ ਗਤਿ ਹੋਦਾ ਹੈ ॥ ਤਾ ਸ੍ਰਿੀ ਗੋਰਖੁ ਨਾਥੁ ਬੋਲਿਆ ॥ ਸਲੋਕੁ ਪੜਿਓਸੁ ॥
ਸਲੋਕੁ ॥ ਮਨਿ ਸਮਾਨ ਕੋਈ ਮਿਲੈ ਨ ਸਾਥੀ ਗੁਰ ਸਮਾਨਿ ਨ ਚੇਲਾ ॥
ਸਬਦੁ ਸਾਰਖਾ[3] ਨ ਗੁਰੂ ਮਿਲੈ ਸੂਰਾ ਇਉ ਗੋਰਖੁ ਫਿਰੇ ਇਕੇਲਾ ॥ ੧ ॥ ਨਾਨਕੁ
ਜੈਸਾ ਮਨੁ ਹੋਇ ਤੈਸਾ ਤੈਸਾ ਸੰਗੀ ਹੋਇ ਜਿ ਮਨ ਕੀ ਬੂਝੈ ਉਸ ਕੇ ਮਨੁ ਕੀ ਉਹੁ
ਬੂਝੈ ॥ ਤਾ ਉਹੁ ਸੰਗੀ ਬੋਲੀਐ ॥ ਜੈਸਾ ਗੁਰੂ ਹੋਇ ਤੈਸਾ ਚੇਲਾ ਹੋਇ ॥ ਤਉ ਚੇਲਾ
ਬੋਲੀਐ ਜੈਸਾ ਸਬਦੁ ਮਹਿ ਜੁਗਤਿ ਸਾਧੂਅਹਿ ਬਰਨੀ ਹੈ ਐਸਾ ਸੂਰਤਣ ਕਮਾਇ ਤਉ
ਸੂਰਾ ਬੋਲੀਐ ॥ ਨਾਨਕੁ ਐਸਾ ਹੋਇ ਤਉ ਸੰਗੀ ਰਖੀਐ ॥ ਨਾਤਰ[4] ਜੇ ਸਿਖ ਕੀ ਗੁਰੂ ਨ
ਜਾਣੇ ਉਹੁ ਚੇਲਾ ਰਖਣਾ ਦੋਖੁ ਹੈ ॥ ਤਿਸ ਤੇ ਏਕਾ ਏਕੀ ਭਲਾ ਹੈ ॥ ਤਾ ਅੰਗਦੁ ਦੇ
੧੦੮ (ੳ) ਤਾਈ/ ਗੁਰੂ ਬਾਬੇ ਕਹਿਆ ਜਿ ਬਚਾ ਤੂੰ ਸਿਰੀ ਗੋਰਖੁ ਨਾਥੁ ਕਉ ਅਦੇਸੁ ਕਰਿ ਕੇ ਚਲੁ ॥
ਮੈ ਆਵਤਾ ਹੋ ॥ ਤਾ ਬਾਬੇ ਦੇ ਕਹੇ ਤੇ ਸਿਰੀ ਗੋਰਖਨਾਥ ਕਉ ਅੰਗਦੁ ਅਦੇਸੁ ਕਰਿ
ਕਰਿ ਚਲਿਆ ॥ ਤਬ ਸਿਰੀ ਗੋਰਖੁ ਨਾਥੁ ਕਹਿਆ ਸੁਖੀ ਰਹੁ ਬਾਲਕਾ ਤੇਰਾ ਭਲਾ
ਹੋਇਗਾ ॥ ਨਮਸਕਾਰ ਕਰਦੋ ਅਦੇਸ ਕਰਿਦੋ ਅਸੀਰਬਾਦ ਲੈਦੋ ਅੰਗਦੁ ਚਲਿਆ ॥ ਤਬ
ਬਾਬੇ ਪ੍ਰਸਨੁ ਕੀਆ ਜਿ ਜੀ ਜਿਤ ਵਲਿ ਨਿਕਲਤਾ ਹੋ ਤਿਤ ਵਲ ਲੋਕੁ ਬਹੁਤੁ ਮਿਲਤਾ
ਹੈ ॥ ਮੇਰਾ ਪੀਛਾ ਛੋਡਤੇ ਨਾਹੀ ਤਿਸ ਕਾ ਕਿਆ ਕਰੀਐ ਉਨ ਤੇ ਕਿਉਕਰਿ ਛੁਟਿਆ
ਜਾਇ ॥ ਤਬ ਸਿਰੀ ਗੋਰਖੁ ਨਾਥੁ ਕਹਿਆ ਏਕ ਉਪਾਵ ਕਰੁ ਸਭ ਹਟਿ ਜਾਹਿਗੇ ॥ ਤਾ
ਬਾਬਾ ਰਾਤੀ ਘਰਿ ਆਇਆ ॥ ਤਾ ਬਾਬੇ ਸਿਖਾ ਦੀ ਹਥੀ ਹਲ ਦਿਤੇ ॥ ਜਿ ਬਚਾ ਏਹੁ
੧੦੮ (ਅ) ਭੁਇ ਵਾਹੋ ॥ ਅਤੇ ਰਸੋ/ਈ ਮਨਹ[5] ਕੀਤੀ ਜਿ ਇਕੁ ਡੰਗੁ ਰਸੋਈ ਖਾਹੁ ॥ ਤਾ ਕਈ
ਸਿਖ ਗਏ ਕਈ ਰਹੈ ॥ ਤਾ ਬਾਬੇ ਆਖਿਆ ਅਜੇ ਬਹੁਤੁ ਹੈਨਿ ॥ ਤਾ ਫੇਰ ਗੁਰੂ ਆਖਿਆ
ਬਚਾ ਇਕੁ ਡੰਗੁ ਭੀ ਰੋਟੀਆ ਨਾਹੀ ਦੇਣੀਆ ॥ ਇਕੁ ਸਿਰਸਾਹੀ ਜਵਾ ਦੀ ਅੰਨੁ ਦਿਤਾ
ਕਰੋ ॥ ਅਤੇ ਭੁਇ ਗੋਡਹੁ ਮੇਰੀ ਆਗਿਆ ਹੈ ॥ ਜਾ ਰਸੋਈ ਮਨਹ ਹੋਈ ਤਾ ਹੋਰ ਭੀ

---

[1]ਝਟ ਕੁ । [2]ਅਵਧੂਤ, ਤਿਆਗੀ । [3]ਵਰਗਾ । [4]ਨਹੀਂ ਤਾਂ । [5]ਰੋਕ ਦਿੱਤੀ ।

ਸਿਖ ਸੁਣਿ ਕਰਿ ਨਸਿ ਗਏ ॥ ਇਕ ਥੋੜੇ ਜੇਹੇ ਆਇ ਰਹੇ ॥ ਤਾ ਬਾਬੇ ਆਖਿਆ ਏਹੁ ਮਰਣੁ ਕਬੂਲ ਕਰਿ ਬੈਠੇ ਹੈਨਿ ॥ ਬਚਾ ਤੁਸੀ ਜਿਮੀ ਗੋਡ ਕੇ ਘਰਿ ਆਵਹੁ ॥ ਹੁਕਮੁ ਹੋਇਆ ਰਸੋਈਆ ਨੂੰ ਜੁ ਫਿਰ ਛਤ੍ਰੀ ਅੰਮ੍ਰਿਤ ਭੋਜਨ ਕਰਹੁ ਜਿ ਮੇਰੇ ਸਿਖ ਜੇਵਨਿ ॥ ਫਿਰ ਇਤਨੇ ਵਿਚ ਸਾਖ[1] ਪਕੀ ਵਢਣ ਕੀ ਆਗਿਆ ਹੋਈ ॥ ਜਿ ਬਚਾ ਵਢ ਕਰ
ਖਲਹਾਣਿ[2] ਕਰਹੋ ॥ /ਤਾ ਉਨੀ ਸਿਖੀ ਆਗਿਆ ਨਾਲਿ ਖੇਤ੍ਰੀ ਕੇ ਖਲਵਾੜੇ ਕੀਤੇ ॥ ੧੦੯ (ੳ)
ਗੁਰੂ ਪਾਸਿ ਆਇ ਖੜੇ ਹੋਏ ਜੀ ਖਲਵਾੜੇ ਪਏ ਹੈਨ ॥ ਤਾ ਬਾਬੇ ਨਾਨਕੁ ਆਖਿਆ ਚਲਹੁ ਖਲਵਾੜੇ ਵੇਖਿ ਆਵਹਿ ॥ ਗੁਰੂ ਨਾਲਿ ਸਿਖ ਆਏ ॥ ਗੁਰੂ ਖਲਵਾੜਿਆ ਉਤੇ ਆਇ ਖੜਾ ਹੋਇਆ ॥ ਖਲਵਾੜੇ ਵੇਖ ਕੇ ਬਾਬਾ ਨਾਨਕੁ ਬਹੁਤੁ ਖੁਸੀ ਹੋਇਆ ॥ ਸਾਬਾਸਿ ਮੇਰਿਉ ਬਚਿਅਹੁ ਤੁਸਾਡੀ ਘਾਲ ਥਾਇ ਪਈ ॥ ਭਲੀ ਕਰਹੁ ਅੰਨੁ ਹੋਇਆ ਭਲੇ ਖਲਵਾੜੇ ਪਏ ਹੈਨਿ ॥ ਪਰੁ ਬਚਾ ਇਕੁ ਹਉ ਗਲਿ ਆਖਾ ਜੇ ਕਰਹੁ ॥ ਆਖੈ ਪਾਤਿਸਾਹੁ ਜੋ ਤੁਧੁ ਭਾਵੈ ਸੋਈ ਕਰਹਿਗੇ ॥ ਅਸਾਡੇ ਕਿ ਹਥਿ ਹੈ ॥ ਗੁਰੂ ਬਾਬੇ ਆਖਿਆ ਬਚਾ ਇਸ ਲਾਲਚਿ
ਨਾਲਿ ਅਸਾ ਕਿ ਹੈ ਫੂਕ ਅਗ ਦੇਹੁ ਖਲਵਾੜੀ ॥ ਤਾ ਕੋਈ/ ਆਖਣਿ ਦੁਖੁ ਲੈ ਲੈ ਅਸਾ ੧੦੯ (ਅ)
ਖੇਤੀ ਕੀਤੀ ਅਤੇ ਹੁਣਿ ਆਪਣੀ ਹਥੀ ਅਗ ਕਿਉਕਰਿ ਦੇਹੁ ॥ ਹੁਕਮੁ ਨਾਲਿ ਅਗ ਫੂਕ ਦਿਤੀ [॥] ਉਠਿ ਬਾਬੇ ਨਾਲਿ ਚਲੈ ॥ ਉਥੋਂ ਬਾਬਾ ਦੇਖੇ ਤਾ ਥੋੜੇ ਜੇਹੇ ਸਿਖ ਆਇ ਰਹੇ ਹੈਨ ॥

**[ਬਾਬੇ ਧਾਣਕ ਰੂਪ ਧਾਰਿਆ]** ਤਾ ਫਿਰ ਗੁਰੂ ਸਾਂਗ ਕੀਤਾ ਬਾਕੀ ਦਿਆ ਸਿਖਾ ਦੇ ਲੀਏ ॥ ਸੂਰੀਆਂ ਅਗੇ ਲੀਤੀਆ ਲਕਿ ਛੁਰਾ ਬਧਾ ਦੁਇ ਕੋਹ ਲੀਤੇ ਗਇਆ ॥ ਜੋ ਕੋਈ ਸਾ ਸੋ ਭੀ ਭਜਿ ਗਇਆ ॥ ਕੋਈ ਠਹਰਾਇ ਨ ਸਕਿਉ ॥ ਤਾ ਸਭੁ ਕੋਈ ਆਖੈ ਨਾਨਕੁ ਭਲਾ ਫਕੀਰ ਥਾ ਪਰ ਦੇਵਾਨਾ ਮਜੂਬ[3] ਹੋਇ ਗਇਆ ॥ ਭਲਾ ਫਕੀਰੁ ਕਾਮਲੁ[4] ਦਰਵੇਸੁ ਥਾ [ਧਾਨਕਉ ਰਲਿਆ][5] ॥ ਬਾਬਾ ਵਡਹੰਸੁ ਵਿਚ ਬਾਣੀ ਬੋਲਿਆ ॥
ਰਾਗੁ ਵਡਹੰਸ ॥ /[6]ਏਕੁ ਸੁਆਨੁ ਦੁਇ ਸੁਆਨੀ ਨਾਲਿ ॥ ਨਿਤ ਉਠਿ ਭਾਲਹਿ ਸਦਾ ਬਿਆਲ ॥ ੧੧੦ (ੳ)
ਕੂੜੁ ਛੁਰਾ ਮੁਠਾ ਮੁਰਦਾਰੁ ॥ ਧਨਕ੍ਰੋਪ ਰਹੈ ਕਰਤਾ[ਰ] ॥ ਮੈ ਪਤਿ ਕੀ ਪੰਡ ਨ ਕਰਣੀ ਕੀ ਕਾਰੁ ॥ ੧ ॥ ਤੇਰਾ ਏਕੁ ਨਾਮੁ ਤਾਰੇ ਸੰਸਾਰ ॥ ਏਹਾ ਆਸਾ ਏਹਾ ਅਧਾਰੁ ॥ ਰਹਾਉ ॥ ਮੁਖਿ ਨਿੰਦਾ ਆਖ ਦੇਖ ਦਿਨੁ ਰਾਤਿ ॥ ਪਰ ਘਰ ਜੋਹੀ ਜਾਤਿ ਸਨਾਤਿ ॥ ਕਾਮ ਕ੍ਰੋਧੁ ਵਸੈ ਚੰਡਾਲੁ ॥ ਧਨਕ੍ਰੋਪ ਰਹੈ ਕਰਿਤਾਰੁ ॥ ੨ ॥ ਕੀਆ ਨ ਜਾਤੋ ਹਰਾਮਖੋਰ ॥ ਕਿਆ ਮੁਹਿ ਦੇਸਾ ਦੁਸਟ ਚੋਰੁ ॥ ਨਾਨਕੁ ਨੀਚੁ ਕਹੈ ਬੀਚਾਰੁ ॥ ਮੈ ਪਤਿ ਕੀ ਪੰਡਿਨ ਕਰਣੀ ਕੀ [ਕਾਰ] ॥ ੩ ॥

---

[1]ਖੇਤੀ, ਫ਼ਸਲ । [2]ਢੇਰ (ਲਾਓ) । [3]ਮਜਜ਼ੂਬ, ਸੁਧ-ਬੁੱਧ ਹੀਨ । [4]ਪੂਰਾ । [5]ਉਤਾਰੇ ਵਿਚ ਰਹੇ ਇਹ ਪਦ 'ਆਦਿ ਸਾਖੀਆਂ' ਤੋਂ ਲੈ ਕੇ ਪਾਏ ਹਨ । [6]ਇਹ ਸ਼ਬਦ ਵਡਹੰਸ ਰਾਗ ਵਿਚ ਨਹੀਂ, ਸਿਰੀ ਰਾਗੁ ਵਿਚ ਪ੍ਰਾਪਤ ਹੈ । ਸ਼ੁੱਧ ਪਾਠ ਇਸ ਪ੍ਰਕਾਰ ਹੈ :

ਏਕੁ ਸੁਆਨੁ ਦੋਇ ਸੁਆਨੀ ਨਾਲਿ ॥ ਭਲਕੇ ਭਉਕਹਿ ਸਦਾ ਬਇਆਲਿ ॥
ਕੂੜੁ ਛੁਰਾ ਮੁਠਾ ਮੁਰਦਾਰੁ ॥ ਧਾਣਕ ਰੂਪਿ ਰਹਾ ਕਰਤਾਰ ॥ ੧ ॥
ਮੈ ਪਤਿ ਕੀ ਪੰਦਿ ਨ ਕਰਣੀ ਕੀ ਕਾਰ ॥ ਹਉ ਬਿਗੜੈ ਰੂਪਿ ਰਹਾ ਬਿਕਰਾਲ ॥
ਤੇਰਾ ਏਕੁ ਨਾਮੁ ਤਾਰੇ ਸੰਸਾਰੁ ॥ ਮੈ ਏਹਾ ਆਸ ਏਹੋ ਆਧਾਰੁ ॥੧॥ਰਹਾਉ॥
ਮੁਖਿ ਨਿੰਦਾ ਆਖਾ ਦਿਨ ਰਾਤਿ ॥ ਪਰ ਘਰੁ ਜੋਹੀ ਨੀਚ ਸਨਾਤਿ ॥
ਕਾਮੁ ਕ੍ਰੋਧੁ ਤਨਿ ਵਸਹਿ ਚੰਡਾਲ ॥ ਧਾਣਕ ਰੂਪਿ ਰਹਾ ਕਰਤਾਰ ॥ ੨ ॥
ਫਾਹੀ ਸੁਰਤਿ ਮਲੂਕੀ ਵੇਸੁ ॥ ਹਉ ਠਗਵਾੜਾ ਠਗੀ ਦੇਸੁ ॥
ਖਰਾ ਸਿਆਣਾ ਬਹੁਤਾ ਭਾਰੁ ॥ ਧਾਣਕ ਰੂਪਿ ਰਹਾ ਕਰਤਾਰ ॥ ੩ ॥
ਮੈ ਕੀਤਾ ਨ ਜਾਤਾ ਹਰਾਮਖੋਰ ॥ ਹਉ ਕਿਆ ਮੁਹੁ ਦੇਸਾ ਦੁਸਟੁ ਚੋਰ ॥
ਨਾਨਕ ਨੀਚ ਕਹੈ ਬੀਚਾਰੁ ॥ ਧਾਣਕ ਰੂਪਿ ਰਹਾ ਕਰਤਾਰ ॥ ੪ ॥

—ਸ੍ਰੀ ਗੁ. ਗ੍ਰੰ. ਸਾ., ਪੰਨਾ ੨੪

ਤੇਰਾ ਏਕੁ ਨਾਮੁ ਤਾਰੇ ਸੰਸਾਰੁ ॥ ਮੈ ਏਹੋ ਆਸ ਏਹੁ ਅਧਾਰੁ ॥ ੪ ॥ ਰਹਾਉ ॥ = ॥
੧੧੦ (ਅ) [ਸਾਖੀ ਸੰਪੂਰਨ ਹੋਈ ॥ ੨੬ ॥]/

ਚਿਤ੍ਰ ੨੬

ਬਾਬਾ ਨਾਨਕ, ਅਜਿੱਤਾ ਰੰਧਾਵਾ ਅਤੇ ਮਰਦਾਨਾ

੧੧੧ (ੳ) **ਗੋਸਟ ਬਾਬਾ ਨਾਨਕੁ ਅਜਿਤੇ ਰੰਧਾਵੈ ਨਾਲਿ** ॥ /ਜੀ ਪਾਤਿਸਾਹ ਤੇਰਾ [1]ਵਰਨੁ
ਚਿਹਨੁ[1] ਏਹੋ ਹੈ ਕੇ ਹੋਰੁ ਵਰਨੁ ਚਿਹਨਿ ਹੈ ॥ ਤਾ ਬੋਲਿਣਾ ਹੋਆ ਗੁਰੂ ਭਾਣੇ ਕਾ
ਖਸਮੁ ਹੈ ॥ ਮਨੁਖਾ ਕਾ ਜਾਮਾ ਜੁਗਾ ਵਿਚ ਪੈਨ ਬੈਠਾ ਹੈ ॥ ਪਰੁ ਰਹੇਗਾ ਸਾਂਗ ਵਿਚ ॥
ਸਲੋਕ ॥ ਜਾਮਾ ਪਹਰਿ ਜੁਗਾ ਵਿਚ ਬੈਠਾ ਸਗਲ ਪਰੋਈ ਸੂਤ ॥ ਅੰਧਕਾਰੁ ਦੀਪਕ
ਪਰਗਾਸਿਆ ਕਹੁ ਨਾਨਕ ਮਰਮੁ[2] ਨ ਜਾਨਹਿ ਦੂਤ ॥ ੧ ॥ ਫੇਰ ਬੋਲਿਣਾ ਹੂਆ ਜੁ
ਏਹੁ ਜਾਮਾ ਗੁਰੂ ਹੈ ॥ ਸਲੋਕੁ ॥ ਆਦਿ ਪੁਰਖੁ ਅਪਰੰਪਰ ਕਰਤਾ ਆਪੇ ਦਾਨਾ ਬੀਨਾ ॥
ਕਹਣਿ ਸੁਣਨਿ ਤੇ ਰਹੇ ਨਿਆਰਾ ਕਾਹੂ ਸੰਗਿ ਨ ਭੀਨਾ ॥ ੨ ॥ ਤਾ ਕੀ ਜਾਤਿ ਨ
ਜਨਮ ਵਰਨੁ ਨ ਚਿਹਨੁ ਹੈ ਕਉਨੁ ਕਹੈ ਤੂ ਕਦਿ ਕਾ ॥ ਹਾਜਰ ਹੁਜਤ[3] ਨਿਕਟਿ ਨ ਆਵੈ
ਹਰਖ ਸੋਗ ਤੇ ਰਹਤਾ ॥ ੩ ॥ ਗਗਨਿ ਨਿਰੰਤਰੁ ਮਹਲ ਨਿਵਾਸੀ ਕੂੰਜ ਅਵਾਜਾ ਬੋਲੇ ।
੧੧੧ (ਅ) ਕਹੁ ਨਾਨਕੁ ਅਬ ਭਈ ਹੈਰਾਨੀ ਕੋਈ ਸਾਧੂ /ਤਤ[4] ਵਿਰੋਲੇ ॥ ੪ ॥ ਭਾਈ ਅਜਿਤਿਆ
[5]ਨਾਵੇ ਜਾਮੇ[5] ਸਾਂਗ ਭਾਰੀ ਹੋਵੈਗਾ ॥ ਸਲੋਕ ॥ ਦਸਤ ਮੁਹਾਰ[6] ਆਪਣੇ ਵਸਿ ਰਖੀ ਜਾ
ਤੁਣਕੇ ਤਾ ਬੋਲੇ ॥ ਭਰੁਮੁ ਭੀਤ ਕਉ ਸਭ ਜਗੁ ਭੇਟਿਆ ਆਪੁ ਅਤੁਲ[7] ਨ ਡੋਲੇ ॥ ੫ ॥
ਪੈਨਣਹਾਰਾ ਸਦਾ ਅਬਨਾਸੀ ਤਾ ਤੇ ਰਹੈ ਨਿਆਰਾ ॥ ਕਹੁ ਨਾਨਕੁ ਕੋਟਿ ਜੁਗ ਬੀਤੈ
ਅੰਤ ਨ ਪਾਰਾਵਾਰਾ ॥ ੬ ॥ ਮੁਖਆਗਰ[8] ਕਾ ਕਹਿਆ ਨ ਮਾਨਹਿ ਸੈ ਗੁਰ ਹੀ ਭਰਮ
ਭੁਲਾਣੇ ॥ ਸਬਦ ਨਿਰੰਤਰ ਜੋ ਜਨ ਖੋਜੇ ਸਾਚੇ ਸਬਦ ਸਮਾਨੇ ॥ ੭ ॥ [9]ਬਾਦਰ ਧੂਅਰ/
ਧਵਲਹਰ ਨਿਜ ਪਉੜੀ ਨਿਜ ਥਾਉ ॥ ਨਾਵੈ ਮਹਲ ਨਾਨਕਾ ਚੁਗਲ ਅਪਾਰ ਕਾ
ਨਾਉ ॥ ੪ ॥ ਫੇਰ ਬੋਲਿਣਾ ਹੂਆ ॥ ਹਰਿ ਉਪਜੇ ਹਰਿ ਖਪ ਗਏ ਕਈ ਰਾਮ ਅਵਤਾਰ ॥
੧੧੨ (ੳ) ਬ੍ਰਹਮ ਅਸੰਖ ਕਈ ਜੁਗ ਬੀਤੈ ਮਾਧੋ ਕ੍ਰਿਸਨ ਮੁਰਾਰ ॥ ੯ ॥ ਦਰ ਦਰਵਾਣ ਕਰਹਿ ਬ/ਹੁ[10]
ਖੜੇ ਤਾ ਕਾ ਅੰਤ ਨ ਪਾਰਾਵਾਰ ॥ ਕਹੁ ਨਾਨਕ ਸਭੋ ਜਗੁ ਡੂਬਾ ਝੂਠੇ ਮੋਹਿ
ਪਿਆਰ ॥ ੧੦ ॥ ਤਿਸਕਾ ਪਰਮਾਰਥੁ ॥ ਹਰਿ ਉਪਜੇ ਹਰਿ ਖਪ ਗਏ ਸੋ ਏਹ ਕੀ ਹੈ ॥
ਓਹੁ ਹਰਿ ਹੈ ਸੋ ਗੁਰੂ ਹੈ ਗੁਰੂ ਉਪਾਇ ਗੁਰੂ ਹੀ ਖਪਾਏ ॥ ਜੋ ਕੁਈ ਬਾਰ ਰਾਮ ਹੀ ਨਾਉ
ਧਰਾਇਆ ॥ ਕਈ ਜੁਗ ਬ੍ਰਹਮ ਹੀ ਬ੍ਰਹਮ ਸਮਾਇਆ ॥ ਕਈ ਜੁਗ ਮਾਧੋ ਕ੍ਰਿਸਨ ਮੁਰਾਰ
ਹੀ ਸਦਾਇਆ ॥ ਅਰੁ ਸਾਂਗ ਕੀਆ ॥ ਅਤੈ ਦਰ ਦਰਵਾਨੀ ਜੋ ਉਸ ਦੇ ਹੈਨਿ ਸੋ ਕਉਣੁ

[1]ਰੰਗ ਰੂਪ, ਅਸਲੀ ਰੂਪ । [2]ਭੇਦ । [3]ਦਲੀਲ । [4]ਅਸਲੀਅਤ । [5]ਨੌਵਾਂ ਸਰੀਰ, ਸ੍ਰੀ ਗੁਰੂ ਤੇਗ਼ ਬਹਾਦੁਰ ( ? ) [6]ਲਗਾਮ । [7]ਗੰ. ਸਿੰ. ਵਿਚ ਪਾਠ 'ਅਡੋਲ' ਹੈ ਜੋ ਠੀਕ ਪ੍ਰਤੀਤ ਹੁੰਦਾ ਹੈ । [8]ਜਿਸ ਨੂੰ ਬਾਣੀ ਕੰਠ ਹੋਵੇ, ਗੁਰੂ । [9]ਗੰ. ਸਿੰ. ਵਿਚ ਇਸ ਤੁਕ ਦਾ ਅਰਥ ਇਸ ਤਰ੍ਹਾਂ ਹੈ : "ਸੰਸਾਰ ਮਾਨਿੰਦ ਬਾਦਲ ਧੂਏਂ ਕੇ ਹੈ ॥ ਜਿਤ ਵੇਲੇ ਗੁਰੂ ਹੋਰ ਨਵਾਂ ਜਾਮਾ ਪਹਰੇਗਾ ਉਤ ਵੇਲੇ ਆਪੋ ਆਪਣੀ ਮਤ ਤੇ ਚਲਸਣ ਅਤੇ ਮੇਰਾ ਨਾਉ ਚੁਗਲ ਰਖਸਨ ਤਿਸ ਕਰ ਕੇ ਸਭ ਫੁਟ ਜਾਨਗੇ ਅਰੁ ਗੁਰੂ ਨਿਰਾਲਾ ਹੋਇ ਬੈਠੇਗਾ" ॥ [10]ਇਸ ਤੋਂ ਅਗੇ ਹੱਥ ਲਿਖਤ ਦਾ ਪੰਨਾ (੧੧੨ ੳ ਅਤੇ ੧੧੨ ਅ) ਕਿਸੇ ਹੋਰ ਹੱਥ ਦੇ ਲਿਖੇ ਹੋਏ ਹਨ ਤੇ ਵਾਧੂ ਹਨ ਕਿਉਂ ਜੋ ਪੰਨਾ ੧੧੩ ੳ ਉਤੇ ਸ਼ਲੋਕ ਦਾ ਅੰਕ ਮੁੜ ੧੦ ਆਇਆ ਹੈ ।

ਹੈਨਿ ॥ ਕਈ ਭਗਤਿ ਕਈ ਸੇਵਕ ਕਈ ਪੀਰ ਕਈ ਅਉਲੀਏ[1] ਉਸ ਦੇ ਦਰਵਾਨ
ਹੈਨਿ । ਉਹੁ ਦਰੁ ਜੋ ਹੈ ਸੋ ਕਉਣੁ ਹੈ ਉਹੁ ਦਰ ਸਬਦੁ ਹੈ ॥ ਉਸ ਦਰ ਓਇ ਲਗਿ ਰਹੇ
ਹੈਨਿ ॥ ਅਠ ਪਹਰ ਖੜੇ ਕੂਕਦੇ ਹੈਨਿ ॥ ਜੋ ਕਿਤੇ ਸਮੈ ਉਤਿ ਦਰਿ ਆਵੈ ਦਰਸਨ ਦੇਇ
ਤਾ ਮੁਕਤਿ ਹੋਵੈ ॥ ਪਰੁ ਉਨਾ ਨੋ ਭੀ ਖਬਰ ਨਾਹੀ ॥ [2]ਬੇ ਸੁਮਾਰ[2] ਦੀ ॥ ਜੋ ਕਿਤਿ ਵਖ/ਤ ੧੧੨ (ਅ)
ਆਵਦਾ ਹੈ ॥ ਅਤੇ ਏਹ ਜਗਤੁ ਜੋ ਹੈ ਸੋ ਝੂਠਾ ਹੈ ਸੋ ਮਾਇਆ ਮੋਹੁ ਹੈ । ਤਿਸ ਹੀ
ਨਾਲ ਰਚਿ ਰਹਿਆ ਹੈ । ਇਤ ਬਿਧਿ ਡੁਬੋ ਡੁਬਾ ਹੈ ॥ ਕਹੁ ਨਾਨਕ ਸਭੋ ਜਗੁ ਡੁਬਾ
ਝੂਠੇ ਮੋਹ ਪਿਆਰ ॥ ੧੦ ॥ ਸਲੋਕ [॥] ਪਦ ਨਿਰਬਾਨ ਰਹੇ ਬਿਹੰਗਮੁ[3] ਦੇਖਿ ਦੇਖਿ
ਬਿਗਸਾਈ ॥ ਬਾਧੇ ਮੋਹੁ ਮਾਇਆ ਕੇ ਫਾਥੇ ਬਹੁ ਲਾਗੇ ਗੁਰਹਾਈ ॥ ਚਕਨਾ ਚੂਰ ਕਰੇ
ਗੁਰੁ ਪੂਰਾ ਤਾ ਕਾ ਲੇਖੁ ਨ ਮੇਟਿਆ ਜਾਈ ॥ ਮੁਸਲਮਾਨਾ ਸਿਫਤਿ ਸਲਾਹਹਿ ਸਚੇ ਕੀ
ਵਡਿਆਈ ॥ ਕਹੁ ਨਾਨੁਕ ਧੁੰਧੂਕਾਰ ਵਰਤੇ ਅਲਖ ਅਗੰਮ ਖੁਦਾਈ ॥ ੧੧ ॥ ਤਿਸ ਕਾ
ਪਰਮਾਰਥ ॥ ਪਦ ਜੋ ਹੈ ਸੋ ਗੁਰ ਹੈ ਬਿਹੰਗਮ ਹੈ ਸੋ ਨਾਮੁ ਹੈ ॥ ਮਾਇਆ ਮੋਹੁ ਹੈ ਸੋ ਗ੍ਰਿਸਹਤ
ਕੁਟੰਬ ਦੁਨੀਆ ਕਾ ਬਿਉਹਾਰ ਹੈ ॥ ਤਿਸ ਤੇ ਨਿਆਰਾ ਹੋਇ ਰਹੈ ॥ ਕਿਸੀ ਸਿਉ ਮੋਹੁ
ਲਗਾਵੈ ਨਹੀ ॥/॥੧੦॥ [4]ਪਦ ਨਿਰਬਾਨ ਰਹੈ ਬਿਹੰਗਮੁ ਦੇਖਿ ਦੇਖਿ ਬਿਗਸਾਈ ॥ ਬਾਧੇ ਮੋਹ ੧੧੩ (ੳ)
ਮਾਇਆ ਕੇ ਫਾਧੇ ਉਬਰੇ ਗੁਰ ਗੁਰਹਾਈ ॥ ੧੧ ॥ ਚਕਨਾ ਚੂਰ ਕਰੇ ਗੁਰੁ ਪੂਰਾ ਜਾ ਕਾ
ਲੇਖੁ ਨ ਮੇਟਿਆ ਜਾਈ ॥ ਮੁਸਲਮਾਨਾਂ ਸਿਫਤ ਸਰੀਅਤਿ[5] ਸਚੈ ਕੀ ਵਡਿਆਈ ॥ ਕਹੁ ਨਾਨਕੁ
ਧੁੰਧੂਕਾਰ ਵਰਤੈ ਅਲਹ ਅਗਮੁ ਖੁਦਾਈ ॥ ੧੨ ॥ ਨਾਥ ਨਿਰੰਜਨ ਨਾਥੀ ਸਭ ਜਾ ਕੀ
ਤਾ ਕੇ ਨਿਕਟਿ ਨ ਕੋਈ ਜਾਈ ॥ ਨਉ ਦੁਆਰ ਚਲਤ ਕਰਿ ਰਾਖਿਆ ਰਹੈ ਅਲਪਤ
ਗੁਸਾਈ ॥ ੧੩ ॥ ਦਸਵਾਂ ਦੁਵਾਰੁ ਬ੍ਰਹਮ ਕਾ ਪੁਤਲਾ ਤਾ ਮਹਿ ਬਹੁ ਹੈਰਾਨੇ ॥ ਕਹੁ ਨਾਨਕੁ
ਪ੍ਰਭ ਅਗਮੁ ਅਗੋਚਰ ਕੋਈ ਵਿਰਲਾ ਸਾਧੁ ਪਛਾਨੇ ॥ ੧੪ ॥ ਅਜਿਤੇ ਰੰਧਾਵੈ ਅਰਦਾਸ
ਕੀਤੀ ਸਚੇ ਪਾਤਿਸਾਹਿ ਜਾ ਤੂੰ ਜਾਮਹ[6] ਬਦਲਹਿਗਾ ॥ ਤਾਂ ਤੇਰੇ ਪਿਛੈ ਸਿਖ ਭਦ੍ਰ
ਕਰਾਇਨਗੇ ਏਹੁ ਰੂਪੁ ਕਿਥੈ ਹੋਗੁ ॥ ਤਾਂ ਬੋਲਣਾ ਹੂਆ ॥ ਮੇਰੇ ਮੁ/ਹ ਕਾ ਬੋਲਣਾ ਕਹਣਾ ੧੧੩ (ਅ)
ਕਛੁ ਨਾਹੀ ॥ ਮੇਰਾ ਵਾਕੁ ਸਬਦੁ ਹੈ ॥ ਸਲੋਕ ॥ ਮਰਿ ਜਨਮੇ ਜੂਨੀ ਫਿਰ ਆਵੈ ਜੋ
ਗੁਰ ਜਾਣੈ ਦੂਆ ॥ ਕਰਮੁ ਕਰਤੂਤ ਬੇਲ ਬਿਸਥਾਰੀ ਮਿਲਿਆ ਨ ਫਲ ਹੂਆ ॥
੧੫ ॥ ਮੁਖਆਗਰ ਕਾ ਕਹਿਆ ਨ ਮਾਨੇ ਸੋ ਗੁਰਸਿਖ ਭਰਮ ਭੁਲਾਨਾ ॥ ਸਬਦੁ ਨਿਰੰਤਰ
ਜੋ ਜਨ ਖੋਜੈ ਸਾਚੇ ਸਬਦੁ ਸਮਾਨਾ ॥ ੧੬ ॥ ਉਦੇ[7] ਬਿਹੰਗਮ ਚੀਟੀ ਕਾ ਪਗੁ ਹਸਤ ਊਪਰ
ਅਸਵਾਰੀ ਜਾ ਕੇ ਕਰਮੁ ਨ ਧਰਮ ਨ ਮਾਇਆ ਮਾਖੀ ਕਹੁ ਨਾਨਕੁ ਆਠਿ ਪਹਰਿ
ਲਿਵਤਾਰੀ ॥ ੧੭ ॥ ਭਗ ਤੇ ਨਿਕਸਿਆ ਸੋ ਸਭੁ ਬਿਨਸਿਆ ਪਗ ਬੇੜੀ ਪਗ ਬੰਧ ॥
ਭਏ ਗੁਸਾਈ ਸੁਆਗ ਮਹਿ ਦੀਪਕ ਜਲੈ ਬਿਹੰਗ ॥ ਕੋਕਲ[8] ਅੰਬ ਪਰੀਤ ਜਿਉ ਉਤ
ਅਉਸਰ ਲਾਗਾ ਰੰਗੁ ॥ ੧੮ ॥ ਤੂਟੀ ਤੰਤ ਰਬਾਬੁ ਕੀ ਬਹੁੜਿ ਨ ਵਾਜਾ ਹੋਇ ॥ ਨਾਨਕੁ
ਐਸੇ ਸੁਆਗ ਮਹਿ ਕਿਸੈ ਮਿਲਾਵੈ ਸੋਇ ॥ ੧੯ ॥ ਬਾਬਾ ਪ/ਹਲਾ ਮਹਿਲੁ ਹੈ ਸੋ ਨਾਵਾ ੧੧੪ (ੳ)
ਪ੍ਰਗਟਿਉ ਆਇ ॥ ਜਿਸ ਨੋ ਬਖਸੈ ਨਾਨਕਾ ਤਿਸਨੋ ਦੇਇ ਬੁਝਾਇ ॥ ੨੦ ॥ ਫੇਰ
ਅਜਿਤੇ ਅਰਦਾਸ ਕੀਤੀ ਸਚੇ ਪਾਤਿਸਾਹ ਤੂ ਕਛੁ ਖਾਦਾ ਪੀਦਾ ਹਹਿ ॥ ਤਾ ਬੋਲਣਾ ਹੂਆ
ਬਚਾ ਜਿਥੈ ਗੁਰੂ ਕਾ ਆਸਣੁ ਹੈ ਉਥੇ ਖਾਣਾ ਪੀਣਾ ਕਛੁ ਨਾਹੀ ॥ ਸਲੋਕ ॥ ਆਪਾ ਮੰਧੇ

---

[1]ਵਲੀ ਦਾ ਬਹੁਵਚਨ ਹੈ, ਰਬ ਦੇ ਦੋਸਤ । [2]ਬੇਅੰਤ (ਪ੍ਰਭੂ) । [3]ਪੰਛੀ । [4]ਇਹ ਸਲੋਕ ਉਪਰ ਭੀ ਆ ਚੁਕਾ ਹੈ ਜਿਸ ਦੇ ਕਾਰਣ ਬਾਰੇ ਦੇਖੋ ਪਿਛੇ, ਪੰਨਾ ੯੨, ਫੁ. ਨੋ. ੧੦ । [5]ਮੁਸਲਮਾਨੀ ਧਰਮ-ਮਰਯਾਦਾ; ਇਸ ਤੁਕ ਦੇ ਉਪਰ ਆਏ ਪਾਠ ਵਿਚ 'ਸ਼ਰੀਅਤਿ' ਦੀ ਥਾਂ ਪਦ 'ਸਲਾਹਹਿ' ਆਇਆ ਹੈ । [6]ਕਪੜਾ; ਸਰੀਰ । [7]ਗੀ. ਸਿੰ. ਵਿਚ ਪਾਠ 'ਉਡੇ' ਹੈ । [8]ਕੋਇਲ ।

ਘਰੁ ਕਰੇ ਨਾ ਕਛੁ ਪੀਏ ਨ ਖਾਇ ॥ ਨੀਚਾ ਅੰਦਰਿ ਨੀਚ ਜਾਤਿ ਸਤਿਗੁਰ ਰਹੈ ਬਿਲਾਇ ॥ ੨੧ ॥ ਸੁਆਗੀ[1] ਸੁਆਗੁ ਰਚਾਇਸੀ ਫੀਟੈ ਸਗਲ ਜਹਾਨ ॥ ਨਾਨਕੁ ਗੁਰਮੁਖੁ ਉਬਰੇ ਕੋ ਸਬਦੁ ਰਤਾ ਮਨ ਗਿਆਨ ॥ ੨੨ ॥ ਗੁਰ ਚੇਲੇ ਰਹਰਾਸ ਹੈ ਅੰਤਰਿ ਦੇਖੈ ਟੋਹਿ ॥ ਸੁਆਗੀ ਹਰਿ ਪ੍ਰਭ ਹੋਇਆ ਨਾਹਿ ਮਿਲਾਵੈ ਤੋਹਿ ॥ ੨੩ ॥ ਫਿਰ ਅਜਿਤੇ ਅਰਦਾਸ ਕੀਤੀ ਸਚੇ ਪਾਤਿਸਾਹ ਕਛੁ ਫਿਰ ਇਨਾ ਜੀਆ ਕਾ ਉਧਾਰੁ ਹੋਵੈਗਾ ਕਿ ਨਾ ॥
੧੧੪ (ਅ) ਤਾ ਫਿ/ਰ ਬੋਲਣਾ ਹੂਆ ॥ ਸਲੋਕ ॥ ਲਾਖ ਕਰੋੜੀ ਛਿਨਵੈ ਬੀਸ ਕਰੋੜੀ ਜੀਉ ॥ ਤਾ ਕਉ ਨਰਕ ਭੁੰਚਾਈਐ ਲਾਗੇ ਅੰਕ ਕਾ ਸੀਉ ॥ ੨੪ ॥ ਹੁਕਮੁ ਹੋਆ ਧਰਮੁ ਰਾਇ ਕਉ ਕਾਢਹੁ ਨਰਕ ਨਿਵਾਸੁ ॥ ਏਨਾ ਜੀਆ ਸਤਿਗੁਰ ਨਹੀ ਭੇਟਿਆ ਕਰਹਿ ਬ੍ਰਹਮੇ ਕੀ ਆਸ ॥ ੨੫ ॥ ਤਾ ਕਉ [2]ਖੇਲੁ ਖਿਲਾਈਐ[2] ਏਹ ਦਾਣੇ ਪਾਣੀ ਕਾ ਜੀਉ ॥ ਮਾਇਆ ਮਮਤਾ ਮੋਹਣੀ ਤਾ ਸਿਉ ਲਾਗੈ ਲੀਉ[3] ॥ ਕਹੁ ਨਾਨਕੁ ਆਸ ਨ ਪੂਰੀਆ ਫਿਰ ਨਰਕ ਸਿਧਾਰਿਹਿਗੇ ਜੀਉ ॥ ੨੬ ॥ ਭਗਤਾ ਨੂੰ ਆਗਿਆ ਭਈ ਲਾਹਾ ਲੇਹੁ ਅਮੋਲੁ ॥ ਆਏ ਜਗ ਮਹਿ ਸਾਧ ਜਨ ਨਾਮੁ ਅਜਾਚੀ ਤੋਲੁ ॥ ੨੭ ॥ ਦੀਵਾ ਸਬਦੁ ਜਲਾਇਆ ਖਰਪੈ ਖਰਪੈ ਬੰਧ ॥ ਗੁਰੂ ਸਬਦੁ ਤੇ ਬੀਛੜੈ ਕੂੜ ਕਮਾਵਹਿ ਅੰਧ ॥ ੨੮ ॥ ਕਾਮ ਕਸਉਟੀ
੧੧੫ (ੳ) ਹਥਿ ਕਰਿ ਸੰਗਿ/ ਤ੍ਰਿਆ ਸਿਉ ਮੋਹੁ ॥ ਨਾਨਕੁ ਕੂਕ ਸੁਣਾਇਆ ਨਾ ਮਿਲਿਆ ਪ੍ਰਭ ਉਹ ॥ ੨੯ ॥ ਫੇਰ ਅਜਿਤੇ ਅਰਦਾਸ ਕੀਤੀ ਸਚੈ ਪਾਤਿਸਾਹ ਛਿਨਵੈ ਕਰੋੜੀ ਕਾ ਬੀਜੁ ਜਿਥੋ ਕਢਿਆ ਸਾ ਤਿਥਾਊ ਪਾਇਆ ॥ ਤੇਰਾ ਸਬਦੁ ਸਾਖੀ ਪੜਦੇ ਸੇ ਗਾਵਦੇ ਸੁਣਦੇ ਸੇ ਕਛੁ ਇਨਾ ਹਥਿ ਆਇਆ ਕਿ ਨਾ ॥ ਤਾ ਬੋਲਿਣਾ ਹੂਆ ॥ ॥ ਸਲੋਕੁ ॥ ਹੈ ਬਬੇਕੁ ਏਕੁ ਨਹੀ ਦੀਸੈ ਦੀਸੈ ਕਪਟ ਭਗਤਿ ॥ ਰਾਗੁ ਪਾਇ ਰਾਗਨੀ ਗਾਵਹਿ ਕਿਸੈ ਨ ਆਵੈ ਗੁਰ ਕੀ ਮਤਿ ॥ ਸਰਮੁ ਪਾਹ ਅੰਤਰਿ ਲੈ ਧਾਰੇ ਜੀਵਨ ਕੀ ਇਹਿ ਗਤਿ ॥ ਕਹੁ ਨਾਨਕੁ ਪ੍ਰਭ ਅਗਮ ਅਗੋਚਰ ਪਹੁਚੈ ਕਵਨਿ ਸਕਤੁ ॥ ੩੦ ॥ ਤਾ ਬੋਲਣਾ ਹੂਆ ਬਚਾ ਘਰਿ ਘਰਿ ਮੰਜੀਆ ਪਾਇ ਬਹਨਿਗੇ ਪਰੁ ਜੀਆ ਕੇ ਬਾਬੁ ਏਹੁ ਹੋਣੀ ਹੈ ॥
੧੧੫ (ਅ) ਸਲੋਕ ॥ ॥ ਪਦ ਨਿਰਬਾਣ ਭਏ ਬਿਹੰਗਮ ਦੇਖ ਦੇਖ ਬਿਗ/ਸਾਈ ॥ ਬਾਧੇ ਮੋ ਮਾਇਆ ਕੀ ਫਾਧੀ ਰਖੈ ਗੁਰ ਗੁਰਹਾਈ ॥ ੩੧ ॥ ਚਕਨਾ ਚੂਰ ਕਰੇ ਗੁਰ ਪੂਰਾ ਲੇਖੁ ਨ ਮੇਟਿਆ ਜਾਈ ॥ ਮੁਸਲਮਾਨਾ ਸਿਫਤ ਸਰੀਅਤਿ ਸਚੈ ਕੀ ਵਡਿਆਈ ॥ ਕਹੁ ਨਾਨਕੁ ਧੁੰਧੂਕਾਰ ਵਰਤੈ ਅਲਹੁ ਅਗਮ ਖੁਦਾਈ ॥ ੩੨ ॥ ਸਚੈ ਪਾਤਿਸਹ ਤੇਰਾ ਕੋਈ ਸਾਧੂ ਆਖੀਦਾ ਕਛੁ ਉਸ ਨੂੰ ਮਿਲਿਆ ਫਲ ਹੈ ਕਿ ਨਾਹੀ ॥ ਤਾ ਬੋਲਣਾ ਹੂਆ ॥ ਸਲੋਕ ॥ ॥ ਉਪਜੀ ਪ੍ਰੀਤ ਰੀਤ ਮਨਿ ਉਪਜੀ ਭਏ ਦਿਆਲ ਗੁਸਾਈ ॥ ਸਾਗਰ ਮਹਿ ਬੂੰਦ ਬੂੰਦ ਮਹਿ ਸਾਗਰੁ ਜਲ ਉਪਜੇ ਜਲਹਿ ਸਮਾਈ ॥ ੩੩ ॥ ਤੂਟੇ ਪੰਖ ਪਾਤਿ ਜਿਉ ਤੂਟੈ ਤੂਟੈ ਤਰਵਰ ਡਾਲੀ ॥ ਕਹੁ ਨਾਨਕੁ ਜਦਿ ਜੁਗੁ ਉਲਟਾਨਾ ਸਾਧੂ ਭਏ ਸੁਆਲੀ ॥ ੩੪ ॥ ਪਰੁ ਬਚਾ ਇਨਾ ਜੀਆ ਦਾ ਆਵਾਗਉਣੁ ਨਾਹੀ ਮਿਟਦਾ ॥ ॥
੧੧੬ (ੳ) ਸਲੋਕੁ ॥ ॥ ਐਸਾ ਪਾਸਾ/ ਢਾਲਸੀ ਦਰ ਦੀਵਾਨ ਅਭਗ ॥ ਨਉ ਤਨ ਜਾਮੇ ਪਹਰ ਕੇ ਭਏ ਅਲਖ ਅਲਗੁ ॥ ੩੫ ॥ ਇਕੁ ਕਚੇ ਇਕ ਪਕਿਆ ਗੁਰਮੁਖਿ ਭਏ ਨਿਹਾਲ ॥ ਤੂਟਨਿ ਸੇਈ ਨਾਨਕਾ ਜਿ ਤੋੜੈ ਆਪਿ ਦਇਆਲ ॥ ੩੬ ॥ [4]ਪਲੁ ਉਪਜੈ ਪਲ[4] ਖਿਸੈ ਤਾ ਕੇ ਰੋਮ ਰੋਮ ਪਰਗਾਸੁ ॥ ਭੇਜੇ ਆਏ ਪਾਰਬ੍ਰਹਮ ਕੇ ਮਤੁ ਕੋ ਹੋਵੈ ਤੁਮਰਾ ਦਾਸੁ ॥ ੩੭ ॥ ਪਾਹਿ ਲਗਾਈ ਸਤਿਗੁਰੂ ਰੰਗ ਚਲੂਲੇ ਜਗਿ ॥ ਨਾਨਕੁ ਪਕੜੀ ਓਟ ਜਨ

---

[1]ਸੁਆਂਗ ਕਰਨ ਵਾਲਾ । [2]ਗੰ. ਸਿੰ. ਵਿਚ ਪਾਠ ਲੇਖ ਲਿਖਾਈਐ ਹੈ । [3]ਲਿਵ ।
[4]ਗੰ. ਸਿੰ. ਵਿਚ ਪਾਠ 'ਬਲ ਉਪਜੈ ਨਹ ਬਲ' ਹੈ ।

ਨਾ ਪੋਹੇ ਜਮੁ ਮਗ ॥ ੩੮ ॥ ਤਾ ਅਜਿਤੇ ਅਰਦਾਸ ਕੀਤੀ ਸਚੇ ਪਾਤਿਸਾਹ ਤੇਰਾ ਬੋਲਣਾ
ਹੂਆ ॥ ਸਾਧੂ ਕੀ ਉਟ ਪਕੜੀ ਤੇ ਜਮੁ ਕੀ ਤ੍ਰਾਸ ਦੂਰ ਹੋਈ ॥ ਫੇਰ ਬੋਲਣਾ ਹੂਆ ॥
ਜਿ ਏਊ ਸਾਧੂ ਹੈ ਜੇ ਸਾਧ ਕੇ ਕਹੈ ਉਪਰ ਚਲੈ ਕਾਮ ਤੈ ਰਹਤ ਹੋਇ ਝੂਠੁ ਨ ਬੋਲੇ ਪਰ
ਨਿੰਦਾ ਨ ਕਰੈ ॥ ਤਾ ਸਾਧੂ ਅਪਨਾ ਬਚਨੁ ਖੁਸਿ ਲੈਦਾ ਨਾਹੀ ॥/॥ ਸਲੋਕੁ ॥ ਅਮਰ ੧੧੬ (ਅ)
ਬਚਨ ਗੁਰਦੇਵ ਕੇ ਜਿਹ ਜਨ ਰਿਦੈ ਸਮਾਹਿ ॥ ਮੁਕਤਿ ਜੁਗਤਿ ਹਰਿ ਮਾਲ ਧਨ ਜੁਗਾ
ਜੁਗੰਤਰਿ ਖਾਹਿ ॥ ੩੯ ॥ ਸਚੇ ਪਾਤਿਸਾਹ ਖੁਸੀ ਕਰਣੀ ਗਲਾ ਬਹੁਤੁ ਕੀਤੀਆ ਹੈਨ ॥
ਬਾਬੇ ਕਹਿਆ ਬਚਾ ਏਹ ਗਲਾ ਨਾਹੀ ਗੁਰਮਤਿ ਹੈ ਜੋ ਜੀਆ ਕਰਿ ਕੇ ਪੜੈ ਸੁਣੈਗਾ
ਸੋ ਮੁਕਤਾ ਹੋਵੈਗਾ ॥ ਫੇਰ ਨਾਹੀ ਇਸੁ ਬਾਤ ਵਿਚ ॥ ॥ ਵਾਹੁਗੁਰੂ ॥ ਵਾਹੁਗੁਰੂ ॥
॥ ਵਾਹੁਗੁਰੂ ॥ ਵਾਹੁਗੁਰੂ ॥ ਸਾਖੀ ਸੰਪੂਰਨ ਹੋਈ ॥ ੨੭ ॥ ਸਾਖੀ ਹੋਰ ਚਲੀ ॥

**ਬਾਬਾ ਅਚਲ ਗਇਆ ॥**/ ਤਬ ਸਿਵਰਾਤਿ ਆਈ ਤਬ ਸਿਧਾ ਕਾ ਮੇਲਾ ਅਚਲ ੧੧੭ (ੳ)
ਹੋਇਆ ॥ ਤਾ ਬਾਬਾ ਨਾਨਕੁ ਬੋਲਿ ਉਠਿਆ ॥ ਜਿ ਬਚਾ ਅੰਗਦਾ ਚਉਰਾਸੀ ਸਿਧਾ
ਕਾ ਮੇਲਾ ਹੈ ॥ ਅਚਲ ਚਲਹੁ ਸਿਧਾ ਨਾਲਿ ਗੋਸਟ ਕਰਹੁ ॥ ਜੀ ਪਾਤਿਸਾਹ ਭਲਾ
ਹੋਵੈ ॥ ਤਬ ਗੁਰੂ ਬਾਬਾ ਅਚਲ ਆਇਆ ॥ ਅਗੇ ਭਗਤੀਏ ਭਗਤਿ ਕਰਦੇ ਸੇ ॥ ਉਨਾ
ਦਾ ਲੋਟਾ ਕਿਨੈ ਛਪਾਇ ਘਤਿਆ ਸੀ ॥ ਏਥੇ ਸਾ ਲੋਟਾ ਏਥੇ ਸਾ ਲੋਟਾ ਪਏ ਕਰਨਿ ॥ ਤਾ
ਬਾਬੇ ਦੇ ਚੇਲੇ ਦੇ ਮੁਹਹੁ ਨਿਕਲਿ ਗਇਆ ਜਿ ਤੁਸੀ ਸਿਧ ਏਵੇ ਅਖਾਇਦੇ ਹਹੁ ਜਿ ਲੋਟਾ
ਭੀ ਨਾਹੀ ਲਹਿ ਹੰਘਦੇ[1] ॥ ਤਾ ਉਨੀ ਸਿਧੀ ਆਖਿਆ ਜਿ ਅਸੀ ਤਾ ਨਾਹੀ ਲਹਿ
ਸੰਘਦੇ ਪਰੁ ਨਾਨਕੁ ਪੰਥੀਹਉ ਤੁਸੀ ਹੀ ਲਹਿ ਦੇਹੁ ॥ ਉਹ ਬਾਬੇ ਦਾ ਸਿਖੁ ਬਾਬੇ ਦੀ
ਤਰਫ ਝਾਕਿਆ ॥ ਬਾਬੇ ਆਖਿਆ ਜਿ ਵੇਖ ਬਚਾ ਦੇਖ ਦੇਹ ਗੜਵਾ ॥/ ੧੧੭ (ਅ)

ਚਿਤ੍ਰ ੨੭
ਅਚਲ ਵਟਾਲੇ ਇਕ ਸਰੋਵਰ ਦੇ ਕੰਢੇ ਕੁਝ ਸਿੱਧ ਬੈਠੇ ਹਨ ।
ਕੋਲ ਹੀ ਬਾਬਾ ਤੇ ਮਰਦਾਨਾ ਬੈਠੇ ਹਨ;
ਗੋਸਟ ਚਲ ਰਹੀ ਹੈ ।

/ਉਹੁ ਜਿ ਪਇਆ ਜਿਥੈ ਧਰਿਆ ਸਾ ਲੋਟਾ ਉਥਉ ਉਨਿ ਗੜਵਾ ਆਨਿ ਦਿਤਾ ॥ ੧੧੮ (ੳ)
ਸਿਧ ਹੈਰਾਨ ਹੋਇ ਗਏ ॥ ਤਾ ਭਾਗਰ[2] ਨਾਥੁ ਬੋਲਿਆ ਜਿ ਨਾਨੁਕ ਘਿਉ ਸਾ ਪਰੁ ਫੂਲੁ
ਸੜਿ ਗਇਅਉਸੁ ॥ ਵਿਗੜ ਗਇਆ ॥ ਤਾ ਗੁਰੂ ਬਾਬਾ ਬੋਲਿਆ ਜਿ ਭਾਗਰ ਨਾਥ ਤੇਰੀ
ਮਾਉ[3] ਕੁਚਜੀ ਸੀ ਜਿਸੁ ਥਾਵਹੁ ਫੂਲੁ ਸੜਿ ਗਇਆ ॥ ਭਾਡਾ ਹਛਾ ਕਰਿ ਨ ਜਾਤੋਨੁ ॥
ਤਾ ਘਿਉ ਦਾ ਫੂਲੁ ਸੜਿ ਗਇਆ ॥ ਜੇ ਸੰਜਮ[4] ਕਰਹੁ ਤਾ ਘਿਉ ਸਵਾਰਹੁ ॥ ਸੰਜਮ
ਬਾਝਹੁ ਘਿਉ ਸੜੇ ਕਿ ਨਾ ॥ ਤਾ ਭਾਗਰ ਨਾਥੁ ਆਖਿਆ ਜਿ ਨਿਕਾਲਿਆ ਚਾਹੀਐ ਘਿਉ
ਜਿ ਨਿਕਾਲੇ ਸੋ ਕਿਸੁ ਸੰਜਮਿ ਨਿਕਾਲੇ ॥ ਮਖਣ ਕਉ ਮਧਾਨਾ ਚਾਹੀਐ ਨੇਤ੍ਰੇ ਕੇ ਸਾਥਿ
ਲਕੜੀ ਕੀ ਈਟੀ ਚਾਹੀਐ ॥ ਮਥਨਿਹਾਰਾ ਚਾਹੀਐ ॥ ਮਥਨਿਹਾਰਾ ਮਨੁਖੁ ਮਥੈ ਸੋ ਕਿਤ
ਸੰਜਮਿ ਮਥੇ ॥ / [5]ਇਹੁ ਮਨੁ ਈਟੀ ਹਾਥਿ ਕਰੈ ਫੁਨ ਨੇਤ੍ਰੀ ਨੀਦ ਨ ਆਵੈ ॥ ਰਸਨਾ ੧੧੮ (ਅ)
ਨਾਮੁ ਜਪੈ ਤਬ ਮਥੀਅਲੈ ਇਤ ਬਿਧਿ ਅੰਮ੍ਰਿਤੁ ਪਾਵੈ ॥ ਤਿਸ ਕਾ ਪਰਮਾਰਥੁ ॥ ਈਟੀ
ਕੀ ਨਿਆਈ ਮਨੁ ਪਕੜ ਰਾਖੈ ਹਥਿ ਮਹਿ ਲਿਆਵੈ ਛੁਟਕਣੇ ਨ ਦੇਇ ॥ ਨੇਤ੍ਰਾ ਕੀ

---

[1]ਸੰਘਦੇ, ਸਕਦੇ । [2]ਸ਼ੁੱਧ ਪਾਠ 'ਭੰਗਰ' ਹੈ । [3]ਮਾਂ, ਭਾਵ ਗੁਰੂ । [4]ਵਿਧੀ । [5]ਇਹ ਤੁਕ ਰਾਗ ਸੂਹੀ, ਮਹਲਾ ੧, ਚਉਪਦੇ ਘਰੁ ੧ ਵਿਚੋਂ ਹੈ । ਪੂਰੇ ਸ਼ਬਦ ਦੇ ਪਾਠ ਲਈ ਦੇਖੋ ਅਗੇ, ਪੰਨਾ ੯੬ ।

ਨਿਆਈ ਜਸੁ ਸੁਨੇ...ਨੇਤ੍ਰਾ ਕਾ ਕਰੈ ॥ ਇਨਹੁ ਨੇਤ੍ਰਹੁ ਨੀਦ ਨ ਆਵੈ ॥ ਮਾਧਾਨੀ ਕੀ ਨਿਆਈ ਜਿਹਵਾ ਕਰੈ ਮਟਕੀ ਕੀ ਨਿਆਈ ਮੁਖੁ ਕਰੈ ਅਰੁ ਜਿਹਵਾ[1] ਮਾਧਾਨੀ ਕੀ ਨਿਆਈ ਫੇਰਦਾ ਰਹੈ ॥ ਫੇਰੇ ਕਿਸੁ ਵਸਤੁ ਪਰ ॥ ਰਾਮੁ ਰਾਮੁ ਰਾਮੁ ਰਾਮੁ ਰਾਮੁ ਰਾਮੁ ਰਾਮੁ ਰਾਮੁ ਰਾਮੁ ਰਾਮੁ ਰਾਮੁ ਰਾਮੁ ਦਿਨੁ ਰੈਨ[2] ਕਰਤਾ ਰਹੈ ॥ ਤਉ ਇਉ ਅੰਮ੍ਰਿਤੁ ਨਿਕਸੈ ਜਿਉ ਉਤ ਸੰਜਮੁ ਮਖਣੁ ਦਹੀ ਤੇ ਨਿਕਸਿਆ ॥ ਤਿਉ ਇਸ ਤੇ ਅੰਮ੍ਰਿਤ ਨਾਮੁ ਨਿਕਸਿਆ ॥ ਇਤ ਸੰਜਮੁ ਕਰਿ ਕਰਿ ਜਦਿ ਇਤਨੇ ਸੰਜਮਿ ਹੋਹਿ ਤਉ ਨਾਮੁ ਸਿਮਰਿਆ
੧੧੯ (ੳ) ਜਾਇ ॥ ਪ੍ਰਾ/ਪਤਿ ਹੋਇ ॥ ਨਾਤਰ[3] ਨ ਹੋਇ ॥ ਜੋ ਸਿਮਰਨੁ ਬੈਠਾ ਕਰੈ ਮਨੁ ਚਲਿ ਨ ਜਾਇ ਈਟੀ ਕੀ ਨਿਆਈ ਪਕੜਿ ਰਾਖੈ ਨੇਤ੍ਰੀ ਨੀਦ ਨ ਆਵੈ ॥ ਸਿਮਰਨੁ ਕਰਤੀ ਜਿਹਵਾ ਰਾਮੁ ਰਾਮੁ ਹਰਿ ਗੁਣ ਗਾਵਤੀ ਪੜਤੀ ਰਹੈ ਤਉ ਮਖਣੁ ਨਿਕਸੈ ਇਤ ਸੰਜਮੁ ਕਰਕੇ ॥ ਬਾਬੇ ਰਾਗੁ ਸੂਹੀ ਵਿਚ ਸਬਦੁ ਬੋਲਿਆ ॥ ॥ ਰਾਗ ਸੂਹੀ ॥ [4]**ਭਾਡਾ ਧੋਇ ਬੈਸ ਧੂਪ ਦੇਵਹੁ ਤਉ ਦੂਧੇ ਕਉ ਜਾਵਹੁ ॥ ਦੂਧ ਕਰਮੁ ਫੁਨਿ ਸੁਰਤਿ ਸਮਾਇਣੁ ਹੋਇ ਨਿਰਾਸੁ ਜਮਾਵਹੁ ॥ ੧ ॥ [5]ਮੇਰੇ ਜੀਆ [5]ਜਪਹੁ ਤ ਏਕੋ ਨਾਮਾ ॥ ਅਵਰ ਨਿਰਾਫਲ ਕਾਮਾ ॥ ਰਹਾਉ ॥ ਏਹ ਮਨੁ ਈਟੀ ਹਾਥਿ [6]ਕਰੇ ਵਹੁ ਨੇਤ੍ਰੀ[6] ਨੀਦ ਨ ਆਵੈ ॥ ਰਸਨਾ ਰਾਮੁ[7] ਜਪੈ[8] ਤਦਿ[9] ਮਥੀਐ ਇਤ[10] ਬਿਧਿ ਅੰਮ੍ਰਿਤੁ ਪਾਵੈ[11] ॥ ੨ ॥ [12]ਇਹ ਮਨੁ ਸੰਪਟੁ[12]**
੧੧੯ (ਅ) **ਸਤਿਸਰਿ ਨਾਵਣੁ ਭਾਵਣੁ ਪਾਤੀ ਤ੍ਰਿਪਤ ਕਰੈ ॥ ਪੂਜਾ ਪ੍ਰਾਨ ਸੇਵਕੁ ਜੇ ਸੇਵੇ ਇ/ਤ[13] ਬਿਧ ਸਾਹਿਬ ਰਮਤ[14] ਰਹੈ ॥ ੩ ॥ ਕੇਤੈ[15] ਕਹੈ ਕਹੇ ਕਹਿ ਜਾਵਹਿ ਤੁਮ ਸਿਰ ਅਵਰੁ ਨ ਕੋਈ ॥ ਭਗਤਿਹੀਣ ਨਾਨਕੁ ਜਨ ਜੰਪੈ ਹਉ ਸਾਲਾਹੀ ਸਚਾ ਸੋਈ ॥ ੪ ॥** ॥ ਤਿਸ ਕਾ ਪਰਮਾਰਥੁ ॥ ਏਹੁ ਜੋ ਮਾਨੁਖੁ ਠਾਕੁਰੁ ਪੂਜਤਾ ਅਰੁ ਪੂਜਾ ਸਾਲਗਿਰਾਮ[16] ਕੀ ਕਰਤੇ ਹੈ ॥ ਸਾਲਗਿਰਾਮੁ ਲਿਆ ਸੰਪਟ ਮਹਿ ਰਾਖਿਆ ਅਰੁ ਨਾਵਾਇਆ ਬੈਠਾਇਆ ॥ ਅਰੁ ਆਗੈ ਪਾਤੀ[17] ਫੂਲ ਚੜਾਏ ॥ ਇਸ ਤੇ ਠਾਕਰੁ ਪਾਇਆ ਚਾਹਤੇ ਹੈ। ਧੰਨੇ ਅਰੁ ਨਾਮੇ ਕੀ ਨਿਆਈ ॥ ਜੋ ਉਨਹੁ ਭੀ ਇਸ ਹੀ ਸਾਲਗਿਰਾਮੁ ਤੇ ਪਾਇਆ ਹੈ ॥ ਹਮ ਭੀ ਪਾਵਹਿ ॥ ਉਨਾ ਤਉ ਏਕ ਦਿਨ ਮਹਿ ਪਾਇਆ ਥਾ। ਅਰੁ ਏਹੁ ਜੋ ਹੈ ਸੰਸਾਰੁ ਜੁਗ ਜੀਵਨ ਮਹਿ ਨਾਹੀ ਪਾਵਤੇ ਹੈ ॥ ਜਿ ਨਾਹੀ ਪਾਵਤੇ ਸੋ ਕਿਉ ਨਾਹੀ ਪਾਵਤੇ ਕਹੈ ਉਇ
੧੨੦ (ੳ) ਸੰਜਮਿ ਨਾਹੀ ਜਿਤ ਸੰਜਮ ਉਨਾ ਪਾਇਆ ਥਾ ॥ ਕਹੈ ਉਹੁ ਸੰਜਮੁ ਕ/ਉਣੁ ਹੈ ਜਿਤ ਉਨਾ ਪਾਇਆ ਥਾ ॥ ਕਹੈ ਏਹ ਸੰਜਮਿ ਹੈ ॥ ਮਨੁ ਸੰਪਟੁ ਕਰੈ ਇਸ ਮਹਿ ਚਾਕਰੁ ਰਾਖੈ ਸਤਿ ਕੇ ਘਰਿ ਰਹੈ ਸਚੁ ਬੋਲੈ ਇਸੁ ਸਤਿ ਕੇ ਘਰਿ ਮਹਿ ਇਸਨਾਨ ਕਰੈ ਅਰੁ ਜਿ ਪਾਤੀ ਫੂਲ ਚੜਾਵਤਾ ਹੈ। ਇਸ ਪਾਤੀ ਕੀ ਠਉਰ ਭਾਵਣੀ ਭਲੀ ਕਰੈ ॥ ਏਹ ਪਾਤੀ ਚੜਾਵੈ [॥] ਤਬ ਪੂਜਾ ਜਿ ਕਰਤਾ ਹੈ ਸੁ ਏਹੁ ਅਪਣੇ ਪ੍ਰਾਣ ਸ੍ਰੀ ਕ੍ਰਿਸਨ ਪ੍ਰੇਮ ਅਰਪੈ ਏਹੀ ਪ੍ਰਾਨ ਪੂਜਾ ਚੜਾਵੈ ॥ ਤਉ ਜੋ ਸਰਬ ਪੁਰਖੁ ਹੈ ਸੋ ਇਸ ਆਗੇ ਅਧੀਨੁ ਹੋਵੈ ਸਦਾ ਸਦਾ ਸਦਾ ਸੰਗੀ ਸਹਾਈ ਹੋਵੈ ॥ ਪ੍ਰਾਣੀ ਕਛੁ ਜਿ ਤੁਮ ਅਵਰ ਨਾਮੁ ਬਿਨ ਸਿਮਰਤੇ ਹੋ ਸੋ ਸਭੁ ਬਾਦਿ ਹੈ ॥ ਇਕੋ ਨਾਮੁ ਸਿਮਰਹੁ ॥ ਅਵਰ ਜੋ ਕਰਮ ਹੈ ਸੋ ਸਭ ਬਿਰਥੇ ਬਿਨਾ ਰਾਮੁ ਨਾਮੁ ਤੇ ॥ ਤਾ ਫਿਰ ਭੰਗਰ ਨਾਥੁ ਬੋਲਿਆ [॥] ਪੁਕਾਰ ਕੀਤੀ ਫਿਟੁ ਵੇ ਨਾਨਕੁ

[1]ਜੀਭ, ਰਸਨਾ। [2]ਰਾਤ। [3]ਨਹੀਂ ਤਾਂ। [4]ਇਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੭੨੮ ਉਤੇ ਦਿਤਾ ਹੋਇਆ ਹੈ ਤੇ ਪਾਠਾਂਤਰ ਇਸ ਪ੍ਰਕਾਰ ਹਨ : [5]ਜਪਹੁ, [6]ਕਰਹੁ ਫੁਨਿ ਨੇਤ੍ਰਉ, [7]ਨਾਮੁ, [8]ਜਪਹੁ, [9]ਤਬ, [10]ਇਨ, [11]ਪਾਵਹੁ, [12]ਮਨੁ ਸੰਪਟੁ ਜਿਤੁ, [13]ਇਨ, [14]ਰਵਤੁ, [15]ਕਹਦੇ। [16]ਸ਼ਾਲਗ੍ਰਾਮ ਨਗਰ ਕੋਲੋਂ ਗੰਡਕੀ ਨਦੀ ਵਿਚੋਂ ਨਿਕਲਿਆ ਗੋਲ ਪੱਥਰ, ਜਿਸ ਉਪਰ ਚਕ੍ਰ ਦਾ ਚਿੰਨ ਹੁੰਦਾ ਹੈ। ਹਿੰਦੂ ਇਸ ਨੂੰ ਵਿਸ਼ਨੂ ਦੀ ਮੂਰਤੀ ਮੰਨਦੇ ਹਨ। [17]ਪਤ੍ਰ।

ਵੇਦੀ [1]ਖੇਦੀ[ਆ][1] ਹੈ ॥ ਜਿ ਕੋਈ ਫੇਰ ਹੰਘਦਾ/ ਹੈ ਸੋ ਫੇਰਹੁ ॥ ਗੋਇ[2] ਮਾਰਿ ਲੈ ੧੨੦ (ਅ)
ਗਇਆ ॥ ਜਿ ਕੋਈ ਸਿਧ ਸਾਧਕੁ ਜੋਗੀ ਡਿਗੰਬਰ ਜਿ ਕੋਈ ਨਾਥੁ ਪੰਥੀ ਬਾਰਹੁ ਪੰਥੁ ਨਵ
ਨਾਥ ਛਿਆ ਜਤੀਆ ਵਿਚਹੁ [ਫੇਰ ਹੰਘਦੇ ਹੋ] ਤਾ ਫੇਰਹੁ ॥ ਨਾਨਕੁ ਵੇਦੀ ਖੇਦੀ[ਆ] ਹੈ॥
ਜੇ ਕੋਈ ਫੇਰ ਹੰਘਦਾ ਨਾਹੀ ਤਾ ਲੈ ਗਇਆ ॥ ਤਬ ਭੰਗਰ ਨਾਥੁ ਦੀ ਪੁਕਾਰ ਨਾਲਿ
ਚਉਰਾਸੀ ਸਿਧੀ ਨਵੀ ਨਾਥੀ ਛਿਈ ਜਤੀ ਗੁਪਤੀ ਪਰਗਟੀ ਖੇਚਰੀ[3] ਭੂਚਰੀ[4] ਬਾਵੰਜੀ ਬੀਰੀ
ਚਉਸਠ ਜੋਗਨੀ ਘੂਮਾ[5] ਖਾਧਾ ॥ ਘੂਮਾ ਖਾਇ ਕਰਿ ਸਿਰੀ ਪਰਮੇਸਰੁ ਬਾਬੇ ਨਾਨਕੁ ਪਾਸਿ
ਆਇ ॥ ਸਿਧਾ ਦੇ ਆਖੇ ਤੇ ਆਇ ਮਿਲਦੇ ਹੈਨਿ [॥] ਸਿਧ ਗੋਸਟ ਕਰਦੇ ਹੈਨਿ ਗੁਰੂ ਬਾਬੇ
ਨਾਲਿ [॥] ਹਥੀਆਰੁ ਗਿਆਨ ਕੇ ਸਮਾਲਦੇ ਹੈਨਿ ॥ ਜੋਗੁ ਊਪਰ ਲੜਾਈ ਹੋਤੀ ਹੈ ॥
ਜੋਗ ਕੇ ਹਥੀਆਰ ਗੁਰੂ ਬਾਬੇ ਲੀਏ ਹੈ ॥ ਸੂਰਾ ਹੋਇ ਸੋ ਜਿਣ ਨਿਕਲੇ ॥ / ਗੁਰੂ ਬਾਬੇ ੧੨੧ (ੳ)
ਸਾਥਿ ਹਥੀਆਰ ਪਕੜਦੇ ਹੈਨ ਸਿਧ ਕੈਸੇ ॥ ਗੁਰੂ ਬਾਬਾ ਸੂਰਾ ਕੇ ਸਿਧ ਸੂਰੇ ॥ ਪ੍ਰਥਮੇ
ਆਪੋ ਆਪਣੇ ਬਲ ਲਗੇ ਵਿਖਾਲਨਿ [॥] ਕੋਈ ਕਚੀ ਕੰਧ ਦਉੜਾਏ ਕੋਈ ਪਾਣੀ ਉਪਰ
ਖੜਾ ਵਾਉ ਨਾਲਿ ਖੜਾ ਰਹੈ ਚਲਿਆ ਜਾਇ ॥ ਕੋਈ ਮਿਰਗਾਣੀ[6] ਉਪਰ ਘਤਿ ਬਹੈ
ਕੋਈ ਮਿਰਗਾਣੀ ਚੜਿ ਉਡੈ ਕੋਈ ਤਾਰੇ ਤੋੜੇ ॥ ਅਪੁਣਾ ਅਪੁਣਾ ਬਲਿ ਲਗੇ ਵੇਖਾਲਨਿ ॥
ਤਾ ਫਿਰ ਗੁਰੂ ਬਾਬੇ [7]ਸਾਥਿ ਸਵਹੇ[7] ਹੋਏ ॥ ਜਿ ਨਾਨਕੁ ਤੂੰ ਅਸਾਨੂੰ ਕਿਛੁ ਵੇਖਾਲ ॥ ਤਾ
ਫਿਰ ਗੁਰੂ ਬਾਬੇ ਕਹਿਆ ਜਿ ਵੇਖਾਲਣਿ ਨੂੰ ਤੁਸੀ ਹੀ ਹੋਏ ਹੋ ਅਸੀ ਗਰੀਬ ਹਾ ॥ ਪਰੁ
ਤੁਸੀ ਛੁਪਹੁ ਮੈ ਢੂਢ ਕਢਾ ਕੈ[8] ਮੈ ਛਪਦਾ ਹਾ ਤੁਸੀ ਢੂਢ ਕਢਹੁ ॥ ਪਹਿਲੋ ਸਿਧ ਛਪੈ ॥
ਬਾਬਾ ਜੀ ਅੰਤਰਿ ਧਿਆਨੁ ਹੋਇ ਕੈ ਕੋਈ ਅਸਮਾਨ ਤੇ ਕੋਈ ਪਾਤਾਲ ਤੇ/ ਕੋਈ ਪੂਰਬੁ ੧੨੧ (ਅ)
ਤੇ ਕੋਈ ਪਸਚਮ ਤੇ ਕੋਈ ਉਤਰ ਤੇ ਕੋਈ ਦਛਨਿ ਤੇ ਜਿਥੇ ਜਿਥੇ ਛਪੈ ਆਹੇ ਚੋਟੀਅਹੁ
ਪਕੜਿ ਆਨਿ ਖੜੇ ਕੀਤੇ [॥] ਬਲੁ ਉਨਾ ਦਾ ਹੀਣੁ[9] ਹੋਇ ਗਇਆ ॥ ਬਾਬੇ ਆਖਿਆ
ਹੁਣਿ ਮੈ ਛਪਦਾ ਅਸਾ[10] ਤੁਸੀ ਢੂਢਹੁ ॥ ਜੇ ਤੁਸਾ ਲਧਾ ਤਾ ਅਤਿ ਭਲਾ ਨਾਤਰ ਟਕਾ
ਇਕੁ ਅਰਦਾਸੁ ਰਖਿ ਕੈ ਮਥਾ ਟੇਕਣਾ ਮੇਰਾ ਵਚਨੁ ਹੈ ਮੈ ਆਇ ਖੜਾ ਹੋਵਾਂਗਾ ॥ ਤਾ
ਬਾਬਾ ਜੀ ਚਹੁ ਚੀਜਾ ਦਾ ਜੁ ਇਸ ਕਾ ਖੰਮੀਰੁ ਹੈ। [11]ਖਾਕ ਬਾਦ ਆਬ ਆਤਸ[11] ॥
ਚਉਹਾ ਚੀਜਾ ਵਿਚ ਸਮਾਇ ਗਇਆ ॥ ਓਹੁ ਸਿਧ ਆਪਣੇ ਜੇਹਾ ਬਹੁਤੇਰੇ ਊਭ[12] ਪਤਾਲ
ਅਕਾਸ ਤ੍ਰਿਹੁ ਲੋਆ ਵਿਚ ਸਿਰ ਮਾਰਿ ਰਹੇ ਲਭਿ ਨ ਸਕਿਓ ਨੇ ॥ ਤਾ ਫਿਰ ਟਕਾ ਇਕੁ
ਅਰਦਾਸੁ ਰਖਿ ਕੈ ਪੈਰੀ ਪਏ ॥ ਬਾਬਾ ਜੀ ਜੋਤੀ ਸਰੂਪੁ ਆਇ ਹਾਜਰੁ ਹੋਇਆ ॥ / ੧੨੨ (ੳ)
ਸਲੋਕੁ ਬੋਲਿਆ ॥ ॥ ਸਲੋਕ ॥ [13]ਪਹਿਰਾ ਅਗਨ ਹਿਵੈ ਘਰੁ ਬਾਧਾ ਭੋਜਨੁ ਸਾਰ
ਕਰਾਈ ॥ ਸਗਲੇ ਦੂਖ ਪਾਣੀ ਕਰਿ ਪੀਵਾ ਧਰਤੀ ਹਕ[14] ਚਲਾਈ ॥ ਧਰਿ ਤਾਰਾਜੂ[15]
ਅੰਬਰੁ ਤੋਲੀ ਪਿਛੈ ਟੰਕੁ ਚੜਾਈ ॥ ਏਵਡ ਵਧਾ ਮਾਵਾ ਨਾਹੀ ਸਭਸੈ ਨਥ ਚਲਾਈ ॥
ਏਤਾ ਤਾਣੁ ਜਰੀ[16] ਮਨ ਅੰਦਰਿ ਕਰੀ ਭਿ ਆਖਿ ਕਰਾਈ ॥ ਜੇਵਡੁ ਸਾਹਿਬੁ ਤੇਵਡ
ਦਾਤੀ [17]ਜਿਉ ਜਿਉ[17] ਕਰੇ ਰਜਾਈ ॥ ਨਾਨਕੁ ਨਦਰਿ ਹੋਵੈ[18] ਜਿਸੁ ਉਪਰ ਸਚੁ ਨਾਮੁ
ਵਡਿਆਈ ॥ ੧ ॥ ਤਾ ਫਿਰ ਸਿਧੀ ਆਖਿਆ ਤੇਰੇ ਆਖੇ ਹੀ ਪਤੀਣੇ[19] [ਹਾਂ] ਪਰੁ ਅਸਾਨੂੰ

---

[1]ਖੈ ਕਰ ਦਿੱਤਾ (?); ਸੁਧਾਈ 'ਆਦਿ ਸਾਖੀਆਂ' ਤੋਂ ਕੀਤੀ ਹੈ। [2]ਗੇਂਦ; ਗੇਂਦ ਦੀ ਕਿਸੇ ਖੇਡ ਵਿਚ ਗੇਂਦ ਖੋਹ ਲਿਜਾਣ ਦੀ ਕ੍ਰਿਆ। [3]ਆਕਾਸ਼ ਵਿਚ ਚੱਲਣ ਵਾਲੇ; ਪੰਛੀ, ਦੇਵਤੇ ਆਦਿ। [4]ਪ੍ਰਿਥਵੀ ਉਤੇ ਵਿਚਰਣ ਵਾਲੇ ਜੀਵ। [5]ਗੁੱਸਾ। [6]ਹਿਰਨ ਦੀ ਖਲ। [7]ਸਾਮ੍ਹਣੇ। [8]ਜਾਂ। [9]ਨਸ਼ਟ। [10]ਹਾਂ। [11]ਮਿੱਟੀ, ਹਵਾ, ਪਾਣੀ ਅਤੇ ਅੱਗ। [12]ਆਕਾਸ਼। [13]ਇਹ ਸਲੋਕ 'ਵਾਰ ਮਾਝ ਕੀ' ਵਿਚ ਪੰਨਾ ੧੪੭ ਉਤੇ ਪ੍ਰਾਪਤ ਹੈ। ਪਾਠਾਂਤਰ ਇਸ ਪ੍ਰਕਾਰ ਹਨ : [14]ਹਾਕ, [15]ਤਾਰਾਜੀ, [16]ਹੋਵੈ, [17]ਦੇ ਦੇ, [18]ਕਰੇ। [19]ਯਕੀਨ ਆ ਜਾਣਾ।

ਜੋਗ ਦੀਆ ਖਬਰੀ ਦੇਹੁ ॥ ਪਰਮੇਸਰੁ ਨੂ ਤੂੰ ਕਿਉਕਰਿ ਮਿਲਿਆ ਹਹਿ ॥ ਅਸਾ ਨੂ ਪਰਮੇਸਰੁ ਦਾ ਜਸੁ ਸੁਣਾਇ ॥ ਰਾਗ ਰਾਮੁਕਲੀ ਵਿਚ ਸਿਧ ਗੋਸਟ ਬਾਬੇ ਕੀਤੀ ॥ ਉਥੋ
੧੨੨ (ਅ) ਗੋਸਟ ਕਰਕੇ ਘਰਿ/ ਆਇਆ [॥] ਉਹ ਸਲੋਕੁ ਆਖ ਕੇ ਪਰੁ ਬਹੁਤੁ ਪਛਤਾਣਾ ॥ ਕਿਤਨੀ ਮੁਦਤ ਸਿਰ ਤਲਵਾਇਆ ਹੋਇਆ ਖੜਾ ਰਹਿਆ ॥ ਤਾ ਇਕੁ ਦਿਨ ਅਵਾਜ ਗੈਬ[1] ਬੀ ਆਈ ॥ ਜਿ ਨਾਨਕੁ ਤੂੰ ਵਿਸਵਾਸੁ[2] ਮਤੁ ਕਰਿ ਕਾਈ ਮੈ ਭਾਣੀ ਸੋ ਮੈ ਤੇਰੇ ਵਿਚ ਬੋਲਿਆ ਹਾ ਅਰੁ ਬੋਲਾਗਾ ਤੂੰ ਵਿਸਵਾਸ ਮਤਿ ਕਰਿ ॥ ਸਾਖੀ ਸੰਪੂਰਨ ਹੋਈ ॥ [੨੮॥]
੧੨੩ (ੳ) ਸਾਖੀ ਹੋਰ ਚਲੀ ॥ ਬਾਬੇ ਜੀ ਕਉ ਬਾਣੀ ਆਈ ॥ /

ਚਿਤ੍ਰ ੨੮
ਬਾਬਾ ਨਾਨਕ ਨਿਰੰਕਾਰ ਅਗੇ ਅਰਦਾਸ ਕਰਦਾ ਹੈ ।
ਕੋਲ ਹੀ ਮਰਦਾਨਾ ਬੈਠਾ ਹੈ ।

੧੨੩ (ਅ) **[ਬਾਬਾ ਨਾਨਕ ਨਿਰੰਕਾਰ ਦੇ ਮਹਲ ਵਿਚ ॥]** / ਇਕ ਦਿਨ ਬਾਬੇ ਜੀ ਕਉ ਬਾਣੀ ਆਈ ਨਾਨਕੁ ਤੂ ਮੇਰੇ ਪਾਸਿ ਆਉ ॥ ਬਾਬੇ ਨਾਨਕੁ ਕਹਿਆ ਸਚੇ ਪਾਤਿਸਾਹ ਮੈ ਜਿ ਆਵਾ ਤੇਰੇ ਪਾਸਿ ਤੁਧੁ ਮੈਨੂੰ ਇਤਣੀ ਪਹੁਚਿ ਨਾਹੀ ਦਿਤੀ ॥ ਮੈ ਤੇਰੇ ਪਾਸਿ ਆਵਾ ਆਇ ਨਹੀ ਸਕਤਾ ॥ ਫੇਰ ਬਾਣੀ ਆਈ ਤੂੰ ਅਖੀ ਮੀਟੁ ਤੇਰੇ ਤਾਈ ਮੈ ਅਪਣੇ ਪਾਸਿ ਲਈ ॥ ਬਾਬੇ ਅਖੀ ਮੀਟੀਆ ਬਾਬੇ ਨੂੰ ਨਿਰੰਕਾਰ ਦੇ ਮਹਲਿ ਜਾਇ ਖੜਾ ਕੀਤਾ [॥] ਤਾ ਫੇਰ ਕਹਿਆ ਨਾਨਕੁ ਅਖੀ ਉਘਾੜ [॥] ਬਾਬੇ ਅਖੀ ਉਘਾੜੀਆ [॥] ਦੇਖੇ ਤਾ ਨਿਰੰਕਾਰੁ ਬੈਠਾ ਹੈ ਸਚਾ ਸਾਹਿਬੁ ॥ ਤਾ [ਬਾਬਾ ਬੋਲਿਆ][3] ਵਾਹ ਵਾਹ ਵਾਹ ਵਾਹ ਵਾਹ ਵਾਹ ਵਾਹ ਵਾਹ ਵਾਹ ॥ ਪਾਰਬ੍ਰਹਮ ਕਹਿਆ ਨਾਨਕ ਕਲਿਜੁਗ ਮਹਿ ਮੈ ਤੈਨੂ ਭੇਜਿਆ ਸੁ ਨਾਮੁ ਲੈਣ
੧੨੪ (ੳ) ਕਉ ਮੇਰਾ ਨਾਉ ਲੈ ਸਕੋ ਮੇਰਾ ਨਾਉ ਕਿਆ ਹੈ ॥ ਬਾਬੇ ਨਾਨਕੁ ਕਹਿਆ ਮਿਹਰਵਾ/ਨ ਉਹੁ ਮੁਖੁ ਉਹੁ ਜਿਹਬਾ ਨਾਹੀ ਤੇਰੇ ਨਾਵੇ ਦੀ ਵਡਿਆਈ ਕਰਿ ਸਕਾ ॥ ਬਾਬਾ ਨਾਨਕੁ ਸਿਫਤ ਸਲਾਹ ਵਿਚ ਬਾਣੀ ਲੈ ਉਠਿਆ ॥ ॥ ਰਾਗੁ ਸਿਰੀ ਰਾਗੁ ਵਿਚ ਸਬਦ ਕਹਿਆ ॥ ਰਾਗੁ ਸਿਰੀ ਰਾਗੁ ॥ [4]ਕੋਟਿ ਕੋਟਿ ਮੇਰੀ ਆਰਜਾ ਪਉਣ ਪਾਣੀ ਅਪਿਆਉ ॥ ਚੰਦੁ ਸੂਰਜ ਦੁਇ ਗੁਫੈ ਨ ਦੇਖੀ ਸੁਪਨੈ ਸਉਣ ਨ ਠਾਉ ॥ ਭੀ ਤੇਰੀ ਕੀਮਤਿ ਨਾ ਪਵੈ ਤੇਰਾ ਕੇਵਡ ਆਖਾ ਨਾਉ ॥ ੧ ॥ ਸਚਾ ਨਿਰੰਕਾਰ ਨਿਜ ਥਾਉ ॥ ਤਾ ਫੇਰ ਨਿਰੰਜਨ ਨਿਰੰਕਾਰ ਕਹਿਆ ਨਾਨਕੁ ਤੈ ਮੇਰੇ ਨਾਵੈ ਦੀ ਕੀਮਤਿ ਕਛੁ ਨ ਪਾਈ ਕਛੁ ਨ ਸਲਾਹਿਉ ਕਛੁ ਨ ਆਖਿਉ ॥ ਬਾਬਾ ਪਉੜੀ ਸਬਦੁ ਦੀ ਬੋਲਿਆ ॥ ਸੁਣਿ ਸੁਣਿ ਆਖਣਿ ਆਖਣਾ ਜੇ ਭਾਵੈ ਤਾ ਕਰਹਿ ਤਮਾਉ ॥ ਰਹਾਉ ॥ ਜੀ ਪਾਤਿਸਾਹੁ ਸੁਣੇ ਸੁਣਾਏ ਕਾਈ ਗਲਿ
੧੨੪ (ਅ) ਆਖ ਤੁਧੁ ਭਾਵੈ ਤਾ ਉਹੁ ਗਲਿ ਖੁਸੀ ਆਵੈ ਮੈ ਕਿ/ਆ ਜਾਣਾ ਤੇਰੇ ਨਾਵੇ ਦੀ ਸਾਲਾਹ ਜੋ ਕਿਆ ਹੈ ॥ ਪਾਰਬ੍ਰਹਮ ਕਹਿਆ ਨਾਨਕੁ ਸੁਣੇ ਸੁਣਾਏ ਦੀ ਮਤਿ ਕਿਤਣੀ ਕੁ ਆਖੀ ਤੈ ਮੇਰੀ ॥ ਨਾਨਕੁ ਕਹਿਆ ॥ ਪੰਖੀ ਹੋਵਾ ਉਡਰਾ ਸੈ ਅਸਮਾਨੀ ਜਾਉ ॥ ਜਾਦਾ ਨਦਰਿ ਨ ਆਵਹੂ ਨਾ ਕਛੁ ਪੀਆ ਨ ਖਾਉ ॥ ਮਿਹਰਵਾਨ ਤੇਰੇ ਨਾਵੇ ਦੀ ਮੇਰੇ ਬੁਤੇ ਸਾਲਾਹ ਕੀਤੀ ਜਾਦੀ ਨਾਹੀ ॥ ਤੇਰਾ ਨਾਮੁ ਐਸਾ ਹੈ ॥ ਨਿਰੰਕਾਰ ਕਹਿਆ ਨਾਨਕੁ ਉਡੇ ਤੇ ਮੇਰੇ ਨਾਵੇ

---

[1]ਗੁਪਤ (ਖੰਡਾਂ ਵਿਚੋਂ) । [2]ਚਿੰਤਾ । [3]ਸੁਧਾਈ 'ਆਦਿ ਸਾਖੀਆਂ' ਤੋਂ ਕੀਤੀ ਹੈ ।
[4]ਇਹ ਸ਼ਬਦ ਅਗੇ ਸਾਖੀ ੯ (ਗੋਸ਼ਟ ਅਬਦੁਲ ਰਹਮਾਨ ਨਾਲ) ਵਿਚ ਵੀ ਆ ਚੁਕਾ ਹੈ (ਦੇਖੋ ਪੰਨਾ ੫੩) ।

ਦੀ ਕੀਮਤਿ ਪਉਦੀ ਹੈ ॥ ਬਾਬਾ ਬੋਲਿਆ ॥ ਕੁਸਾ[1] ਕਟੀਆ ਵਾਰ ਵਾਰ ਪੀਸਣਿ ਪੀਸਾ ਪਾਇ ॥ ਅਗੀ ਸੇਤੀ ਜਾਲੀਆ ਭਸਮ ਸੇਤੀ ਰਲਿ ਜਾਉ ॥ [ਭੀ ਤੇਰੀ ਕੀਮਤਿ ਨ ਪਵੈ ਹਉ ਕੇਵਡ ਆਖਾ ਨਾਉ ॥][2] ਨਿਰੰਕਾਰ ਕਹਿਆ ਨਾਨਕੁ ਕੁਸੇ ਕਟੀਏ ਮੇਰੀ ਕੀਮਤਿ ਪਉਦੀ ਹੈ ॥ ਫਿਰ ਬਾਬਾ ਬੋਲਿਆ ॥ ਨਾਨਕੁ ਕਾਗਦ ਮਣਾ
ਲਿਖ ਪੜਿ ਬਝਨਿ ਭਾਰ ॥ ਮਸੂ ਤੋਟ ਨ ਆਵਈ ਲਿਖਣ ਪਉਣੁ ਚਲਾਇ ॥/ ਭੀ ਤੇਰੀ ੧੨੫ (ੳ)
ਕੀਮਤਿ ਨ ਪਵੈ ਤੇਰਾ ਕੇ ਵਡ ਆਖਾ ਨਾਉ ॥ ਨਿਰੰਕਾਰ ਕਹਿਆ ਨਾਨਕੁ ਤੁਧ ਨੂੰ ਮੇਰਾ ਕਰਮੁ[3] ਹੈ ਮਿਹਰ ਦੀ ਖੁਸੀ ਹੈ ਤੁਧੁ ਕਰਮੁ ਕੀਤੇ ਹੈਨ ॥ ਜਾਹ ਮੇਰਾ ਕਰਮੁ ਸਾ ਤੁਧੁ ਊਪਰ ਤਾ ਮੈ ਕਰਮੁ ਕੀਤਾ ਹੈ । ਨਾਨਕੁ ਗਲਾ ਹਰ ਕੋਈ ਕਰਦਾ ਹੈ ਕਰਮ ਸੋਈ ਕਰਦਾ ਹੈ ॥ ਜਿਸ ਕੋ ਮੇਰਾ ਨਾਉ ਐਸਾ ਕਰਿ ਜਾਤਾ ਹੈ ॥ ਤਾ ਜਾਹਿ ਮੇਰਾ ਨਾਉ ਸੁ ਤੇਰਾ ਨਾਉ ॥ ਮੇਰਾ ਨਾਉ ਗੁਰੂ ਹੈ ਤੇਰਾ ਨਾਉ ਜਗਤਿ ਗੁਰੂ ਹੋਇਆ । ਜਾਹਿ ਨਾਨਕੁ ਮੈ ਤੇਰਾ ਏਕੁ ਪੰਥੁ ਕੀਆ ਕਲਿ ਕੈ ਬਿਖੇ ਤੇਰਾ ਨਾਉ ਗੁਰੂ ਕੀਆ । ਮੇਰਾ ਨਾਉ ਸਚਾ ਪਾਤਿਸਾਹ ਤੇਰਾ ਨਾਉ ਗੁਰੂ ॥ ਨਾਨਕੁ ਕਹਿਆ ਮਿਹਰਵਾਨ ਏਹ ਬਾਤਿ ਮੈ ਸਹਿ ਨਾਹੀ ਸਕਤਾ
ਮੇਰੇ ਤਾਈ ਤੂੰ ਅਪਣਿਆ ਸੇਵਕਾ ਦੀ ਰੇਣੁ[4] ਕਰਿ [॥] ਜਿ ਤੇਰੇ ਨਾ/ਇ ਰਚੈ ਹੈ ਤਿਨ ਕੀ ੧੨੫ (ਅ)
ਮੈਨੂੰ ਪੈਰੀ ਪਾਇ ॥ ਨਾਨਕ ਜਾਹਿ ਤੇਰਾ ਪੰਥੁ ਚਲੈਗਾ ਉਨ ਕਾ ਕਹਣਾ ਪੈਰੀ ਪਵਣਾ ਸਤਿਗੁਰੂ ਹੋਇਆ ॥ ਬੈਸਨੋ ਪੰਥ ਕੀ ਬੋਲੀ ਰਾਮੁ ਕਿਸਨ ॥ ਸੰਨਆਸਿ ਪੰਥ ਕੀ ਬੋਲੀ ਇਨਮੋ ਨਰਾਇਣ । ਜੋਗੀਸਰ ਕੀ ਬੋਲੀ ਆਦੇਸ ਆਦਿ ਪੁਰਖੁ ਕਉ ॥ ਮਹਮਦੀ ਕੀ ਬੋਲੀ ਸਲਾਮਾਲੇਕ ॥ ਤੂੰ ਨਾਨਕ ਹੈ ਤੇਰਾ ਪੰਥੁ ਚਲੈਗਾ ॥ ਨਾਨਕ ਪੰਥੀ ਹੋਹਿਗੇ [॥] ਉਨ ਕੀ ਬੋਲੀ ਪੈਰੀ ਪਉਣਾ ਸਤਿ ਸਤਿਗੁਰੂ ਹੋਇਗਾ ॥ ਤੇਰੇ ਪੰਥ ਕਉ ਹਉ ਬਖਸੋਗਾ ਮੇਰੀ ਭਗਤਿ ਦਿੜਾਵਣੀ ਧਰਮੁ ਦਿੜਾਵਣਾ ॥ ਬੈਸਨੋ ਕੀ ਰਾਮਸਾਲਾ । ਜੋਗੀ ਕਾ ਆਸਣੁ ॥ ਮਹਮਦੀਉ ਕੀ ਮਸੀਤ ॥ ਤੇਰੀ ਧਰਮਸਾਲ ਹੋਇਗੀ [॥] ਤ੍ਰੂ ਵਸਤੂ ਦ੍ਰਿੜਾਵਣੀਆ ਅਪਨੇ
ਪੰਥ ਕਉ ਨਾਮੁ ਦਾਨੁ ਇਸਨਾਨੁ ॥ ਗ੍ਰਿਹਸਤ ਵਿਚ ਅਲੇਪੁ ਰਹ/ਣਾ ॥ ਨਾਨਕਾ ਗਲਿ ੧੨੬ (ੳ)
ਮੇਰੇ ਮਾਰਗੁ ਕੀ ਏਹੋ ਹੈ ਦੁਖਾਵਣਾ ਕੋਈ ਨਾਹੀ ਧਰਮ ਮਹਿ ਰਹਣਾ ਬੁਰਾ ਕਿਸੈ ਕਾ ਚਿਤਵਣਾ ਨਾਹੀ ॥ ਅਪਨਾ ਆਪੁ [5]ਬੁਝਾਵਣਾ ਲਖਾਵਣਾ[5] ਨਾਹੀ । ਸਭ ਤੇ ਆਪ ਕਉ ਨੀਚੁ ਸਦਾਵਣਾ ॥ ਸਿਮਰਨੁ ਦਾਨੁ ਇਸਨਾਨੁ ਕਰਨਾ ॥ ਸੰਜਮੁ ਕਰਣਾ ਘਾਲਿ ਕਮਾਇ ਖਾਣਾ ਮੇਰੇ ਅਰਥੁ ਦੇਣਾ ਸਤਿਵਾਦੀ ਹੋਣਾ ॥ ਝੂਠ ਬੋਲਣਾ ਨਾਹੀ ਝੂਠੀ ਭਗਤਿ ਹਉ ਰੀਝਦਾ ਨਾਹੀ ॥ ਸਚਿ ਕਉ ਮਾਨਤਾ ਹਉ ॥ ਕਪਟ[6] ਘਰਿ ਰਹਣਾ ਨਾਹੀ ਬਿਖਿਆ ਸੰਚਣੀ[7] ਨਾਹੀ ਆਇਆ ਚਲਾਇਆ [॥] ਏਕ ਮੇਰੀ ਟੇਕ ਰਖਣੀ ਅਵਰ ਟੇਕ ਦੂਰ ਕਰਣੀ ਤੁਝ ਊਪਰ ਮੇਰਾ ਕਰਮੁ ਹੈ ॥ ਤੂੰ ਸੋ ਹਉ ਹਉ ਸੋ ਤੂੰ ॥ ਜਾਹਿ ਅਪਣਿਆ
ਸੇਵਕਾ ਨੂੰ ਕਿਰਤ ਦਿੜਾਵਣੀ ॥ ਮੇਰੇ ਨਾਮੁ ਬਿਨਾ ਅਵਰ ਬੀਚਾਰ ਨਾਹੀ ਕਰਣਾ ॥/ ਬਾਬਾ ੧੨੬ (ਅ)
ਨਾਨਕ ਜੀ ਕਉ ਹੁਕਮੁ ਹੋਇਆ ॥ ਮੇਰੇ ਪਾਵ[8] ਲਾਗੁ [॥] ਬਾਬਾ ਨਾਨਕੁ ਚਰੁਨਬੰਦਨਾ ਕਰਿਕੇ ਵਿਦਾ ਹੋਇਆ ॥ ਇਸ ਜੁਗ ਕੇ ਮਾਨੁਖ ਤਾਰਣਿ ਕੀ ਨਮਿਤ ਈਹਾ ਆਇਆ ॥ ਈਹਾ ਆਇ ਕੈ ਏਹ ਰਚਨਾ ਰਚੀ ॥ ਵਾਹਗੁਰੂ ਧੰਨ ਗੁਰੂ ਕਰਨਕਾਰਨੁ ਸਮਰਥੁ ਗੁਰੂ ॥ ਜਿਸ ਕੇ ਪ੍ਰਸਾਦਿ ਨਾਮ ਦ੍ਰਿੜਿਆ ॥ ਜਗੁ ਤਾਰਣਿ ਕੀ ਨਮਿਤ ਈਹਾ ਆਇਆ ॥ ਸਗਲ ਸਾਧਾ ਕਉ ਨਮਸਕਾਰ ॥ ਗੁਰ ਗੋਵਿੰਦ ਕਉ ਨਮਸਕਾਰ ॥ ਸਾਖੀ ਸੰਪੂਰਨ
ਹੋਈ ॥ ੨੯ ॥ ਸਾਖੀ ਹੋਰ ਚਲੀ ॥/ ੧੨੭ (ੳ)

---

[1]ਦੱਭ, ਇਕ ਕਿਸਮ ਦਾ ਘਾਹ । [2]ਸੁਧਾਈ 'ਆਦਿ ਸਾਖੀਆਂ' ਤੋਂ ਕੀਤੀ ਹੈ । [3]ਬਖਸ਼ਿਸ । [4]ਧੂੜ । [5]ਜਿਤਾਣਾ, ਮਾਨ ਕਰਨਾ । [6]ਫਰੇਬ, ਛਲ । [7]ਇਕਤ੍ਰ ਕਰਨੀ । [8]ਪੈਰ ।

ਚਿਤ੍ਰ ੨੯
ਮੀਂਹ ਦਾ ਢੂੰਡਾਊ ਇਕ ਕਿਸਾਨ, ਬਾਬਾ ਨਾਨਕ ਅਤੇ ਮਰਦਾਨਾ ।
(ਮੁਨਾਫਕ ਦੇਸ ਦੀ ਸਾਖੀ)

੧੨੭ (ਅ) **ਸਾਖੀ ਇਕੁ ਰਾਜੇ ਨਾਲਿ ਹੋਈ [ਮੁਨਾਫਕ ਦੇਸ ਦੀ]** / ਸਾਖੀ ਇਕੁ ਰਾਜੇ
ਨਾਲਿ ਹੋਈ ॥ ਤਬ ਬਾਬਾ ਜੀਉ ਉਥੋ ਚਲਿਆ ॥ ਬਾਬੇ ਦੀ ਚਾਲ ਮਨਸਾ[1] ਕੀ [॥]
ਜਿਧਰ ਗਇਆ ਚਾਹੀਐ ਤਿਸ ਵਲ ਕੀ ਮਨਸਾ ਕੀਚੈ ਧਿਆਨੁ ਜੋ ਕੀਚੈ ਉਥੈ ਥਾਇ ਜਾਇ
ਖਲੋਈਐ ॥ ਤੇਹੀ ਜੁਗਤਿ ਮਰਦਾਨਾ ਡੂਮੁ ਨਾਲੇ ਰਖੀਐ [॥] ਜਿਥੈ ਆਵਨਿ ਕਿਤੇ ਦੇਸ ॥
ਤਿਥੈ ਜੋ ਕੋਈ ਫਕੀਰੁ ਕੇ[2] ਡੂਮੁ ਕੇ[3] ਮੰਗਤਾ ਜੋ ਹੋਵੈ ਸੋ ਬਾਬੇ ਜੀ ਨੂੰ ਦੇਖ ਕਰਿ ਕਛੁ
ਮੰਗਣਿ ਆਇ ਖੜੋਵੈ ॥ ਬਾਬਾ ਜੀ ਆਗਿਆ ਕਰੇ ਜਾਹਿ ਫਲਾਣੇ ਰੁਖ ਹੇਠਿ ਕਿਹੁ
ਧਰਿਆ ਹਈ ਸੁ ਜਾਇ ਲੈ ਆਵਹੁ ॥ ਉਹੁ ਜਿ ਲੈਨ ਜਾਹਿ ਸੇ ਆਖਣਿ ਜੁ ਬਾਬਾ ਬਡਾ
ਬਜੁਰਗਵਾਰੁ[4] ਹੈ ਪਰਮੇਸਰੁ ਕੀ ਦਰਗਹ ਕਾ ਮਲੁ[5] ਹੈ ॥ ਨਉ ਨਿਧਿ ਅਰੁ ਕਰਾਮਾਤਿ
ਉਸ ਕੇ ਆਗੇ ਹਥਿ ਜੋੜ ਕੈ ਖੜੀ ਹੈ ॥ ਵਾਹੁ ਵਾਹੁ ਤੇਰੀ ਕਮਾਈ ਕਬੂਲੁ ਪੜੀ
੧੨੮ (ੳ) ਹੈ ॥/ ਦੁਆਈ ਦੇਦੇ ਜਾਨਿ ॥ ਸਭ ਲੋਕੁ ਹੈਰਾਨ ਰਹਨਿ ਵਡਾ ਫਕੀਰੁ ਹੈ ਵਡਾ ਭਗਤਿ
ਹੈ ॥ ਵਡਾ ਤਪੀਸਰ ਹੈ ਪਰਮੇਸੁਰ ਕੀ ਦਰਗਹੁ ਕਬੂਲੁ ਪੜਾ ਹੈ [॥] ਕਲਿਜੁਗ ਮਹਿ
ਐਸਾ ਭਗਤੁ ਕੋਈ ਨਾਹੀ ਹੂਆ ਵਡਾ ਸਾਹਿਬ ਕਾ ਪਿਆਰਾ ਹੈ ॥ ਜੋ ਬਾਬਾ ਮੁਹ ਤੇ ਕਹੈ
ਸੋ ਹੋਵੈ ॥ ਜੁ ਕੋਈ ਕਿਤੇ ਅਰਥੁ ਆਵੈ ਤਿਸ ਦੀ ਉਤੇ ਜੁਗਤਿ ਮਨਸਾ ਪੂਰੀ ਕੀਚੈ ॥
ਸਹਰ ਵਿਚ ਵਡਾ ਗੁਲਗੁਲਾ ਉਠਿ ਗਇਆ ॥ ਕਿ ਨਾਨਕੁ ਵੇਦੀ ਐਸਾ ਪਰਮੇਸਰ ਕਾ
ਪਿਆਰਾ ਹੈ ॥ ਬਹੁਤੁ ਲੋਕ ਜੁੜਿ ਗਇਆ ॥ ਸੇਵਾ ਬਹੁਤੁ ਲਗੀ ਹੋਵਣਿ ॥ ਬਾਬੇ ਜੀ
ਉਥੋ ਟੁਬਕੀ ਮਾਰੀ ਹੋਰਤ ਵਿਲਾਇਤ ਜਾਇ ਨਿਕਲੇ [॥] ਜਿਧਰ ਖੁਸੀ ਆਵੈ ਤਿਧਰ
ਜਾਨਿ [॥] ਇਕੁ ਵਿਲਾਇਤ ਜੋ ਗਏ ॥ ਉਧਰ ਪਰਮੇਸਰੁ ਦਾ ਨਾਉ ਕੋਈ ਨ ਜਾਣੈ
੧੨੮ (ਅ) ਜੋ ਪਰ/ਮੇਸਰੁ ਕਉਣੁ ਹੈ ॥ ਮੁਨਾਫਕ[6] ਦੇਸ ਉਥੈ ਬਾਬਾ ਨਾਨਕੁ ਜਾਇ ਨਿਕਲਿਆ ॥
ਉਥੇ ਮੀਹਾ ਉਤੇ ਖੇਤੀ ਸੀ ॥ ਜਾ ਮੀਹੁ ਪਵੈ ਤਾ ਖੇਤੀ ਜਮਦੀ [॥] ਉਥੋਂ ਦੀ ਰਈਯਤ[7]
ਜੋ ਆਹੀ ਜਾ ਮੀਹੁ ਲੋੜੀਐ ਤਾ ਰਾਜੇ ਪਾਸਿ ਜਾਇ ਖੜੇ ਹੋਵਨਿ ॥ ਜੀ ਮੀਹੁ ਮਿਲੈ ॥
ਰਾਜਾ ਆਖੈ ਜਾਹਿ ਮੀਹੁ ਦਿਤਾ ॥ ਤਦੋ ਮੀਹੁ ਵਸੇ [॥] ਇਤੁ ਜੁਗਤਿ ਉਹੁ ਦੇਸੁ ਵਸਦਾ
ਸਾ ॥ ਬਾਬਾ ਜੀ ਵੇਖੇ ਤਾ ਪਰਮੇਸਰੁ ਨੂ ਕੋਈ ਨਾਹੀ ਜਾਣਦਾ ਰਾਜੇ ਹੀ ਨੂ ਜਾਣਦੇ ਹੈਨ ॥
ਬਾਬਾ ਉਥੈ ਜਾਇ ਬੈਠਾ [॥] ਵਸਦੀ ਤੇ ਬਾਹਰਿ ਕੋਹਾ ਦੁਹ ਤੇ ਇਕੁ ਖੇਤੁ ਸੀ ਉਥੇ
ਬਾਬਾ ਧੂਆ ਪਾਇ ਬੈਠਾ ॥ ਨਾਲਿ ਬਾਬੇ ਦੇ ਫਕੀਰ ਦਸ ਬਾਰਹ ਲੰਗੋਟੀਬੰਦ ਜਾਇ
ਬੈਠੇ ॥ ਉਜਾੜੀ ਧੂਆ ਪਾਇ ਬੈਠਾ [॥] ਫਕੀਰ ਮੁਰੀਦ ਬਾਬੇ ਨਾਲਿ ਰਹਨਿ ॥ ਜਦਿ
੧੨੯ (ੳ) ਉ/ਸ ਦੇਸ ਆਏ ਤਾ ਮੀਹ ਵਸਨਿ ਤੇ ਰਹਿ ਗਏ ॥ ਤਾ ਰਈਯਤ ਖਲਕ ਰਾਜੇ ਪਾਸਿ ਜਾਇ
ਖੜੇ ਹੋਏ ॥ ਜੀ ਮੀਹੁ ਤਾ ਨਾਹੀ ਵਸਦਾ [॥] ਰਾਜੇ ਕਹਿਆ ਵਸੇਗਾ ॥ ਉਹੁ ਫਿਰ
ਗਏ [॥] ਜਾ ਦਿਨ ਪੰਜ ਸਤਿ ਗੁਦਰੇ ਤਾ ਰਈਯਤ ਜਾਇ ਫੇਰ ਖੜੀ ਹੋਈ ਜੀ ਮੀਹੁ
ਨਾਹੀ ਵਰਸਦਾ ॥ ਰਾਜੇ ਕਹਿਆ ਜਾਹੁ ਵਰਸੈਗਾ ॥ ਹੋਰ ਦਿਨ ਦਸ ਬਾਰਹੁ ਗੁਦਰ ਗਏ
ਮੀਹੁ ਨ ਵੁਠਾ ॥ ਰਈਯਤਿ ਫਿਰ ਰਾਜੇ ਪਾਸਿ ਜਾਇ ਖੜੀ ਹੋਈ ਜੀ ਮੀਹ ਨਾਹੀ ਵਸਦਾ ॥

---

[1]ਇੱਛਾ, ਖਾਹਸ਼ । [2]ਕਿ । [3]ਕਿ । [4]ਵਡਿਆਈ ਦਾ ਪਾਤ੍ਰ । [5]ਘੁਲਾਟੀ, ਪਹਲਵਾਨ ।
[6]ਰਬ ਵਿਚ ਵਿਸ਼ਵਾਸ ਨ ਰਖਣ ਵਾਲਾ, ਨਾਸਤਿਕ । [7]ਪ੍ਰਜਾ ।

ਰਾਜੇ ਕਹਿਆ ਭਾਈ ਲੋਕੋ ਮੈ ਅਪਣੇ ਜੇਹਾ ਬਹੁਤੇਰਾ ਜੋਰੁ ਕੀਆ ਹੈ ਮੀਹੁ ਨਾਹੀ ਵਰਸਤਾ
ਹਉ ਕਿਆ ਕਰਾ ॥ ਜਦਿ ਰਾਜੇ ਏਹੁ ਜਬਾਬੁ ਕਹਿਆ ਤਾ ਰਈਜਤਿ ਨਾ ਉਮੈਦ ਹੋਇ
ਬੈਠੀ ॥ ਨ ਕੋਈ ਜੋਤੇ ਨ ਕੋਈ ਬੀਜੇ ਸਭ ਨਿ/ਰਾਸ ਹੋਇ ਬੈਠੇ ॥ ਇਕੁ ਕਿਰਸਾਣੁ ਜੁ ਥਾ ੧੨੯ (ਅ)
ਸੁ ਬਾਬੇ ਜੀ ਪਾਸਿ ਆਇ ਝੂਰਿਆ ॥ ਜਿਸ ਦੇ ਖੇਤ ਵਿਚ ਬਾਬਾ ਧੂਆ ਪਾਇ ਬੈਠਾ ਥਾ ॥
ਉਹੁ ਬਾਬੇ ਪਾਸਿ ਨਿਤੁ ਆਇ ਬੈਠਦਾ ॥ ਬਾਬਾ ਜੀ ਉਸ ਪਾਸਹੁ ਗਲਿ ਪੁਛਣਿ ਜੁ ਆਖਿ
ਵਿਖਾ ਕਿਉਕਰਿ ਗੁਜਰਦੀ ਹੈ ॥ ਬਾਬਾ ਜੀ ਅੰਤਰਿਜਾਮੀ ਪਰ ਉਸ ਦਾ ਜੀ ਉਧਰਾਏ ॥
ਉਸ ਪਾਸਹੁ ਰਾਜੇ ਕੀ ਖਬਰੁ ਪੂਛੀਐ ਇਕੁ ਦਿਨੁ ਉਹੁ ਬਾਬੇ ਪਾਸਿ ਬਹਿ ਕਰਿ ਝੂਰਿਆ [॥]
ਕਹਣਿ ਲਗਾ ਜੁ ਬਾਬਾ ਜੀ ਵਡਾ ਕਹਰੁ[1] ਹੂਆ ਜੀ ਨਗਰੀ ਸਾਰੀ ਉਜਾੜਿ ਹੋਇ
ਗਈ ਮੀਹ ਨਾਹੀ ਬਰਸਤਾ ॥ ਤਾ ਗੁਰੂ ਕਹਿਆ ਇਤੇ ਰਾਜੁ ਮੀਹੁ ਰਹਿਆ ॥ ਅਗਲੀ
ਫਸਲੀ ਕਉਣ ਵਰਸਾਇਦਾ ॥ ਤਾ ਉਨਿ ਕਹਿਆ ਜੀ ਰਾਜਾ ਵਰਸਾਇਦਾ ॥ ਬਾਬੇ
ਕ/ਹਿਆ ਹੁਣਿ ਫੇਰ ਰਾਜੇ ਪਾਸਿ ਜਾਹੋ ॥ ਉਨ ਆਖਿਆ ਜੀ ਰਾਜੇ ਪਾਸਿ ਜਾਇ ਰਹੇ ੧੩੦ (ੳ)
ਕਛੁ ਨਾਹੀ ਹੋਦਾ ॥ ਕਿਆ ਜਾਣੀਐ ਕਿਆ ਹੂਆ ॥ ਗੁਰੂ ਬਾਬੇ ਆਖਿਆ ਜੇ ਹੁਣਿ
ਪਰਮੇਸਰੁ ਸਿਮਰਹੁ ਤਾ ਮੀਹੁ ਵਸੇ ॥ ਤਾ ਉਨ ਆਖਿਆ ਜੀ ਪਰਮੇਸਰੁ ਕਿਤ ਜਾਹਿਗਾ
ਹੈ ਰਹਿਦਾ ॥ ਗੁਰੂ ਬਾਬੇ ਹਸਿ ਕਰਿ ਕਹਿਆ ਪਰਮੇਸਰੁ ਕੀ ਸਭੁ ਸ੍ਰਿਸਟ[2] ਹੈ ॥ ਰਹੰਦਾ
ਸਭਨੀ ਥਾਈ ਹੈ ਸਭ ਘਟਾ ਵਿਚ ਹੈ ਸਭਨੀ ਲੋਆ[3] ਵਿਚ ਰਹੰਦਾ ਹੈ ॥ ਜਿਥੈ ਜਿਥੈ
ਅਰਾਧੀਐ ਤਿਥੈ ਹਾਜਰੁ ਹੈ [॥] ਤਾ ਉਨ ਆਖਿਆ ਜੀ ਈਹਾ ਕੋਈ ਨਾਹੀ ਜਾਣਦਾ ॥
ਜੁ ਕੋਈ ਪਰਮੇਸਰੁ ਹੈ ॥ ਗੁਰੂ ਬਾਬੇ ਆਖਿਆ ਹੁਣਿ ਕੋਈ ਪਰਮੇਸਰੁ ਪਾਸਹੁ ਮੀਹ ਮੰਗੈ
ਤਾ ਬਰਸੈ ॥ ਤਾ ਉਨਾ ਆਖਿਆ ਜੀ ਬਿਨਾ ਦੇਖੇ ਤੇ ਕਿਉ ਕਰਿ ਜਾਣੀਐ ਪਰਮੇਸਰੁ
ਕੋਈ ਹੈ ॥ ਗੁਰੂ ਬਾਬੇ ਆਖਿ/ਆ ਦੇਖਣੇ ਗੋਚਰਾ ਨਾਹੀ ॥ ਤਾ ਉਨੀ ਆਖਿਆ ਕਿਉਕਰਿ ੧੩੦ (ਅ)
ਜਾਣੀਐ ॥ ਗੁਰੂ ਬਾਬੇ ਆਖਿਆ ਜੁ ਕੁਦਰਤਿ ਤੇ ਜਾਣੀਐ [॥] ਕਹੈ ਜੀ ਕੁਦਰਤਿ ਕਿਆ
ਹੋਦੀ ਹੈ ॥ ਗੁਰੂ ਬਾਬੇ ਆਖਿਆ ਬਚਾ ਕੁਦਰਤਿ ਏਹੁ ਹੋਈ ਹੈ ਜੁ ਏਹੁ ਤੇਰਾ ਖੇਤੁ ਹੈ ਤੂ
ਹਲੁ ਫੇਰੁ ਜਿਮੀ ਬੀਜੁ ਪਾਇ ॥ ਦਿਖਾ ਉਗਵੈਗੀ ਕੇ ਨ ਉਗਵੈਗੀ ॥ ਜੇ ਉਗਵ ਪਈ ਤਾ
ਤੂੰ ਜਾਣਹਿ ਕਿਉਜੁ ਪਰਮੇਸਰੁ ਕੋਈ ਹੈ ॥ ਅਤੇ ਜੇ ਨ ਉਗਵੇਗੀ ਤਾ ਤੂੰ ਬੀਜੁ ਕਢਿ
ਲਈ ॥ ਤਾ ਉਨੀ ਆਖਿਆ ਜੀ ਬਿਨਾ ਜਿਮੀ ਭਿੰਨੀ[4] ਤੇ ਹਲੁ ਕਿਉਕਰਿ ਲਗੇਗਾ ॥
ਗੁਰੂ ਆਖਿਆ ਲਗੇਗਾ ਤੂ ਹਲੁ ਤਾ ਆਨਿ ਵਾਹੁ ॥ ਉਹੁ ਪੈਰੀ ਪਉਦੋ ਘਰਿ ਆਇਆ [॥]
ਘਰਿ ਆਇ ਕੇ ਵਸਤੀ ਥੇ ਗਲਿ ਕੀਤੀਸੁ ॥ ਲੋਕੋ ਏਕੁ ਪਰਮੇਸਰੁ ਕਾ ਪਿਆਰਾ ਕਹਤਾ
ਹੈ ਤੁਮ ਪਰਮੇਸਰੁ ਕਾ ਨਾਉ ਲੈ ਕਰਿ ਹਲੁ ਫੇਰ/ਹੁ ਬੀਜੁ ਬੋਵਹੁ ਖੇਤੀ ਜੰਮੇਗੀ ਜਦਿ ਉਨ ੧੩੧ (ੳ)
ਏਹੁ ਗਲਿ ਕਹੀ ਤਾ ਵਸਤੀ ਦੇ ਲੋਕੁ ਉਸ ਨੂੰ ਹਾਛੁ ਹਾਛੁ ਕਰਿ ਪਏ [॥] ਕਹਿਣ ਲਗੇ ਰੇ
ਬਾਵਰੇ ਕਹੀ ਮੀਹੁ ਬਗੈਰ ਭੀ ਖੇਤੀ ਹੋਦੀ ਹੈ ॥ ਉਹੁ ਫੇਰ ਬਾਬੇ ਪਾਸਿ ਆਇਆ ॥ ਕਹਣਿ
ਲਗਾ ਜੀ ਮੇਰੇ ਤਾਈ ਲੋਕੁ ਕਹੰਦਾ ਹੈ ਜੁ ਕਦੀ ਮੀਹ ਬਗੈਰ ਖੇਤੀ ਹੋਦੀ ਹੈ [॥] ਜੇ ਕਰਿ
ਖੇਤੀ ਨ ਜੰਮੇ ਤਾ ਬੁਰੀ ਬਾਤਿ ਹੋਵੈ ॥ ਗੁਰੂ ਬਾਬੇ ਆਖਿਆ ਦਉੜ ਕੇ ਹਲੁ ਲੈ ਆਉ ॥
ਤੇਰੀ ਖੇਤੀ ਦੇ ਅਸੀ ਜਾਮਨ[5] ਅਸਾ ॥ ਉਹੁ ਜੋ ਗਇਆ ਸੋ ਹਲੁ ਲੈ ਆਇਆ ॥
ਬਾਬੇ ਜੀ ਆਗਿਆ ਕੀਤੀ ਬਚਾ ਇਕੁ ਜਣਾ ਆਗੇ ਬੀਜਤੇ ਜਾਹੁ ਇਕੁ ਜਣਾ ਪੀਛੈ
ਹਲੁ ਫੇਰਤੇ ਜਾਹੁ ॥ ਉਨੁ ਏਵੈ ਕੀਤਾ ਜਿਉ ਆਗਿਆ ਹੋਈ ॥ ਉਸ ਕੀ ਰੀਸ ਹੋਰ
ਆਇ ਪੈਰੀ ਪਇਆ [॥] ਉਸ ਨੂੰ ਭੀ ਆਗਿਆ ਹੋਈ ਬਚਾ ਤੂੰ ਭੀ ਪਰਮੇ/ਸਰ ਦਾ ੧੩੧ (ਅ)

---

[1]ਗ਼ਜ਼ਬ, ਜ਼ੁਲਮ । [2]ਰਚਨਾ । [3]ਲੋਕ, ਖੰਡ । [4]ਗਿੱਲੀ । [5]ਜ਼ਿੱਮੇਦਾਰ ।

ਨਾਉ ਲੈ ਕਰਿ ਹਲੁ ਜੋਤਿ ਖੇਤੀ ਬੀਜੁ ॥ ਜੋ ਆਵੈ ਬਾਬੇ ਪਾਸੁ ਤਿਸ ਨੂ ਈਵੈ ਆਗਿਆ ਹੋਵੈ ॥ ਜਿਤਨਾ ਪਿੰਡ ਗਿਰਾਉ ਥਾ ॥ ਤਿਤਨਿਆ ਹੀ ਹਲੁ ਫੇਰੇ ਖੇਤੀ ਬੋਈ ਫਾਰਗ ਹੋਇ ਖੜੇ ਹੋਏ ॥ ਲਗੈ ਸੇਵਾ ਬਾਬੇ ਦੀ ਕਰਣਿ ॥ ਬਾਬੇ ਆਗਿਆ ਕੀਤੀ ਬਚਾ ਪਰਮੇਸਰੁ ਨੂ ਸਿਮਰਹੁ ॥ ਸਭ ਲਗੇ ਗੁਰੂ ਗੁਰੂ ਕਹਨਿ ॥ ਜਾ ਕਿਤੜੇ ਕੁ ਦਿਨ ਗੁਜਰੇ ਤਾ ਖੇਤੀ ਉਗਵਿ ਆਈ [॥] ਰਾਜੇ ਏਹੁ ਬਾਤਿ ਸੁਣਿ ਪਾਈ [॥] ਰਾਜਾ ਭੀ ਅਤੈ ਪਰਜਾ ਭੀ ਸਭੁ ਆਇ ਬਾਬੇ ਜੀ ਕੀ ਪੈਰੀ ਪਏ॥ ਸਭਨਾ ਨੂ ਆਗਿਆ ਹੋਈ ਜੁ ਬਚਾ ਖੇਤੀ ਬੀਜਹੁ ਅਤੇ ਪਰਮੇਸਰੁ ਸਿਮਰਹੁ ॥ ਪਰਮੇਸਰੁ ਕੀ ਆਗਿਆ ਤੇ ਖੇਤ ਭਲੇ ਜੰਮੇ ਅਤੇ ਪਕੇ [॥] ਬਾਬੇ ਜੀ ਕੀ ਆਗਿਆ ਹੋਈ ਬਚਾ ਖੇਤ ਵਢੋ ॥ ਅਤੇ ਬੂਟੇ ਹੇਠੋ ਪਟਿ ਵੇਖੋ
੧੩੨ (ੳ) ਦਿਖਾ ਹੇਠਿ ਕਿ ਹੈ ॥ ਜਾ ਬੂ/ਟੇ ਪਟਿ ਵੇਖਣਿ ਤਾ ਹੇਠਿ ਜਿਮੀ ਦੇ ਵਡੇ ਵਡੇ ਅੰਗਿਆਰ

ਚਿਤ੍ਰ ੩੦
ਉਪਰ ਮਰਦਾਨਾ ਤੇ ਬਾਬਾ ਨਾਨਕ ਬੈਠੇ ਹਨ ।
ਹੇਠਾਂ ਤਿੰਨ ਮੁਸਲਮਾਨ ਫਕੀਰ ਖੜੇ ਹਨ ।
(ਬਾਬਾ ਮੱਕੇ ਚਲਿਆ)

੧੩੨ (ਅ) /ਹੈਨ ਸਭ ਹੈਰਾਨ ਹੋਇ ਰਹੈ ਵਾਹੁ ਵਾਹੁ ਤੇਰੀ ਕੁਦਰਤਿ [॥] ਰਾਜਾ ਭੀ ਆਇ ਪੈਰੀ ਪਇਆ ਸਿਖੁ ਹੋਇਆ ॥ ਸਭ ਨਗਰੀ ਸਿਖੁ ਹੋਈ ॥ ਗਿਰਾਇ ਗਿਰਾਇ ਧਰਮੁਸਾਲਾ ਬਸੀਆ ॥ ਸਭਨਾ ਨੂ ਬਾਣੀ ਦਾਨੁ ਕੀਤੀ ਸਭ ਲਗੇ ਗੁਰੂ ਗੁਰੂ ਕਰਨਿ ॥ ਉਸ ਦੇਸ ਕਾ ਨਾਉ ਬਾਬੇ ਜੀ ਸੁਆਲਉ ਦੇਸ ਰਖਿਆ ॥ ਨਾਮੁ ਦਾਨੁ ਇਸਨਾਨੁ ਦਿੜਾਇਆ ॥ ਜਦਿ ਬਾਬੇ ਏਹ ਦਾਨ ਕੀਤਾ ਤਦਿ ਸਭ ਨਗਰੀ ਅਚਰਜੁ ਰੂਪ ਹੋਇ ਰਹੀ ॥ ਬਾਬੇ ਜੀ ਕਹਿਆ ਚਿਤੁ ਲਾਇ ਕੇ ਪਰਮੇਸਰੁ ਅਰਾਧੁ ॥ ਇਕੁ ਮੀਹੁ ਕਿਆ ਜੋ ਕਛੁ ਤੁਸਾਡੀ ਮਨਸਾ ਹੋਸੀ ਸੋ ਪੂਰੀ ਹੋਵੈਗੀ ॥ ਤਾ ਬਾਬਾ ਜੀ ਉਥੋ ਰਵਿਆ ॥ ਬਾਬਾ ਜੀ ਰਵਦਾ ਰਹਿਆ ॥
੧੩੩ (ੳ) ਸਾਖੀ ਸੰਪੂਰਨ ਹੋਈ ॥ [੩੦ ॥] ਸਾਖੀ ਹੋਰ ਚਲੀ ॥ ਸਾਖੀ ਬਾਬੇ ਜੀ ਕੀ/

**[ਬਾਬਾ ਜੀ ਮੱਕੇ ਗਇਆ]** ਤਬ ਬਾਬਾ ਜੀ ਮਕੇ ਕੀ ਉਰ ਜਾਇ ਨਿਕਲੇ [॥] ਰਾਹ ਵਿਚ ਕਿਤਣੇ ਕੁ ਫਕੀਰ ਮਿਲੈ ਤਾ ਉਨਾ ਪੁਛਿਆ ਇਨ ਕਉ ਜੀ ਤੇਰਾ ਨਾਉ ਕਿਆ ਹੈ ॥ ਬਾਬੇ ਕਹਿਆ ਜੀ ਨਾਨਕੁ ਹੈ । ਤਾ ਉਨੀ ਕਹਿਆ ਹਿੰਦੂ ਹੈ ਕੇ[1] ਮੁਸਲਮਾਨੁ ਹੈ ॥ ਜੀ ਹਉ ਹਿੰਦੂ ਹਾ ॥ ਜਬ ਬਾਬੇ ਏਵ ਕਹਿਆ ਤਾ ਉਇ ਹਟਿ ਖੜੇ ਹੋਏ ॥ ਤਾ ਉਹੁ ਬੋਲੇ ਏ ਨਾਨਕੁ ਏਹੁ ਰਾਹੁ ਹਿੰਦੂਆ ਕਾ ਨਾਹੀ ॥ ਬਾਬੇ ਜੀ ਕਹਿਆ ਕਿਉ ਜੀ ॥ ਤਾ ਉਨੀ ਕਹਿਆ ਇਸ ਦੇਸ ਮਹਿ ਸਯਦਾ[2] ਕੀ ਪਤਿਸਾਹੀ ਹੈ ॥ ਹਿੰਦੂ ਕਉ ਮਾਰਿ ਡਾਲਤੇ ਹੈ ਜਾਣਿ ਦੇਦੇ ਨਾਹੀ ਹਮ ਡਰਤੇ ਹੈ ਤੂ ਹਮਾਰੇ ਸਾਥਿ ਨ ਚਲੁ ॥ ਜੁਦਾ ਜਾਹਿ ॥ ਤਾ ਬਾਬੇ ਕਹਿਆ ਭਲਾ ਜੀ ਹਮ ਮਕੇ ਕੀ ਜਾਰਤਿ[3] ਕਉ ਚਲੇ ਥੇ [॥] ਜਉ ਖੁਦਾਇ ਲੈ ਜਾਇਗਾ ਤਉ ਜਾਹਿਗੇ ਤੁਮ ਜਾਹੁ ॥ ਜਦਿ ਬਾਬੇ ਜੀਉ
੧੩੩ (ਅ) ਏਵ ਕ/ਹਿਆ ਤਦਿ ਉਹੁ ਚਲੈ ॥ ਬਾਬੇ ਨੂੰ ਛਡਿ ਕਰਿ ਉਹੁ ਚਲਦੇ ਰਹੇ ॥ ਬਾਬਾ ਜੀ ਬੈਠਾ ਰਹਿਆ ॥ ਬਰਸ ਦਿਨ ਕਾ ਪੈਡਾ ਥਾ ਬਰਸ ਦਿਨਾ ਪਿਛੈ ਉਹੁ ਫਕੀਰ ਜਾਇ ਪਹੁਚੇ ॥ ਜਾ ਉਹੁ ਫਕੀਰ ਜਾਇ ਦੇਖਣਿ ਤਾ ਬਾਬਾ ਜੀ ਅਗੇ ਹੀ ਬੈਠਾ ਹੈ ॥ ਉਹੁ ਫਕੀਰ ਹੈਰਾਨ ਹੋਇ ਰਹੇ [॥] ਉਇ ਲਗੇ ਕਹਣਿ ਏ ਖੁਦਾਇ ਹਮ ਪੀਛੈ ਛੋਡਿਆ ਥਾ

[1]ਕਿ । [2]ਬੀਬੀ ਫਾਤਿਮਾ ਅਤੇ ਹਜ਼ਰਤ ਅਲੀ ਦੀ ਵੰਸ਼ ਦੇ ਲੋਕਾਂ ਲਈ ਵਰਤਿਆ ਜਾਂਦਾ ਪਦ; ਨਬੀ ਦੀ ਅੰਸ ਵਿਚੋਂ ਲੋਕ । [3]ਜ਼ਿਆਰਤ, ਯਾਤ੍ਰਾ ।

ਏਹੁ ਆਗੇ ਨਿਕਲ ਆਇਆ ਏਹੁ ਕਿਆ ਤਮਾਸਾ ਹੋਤਾ ਹੈ ॥ ਤਾ ਫੇਰ ਉਨਾ ਫਕੀਰਾ
ਮਕੇ ਕੇ ਜੋ ਲੋਕ ਥੇ ਉਨਾ ਨੋ ਪੁਛਿਆ ਬਾਬੇ ਜੀ ਕੇ ਵਾਸਤੇ ॥ ਕੋ[1] ਯਾਰੋ ਏਹੁ
ਜੋ ਫਕੀਰੁ ਹੈ ਸੁ ਕੇਤੇ ਕੁ ਦਿਨਾ ਕਾ ਈਹਾ ਆਇ ਬੈਠਾ ਹੈ ॥ ਤਾ ਉਥੋ ਦੇ ਲੋਕੋ ਕਹਿਆ
ਇਸ ਫਕੀਰ ਕਉ ਬੈਠੇ ਬਰਸ ਦਿਨ ਹੂਆ ਹੈ ॥ ਤਾ ਉਨਾ ਫਕੀਰਾ ਕਹਿਆ ਏ ਖੁਦਾਇ
ਹਿਦੂ ਕਉ ਇਤ/ਨੀ ਪਹੁਚਿ ਹੈ ॥ ਬਲਿਹਾਰ ਕੀਤੇ ਤੇਰੀ ਇਨਾਇਤ[2] ਕਉ ਜੁ ਇਤਣੀ ੧੩੪ (ੳ)
ਪਹੁਚਿ ਹੈ ॥ ਹਿੰਦੂ ਕਉ ਦੀਈ ਹੈ ॥ ਤਾ ਉਨੀ ਰਾਹ ਕੀਆ ਗਲਾ ਕਰਿ ਸੁਣਾਈਆ ॥
ਤਾ ਮਕੇ ਕੇ ਜੋ ਲੋਕ ਥੇ ਤਿਨੀ ਕਹਿਆ ਜੁ ਏਹੁ ਹਿੰਦੂ ਨਾਹੀ ਏਹ ਦਾਨਸਮੰਦੁ[3] ਹੈ
ਨਿਮਾਜ ਪੋਸੁ ਹੈ [॥] ਈਹਾ ਜਿਤਣੇ ਲੋਕ ਹੈ ਸਭ ਇਸ ਕੇ ਪਿਛੈ ਨਿਮਾਜ ਕਰਤੇ ਹੈ ॥
ਸਭਨੋ ਕੇ ਆਗੇ ਏਹ ਨਿਵਾਜ ਕਰਤਾ ਹੈ ॥ ਤਾ ਉਨ ਫਕੀਰਾ ਕਹਿਆ ਹਮ ਕਉ ਇਵ
ਹੀ ਕਹਤਾ ਥਾ ॥ ਜੋ ਹਉ ਹਿੰਦੂ ਹਾ [॥] ਏਹ ਮੁਸਲਮਾਨੁ ਹੈ ਤਉ ਐ ਪਹੁਚਿ ਹੈ ਇਸ
ਕੀ ॥ ਹਮ ਹੈਰਾਨ ਥੀਏ ਜੋ ਹਿੰਦੂ ਕਉ ਐਸੀ ਪਹੁਚਿ ਕਹਾ ਤੇ ਹੋਈ ॥ ਬਰਸ ਦਿਨ ਬਾਬਾ
ਮਕੇ ਰਹਿਆ ॥ ਊਹਾ ਸਬਦਿ ਹੂਆ ਰਾਗੁ ਬਸੰਤ ਵਿਚ ॥ ॥ ਰਾਗੁ ਬਸੰਤ ॥[4] ਨਉ
ਸਤ ਚਉਦਹੁ ਤੀਨ ਚਾਰ ਕਰਿ ਮੂਰਤਿ[5] ਚਾਰਿ ਬ/ਹਾਲੀ ॥ ਚਾਰੇ ਦੀਵੇ ਚਹੁ ਹਥਿ ਦੀਏ ੧੩੪ (ਅ)
ਏਕਾ ਏਕੀ ਵਾਰੀ ॥ ੧ ॥ ਮਿਹਰਵਾਨ ਮਧਸੂਦਨ ਮਾਧੋ ਐਸੀ ਸਕਤਿ ਤੁਮਾਰੀ ॥
ਰਹਾਉ ॥ ਘਰਿ ਘਰਿ ਲਸਕਰ ਪਾਵਕ ਤੇਰਾ ਧਰਮੁ ਕਰੇ ਸਿਕਦਾਰੀ ॥ ਧਰਤੀ ਦੇਗ ਮਿਲੈ
ਇਕ ਵੇਰਾ ਭਾਗੁ ਤੇਰਾ ਭੰਡਾਰੀ ॥ ੨ ॥ ਨਾਸਾਬੂਰ ਹੋਵੈ ਫਿਰ ਮੰਗੈ ਨਾਰਦ ਕਰੇ
ਖੁਆਰੀ ॥ ਲਬੁ ਅੰਧੇਰਾ ਬੰਦੀਖਾਨਾ ਅਵਗਣ[6] ਪੈਰ ਲੋਹਾਰੀ ॥ ੩ ॥ ਪੂੰਜੀ ਮਾਰਿ
ਪਵੈ ਨਿਤ ਮੁਗਦਰ[7] ਪਾਪੁ ਕਰੈ ਕੁਟਵਾਰੀ[8] ॥ ਭਾਵੈ ਚੰਗਾ ਭਾਵੈ ਮੰਦਾ ਐਸੀ ਨਦਰਿ
ਤੁਮਾਰੀ ॥ ੪ ॥ ਆਦਿ ਪੁਰਖੁ ਕਉ ਅਲਹੁ ਕਹੀਐ ਸੇਖਾ ਆਈ ਵਾਰੀ ॥ ਦੇਵੀ[9]
ਦੇਵਤਿਆ ਕਰੁ ਲਾਗਾ ਐਸੀ ਕੀਰਤਿ ਚਾਲੀ ॥ ੫ ॥ ਕੂਜਾ ਬਾਂਗ ਨਿਵਾਜ ਮੁਸਲਾ ਨੀਲ
ਬਸਤ੍ਰ[10] ਬਨਵਾਰੀ ॥ ਘਰਿ ਘਰਿ ਮੀਆਂ ਸਭਨਾ ਜੀਆ ਬੋਲੀ ਅਵਰ ਤੁਮਾਰੀ ॥ ੬ ॥
ਜੇ ਤੂੰ ਮੀਰੁ ਮਹੀਪਤਿ/ ਸਾਹਿਬੁ ਕੁਦਰਤਿ ਕਵਨੁ[11] ਹਮਾਰੀ ॥ ਚਾਰੇ ਕੂਟ ਸਲਾਮ ਕਰਹਿਗੇ ੧੩੫ (ੳ)
ਘਰਿ ਘਰਿ ਸਿਫਤ ਤੁਮਾਰੀ ॥ ੭ ॥ ਤੀਰਥ ਨਾਵਣਿ[12] ਪੁੰਨ ਦਾਨ ਕਛੁ ਲਾਹਾ ਮਿਲੈ
ਦਿਹਾੜੀ ॥ ਨਾਨਕੁ ਨਾਮੁ ਮਿਲੈ ਵਡਿਆਈ ਮੇਕਾ ਘੜੀ ਸਮਾਲੀ ॥ ੮ ॥ ਤਾ ਉਥੋ
ਬਾਬਾ ਜੀ ਰਵਦਾ ਰਹਿਆ ॥ = ॥ = ॥ ਵਾਹੁਗੁਰੂ ॥ ਵਾਹੁਗੁਰੂ ॥ ਵਾਹੁਗੁਰੂ ॥
ਸਾਖੀ ਸੰਪੂਰਨ ਹੋਈ ॥ [੩੧ ॥ ਸਾਖੀ ਹੋਰ ਚਲੀ ॥]/ ੧੩੫ (ਅ)

ਚਿਤ੍ਰ ੩੧
ਗੁਰੂ ਨਾਨਕ ਅਤੇ ਕਬੀਰ ਭਗਤ । ਹੇਠਾਂ ਮਰਦਾਨਾ ਬੈਠਾ
ਰਬਾਬ ਵਜਾਂਦਾ ਹੈ ।

**ਸਾਖੀ ਬਾਬੇ ਜੀ ਕੀ ਕੰਬੀਰ ਭਗਤੁ ਨਾਲਿ ਹੋਈ ॥** /ਫਿਰ ਬਾਬਾ ਜੀ ਉਥੋ ੧੩੬ (ੳ)
ਚਲੈ ॥ ਕੰਬੀਰ ਭਗਤੁ ਨਾਲਿ ਗੋਸਟ ਹੋਈ ॥ ਕੰਬੀਰ ਵਾਚ[13] [॥] ਚਰਨਿ ਲਾਗ ਕਰਉ

[1]ਕਿ । [2]ਕ੍ਰਿਪਾ । [3]ਸਿਆਣਾ : [4]ਇਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੧੯੦-੯੧ ਉਤੇ ਪ੍ਰਾਪਤ ਹੈ । ਪਾਠਾਂਤਰ ਇਸ ਤਰ੍ਹਾਂ ਹਨ : [5]ਮੁਹਲਤਿ, [6]ਅਉਗਣ, [7]ਮੁਦਗਰ, [8]ਕੋਟਵਾਰੀ, [9]ਦੇਵਲ [10]ਰੂਪ [11]ਕਉਣ । [12]ਸਿੰਮ੍ਰਿਤਿ । [13]ਉਵਾਚ, ਬਚਨ । ਇਹ ਪ੍ਰਸ਼ਨੋਤ੍ਰੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਾਪਤ ਨਹੀਂ ਹੈ, ਤਾਂ ਤੇ ਗੁਰਬਾਣੀ ਨਹੀਂ ਕਹੀ ਜਾ ਸਕਦੀ ।

ਬੇਨਤੀ ਕੋਪੁ[1] ਨ ਕਰੀਐ ਦੇਵਾ ॥ ਅਗਮ ਅਗਾਧ ਬਿਖਮ ਪਦੁ ਕਹੀਐ ਸੋ ਪਾਈਐ
ਕਿਤ ਸੇਵਾ ॥ ਮੋਹ ਸਮਝਾਇ ਕਹੋ ਗੁਰ ਪੂਰੇ ਭਿਨਿ ਭਿਨ ਅਰਥੁ ਦਿਖਾਵੋ ॥ ਜਿਸ ਬਿਧ
ਪ੍ਰੇਮੁ ਅਭੇਦ ਪਦੁ ਪਾਈਐ ਸਾ ਬਿਧ ਦੇਹੁ ਬਤਾਵੋ ॥ ਮਨ ਬਚ ਕਰਮੁ ਕ੍ਰਿਪਾ ਕਰਿ ਦੀਜੈ
ਸਬਦ ਅਚਾਰੋ ॥ ਕਹਤ ਕੰਬੀਰ ਸੁਨਹੁ ਗੁਰ ਪੂਰੇ ਕਿਉ ਪਾਈਐ ਪ੍ਰਭੁ ਪਾਰੋ ॥ ੧ ॥
ਸਤਿਗੁਰ ਵਾਚ ॥ ਸੁਨਹੁ ਰੇ ਚੇਲਾ ਸਿਖਿਆ ਏਕ ਹਮਾਰੀ ॥ ਮਨ ਤਨ ਪਵਨੁ ਕਰਹੁ
ਜਬ ਏਕੋ ਸੁੰਨੇ[2] ਲਾਵਹੁ ਤਾੜੀ ॥ [3]ਕਰਮ ਅਕਰਮ[3] ਦੋਊ ਪਖਿ ਤਿਆਗਹੁ [4]ਸੁਰਤਿ
੧੩੬ (ਅ) ਨਿਰਤੁ[4] ਬਿਧ ਮੇਲੋ ॥ ਜਾਗ੍ਰਤਿ ਕਲਾ ਰਹੋ ਤੁਮ ਨਿਸ[5] ਦਿਨ ਸਹਜਿ ਕਲਾ/ ਮਹਿ ਖੇਲੋ ॥
ਤਜਿ ਮਾਇਆ ਨਿਰਮਾਇਲ[6] ਹੋਵਹੁ ਮਨ ਕੇ ਤਜਹੁ ਬਿਕਾਰਾ ॥ ਨਾਨਕੁ ਕਹੈ ਸੁਨਹੁ
ਕੰਬੀਰਾ ਇਤਿ ਬਿਧਿ ਮਿਲੋ ਅਪਾਰਾ ॥ ੨ ॥ ਸੁਆਮੀ ਮਾਇਆ ਪ੍ਰਬਲੁ ਜਨੁ ਤੇਰਾ ਕਿਵ
ਮਨੁ ਅਸਥਿਰੁ ਹੋਈ ॥ ਕਾਮੁ ਕ੍ਰੋਧ ਬਿਆਪਤਿ ਹੈ ਮੋ ਕਉ ਸੁਰਤਿ ਨਿਰਤਿ ਬਿਧਿ ਖੋਈ ॥
ਮਨ ਰਾਖੋ ਤਉ ਪਉਨੁ ਸਿਧਾਰੇ ਪਉਨੁ ਰਹੈ ਮਨੁ ਜਾਈ ॥ ਸੁਆਮੀ ਮਨੁ ਤਨੁ ਪਉਨੁ
ਹੋਇ ਜਬ ਏਕੋ ਸਾ ਬਿਧਿ ਦੇਹੁ ਬਤਾਈ ॥ ੩ ॥ ਆਸਨਿ ਥਿਰੁ ਕਰਿ ਬੈਠਹੁ ਪੂਤਾ
ਉਨਮਨ[7] ਧਿਆਨ ਲਗਾਵਹੁ ॥ ਭੋਜਨ ਅਲਖ ਖੰਡਤਿ ਕਰ ਨਿੰਦਾ ਕਾਮੁ ਕ੍ਰੋਧ ਜਲਾਵਹੁ ॥
ਦਹ ਦਿਸ ਧਾਵਤ ਇਕਤ ਘਰਿ ਰਾਖਹੁ ਸੁਰਤਿ ਨਿਰਤ ਰਸੁ ਪੀਜੈ ॥ ਜੋ ਅੰਤਰਿ ਸੋ
ਬਾਹਰਿ ਦੇਖਹੁ ਇਸ ਬਿਧਿ ਮਨੁ ਬਸਿ ਕੀਜੈ ॥ ੪ ॥ ਕਿਆ ਲੈ ਸੋਵਉ ਕਿਆ ਲੈ
੧੩੭ (ੳ) ਜਾ/ਗਉ ਕਿਆ ਲੈ ਰਹਉ ਉਦਾਸਾ ॥ ਕਵਨ ਅਗਨਿ ਕੀ ਧੂਈ ਤਾਪੋ ਕਵਨੁ ਮੜੀ
ਮਹਿ ਬਾਸਾ ॥ ੫ ॥ ਸੁਰਤਿ ਲੈ ਜਾਗਹੁ ਕਰਮੁ ਲੈ ਸੋਵਹੁ ਬ੍ਰਹਮੁ ਅਗਨਿ ਤੁਮ ਤਾਪੋ ॥
ਨਿਸਿ ਬਾਸਰ ਤੁਮ ਖੋਜ ਖੋਜਾਵਹੁ ਇਉ ਕਰਿ ਰਹੋ ਉਦਾਸੋ ॥ ਇਹੁ ਬੀਚਾਰ ਸੁਨਹੁ ਰੇ
ਚੇਲਾ ਇਹ ਲਛਣ ਤੁਮ ਭਾਖਹੁ ॥ ਗੁਰ ਪ੍ਰਸਾਦਿ ਸੁਰਤਿ ਜੀਆ ਰਾਖਹੁ ਸੁੰਨਿ ਮੰਡਲ
ਮਹਿ ਥਾਪਹੁ ॥ ੬ ॥ ਉਹਾ ਜਾਇ ਨ ਕਹੋ ਸੰਦੇਸਾ ਕਿਆ ਅਚਰਜੁ ਹੋਇ ਜਾਈ ॥
ਮਮ ਭੈ ਹੋਇ ਕਹਾ ਗੁਰ ਪੂਰੇ ਸਾ ਬਿਧਿ ਦੇਹੁ ਬਤਾਈ ॥ ੭ ॥ ਸਸੀਅਰੁ ਚੜਿ ਦੇਖੇ
ਤਬ ਲੋਕਾ ਤਹਾ ਚੀਟੀ ਫੇਰ ਨ ਹੋਤਾ ॥ ਨਾਨਕ ਕਹੈ ਸੁਨਹੁ ਕੰਬੀਰਾ ਇਉ ਮਿਲੈ
ਪਰਮੁ ਤਤ ਜੋਤਾ ॥ ੮ ॥ ਧੰਨੁ ਧੰਨੁ ਗੁਰੂ ਨਾਨਕੁ ਜਿਹ ਸੰਗਿ ਮੋਹਿ ਉਧਾਰੋ ॥ ਮੁਕਤਿ
੧੩੭ ( ਮਿਲਾਵਣਿ ਹਾਰੋ ॥ ਸਬਦੁ ਕੰਬੀਰ ਭਗਤੁ ਕਾ/ ਜਬ ਹਮ ਭਗਤਿ ਭਏ ਸੁਖਦੇਉ ॥
ਜਨਕ ਬਿਦੇਹ ਕੀਆ ਗੁਰਦੇਉ ਕਲਿ ਮਹਿ ਜੁਲਾਹਾ ਨਾਉਂ ਕੰਬੀਰੁ ॥ ਥਕ ਥਕਾ ਚਿਤ
ਰਹੈ ਨ ਧੀਰੁ ॥ ਬਹੁਤੁ ਭਾਤਿ ਜਬ ਸਿਮਰਨੁ ਕੀਨਾ ॥ ਤਉ ਭੀ ਏਹੁ ਮਨੁ ਚੰਚਲੁ ਨਾਹੀ
ਭੀਨਾ ॥ ਹਾਰਿ ਪਰਿਉ ਸਤਿਗੁਰੁ ਕੇ ਦੁਆਰੁ ॥ ਗੁਰ ਰਾਮੁ ਨਾਮੁ ਦੇ ਲੀਏ ਉਬਾਰੁ ॥
ਕਰ ਗਿਆਨ ਜਬ ਭਏ ਉਦਾਸੀ ॥ ਤਬ ਕਾਟੀ ਜਮੁ ਕੀ ਫਾਸੀ ॥ ਸਤਿ ਪੁਰਖੁ
ਸਤਿਗੁਰ ਤੇ ਜਾਤਾ ਗਏ ਸੁ ਸਹੰਸਾ ਪੀਰ ॥ ਜੁਗੋ ਜੁਗੋ ਗੁਰ ਨਾਨਕੁ ਜਪਿਆ ਕੀਟ
ਮੁਰੀਦੁ ਕਬੀਰ ॥ ਸੁਨਿ ਉਪਦੇਸੁ ਪੂਰੇ ਸਤਿਗੁਰੁ ਕਾ ਮਨ ਮਹਿ ਭਇਆ ਅਨੰਦੁ ॥
ਮੁਕਤਿ ਕਾ ਦਾਤਾ ਬਾਬਾ ਨਾਨਕੁ ਰੰਚਕ ਰਾਮਾ ਨੰਦ ॥ ੧ ॥ ਤਬ ਬਾਬਾ ਜੀ ਨਿਰੰਕਾਰ ਕਾ
੧੩੮ (ੳ) ਸਰੂਪੁ ਉਥੋ ਜੋ ਅੰਤਰਿਧਿਆਨੁ ਧਰਿਉ ਨੇ। ਕਰਤਾਰਪੁਰ ਆਇ/ ਨਿਕਲੇ ॥ ਕੀਰਤਨੁ
ਹੋਵੈ ਸਬਦੁ ਗਾਵੀਐ ॥ ਸਾਖੀ ਸੰਪੂਰਨ ਹੋਈ ॥ [੩੨] ॥ ਸਾਖੀ ਹੋਰ ਚਲੀ ॥ ਸਾਖੀ [॥]

---

[1]ਗੁੱਸਾ। [2]ਸੁੰਨ ਅਵਸਥਾ ਵਿਚ। [3]ਕ੍ਰਿਆਸ਼ੀਲ ਹੋਣ ਅਤੇ ਨ ਹੋਣ ਦੀ ਅਵਸਥਾ।
[4]ਧਿਆਨ ਅਤੇ ਅਧਿਆਨ; ਨਿਰਤ = ਨਾਚ ਭਾਵ ਚੰਚਲਤਾ ਦੀ ਅਵਸਥਾ। [5]ਰਾਤ।
[6]ਅਟੰਕ, ਲਗਾਉ ਤੋਂ ਬਿਨਾ। [7]ਦੁਨੀਆ ਵਲੋਂ ਉਪਰਾਮਤਾ, ਮਜਜ਼ੂਬ ਅਵਸਥਾ।

## ਗੋਸ਼ਟ ਰਾਜੇ ਸ਼ਿਵਨਾਭ ਸਾਥਿ ਹੋਈ ॥

ਚਿਤ੍ਰ ੩੨
ਰਾਜਾ ਸ਼ਿਵਨਾਭ ਬਾਬੇ ਨਾਨਕ ਸਾਮ੍ਹਣੇ ਹੱਥ ਜੋੜੀ ਬੈਠਾ ਹੈ ।
ਪਿਛੇ ਮਰਦਾਨਾ ਰਬਾਬੀ ਬੈਠਾ ਹੈ ।

**[ਭਗੀਰਥ ਤੇ ਬਾਣੀਆ ॥]**/ ਤਬ ਇਕੁ ਖਤਰੀ ਗਰੀਬ ਖਰਾ ਯਤੀਮੁ[1] ਥਾ ॥ ਉਸ ਕੇ ੧੩੮ (ਅ)
ਘਰਿ ਇਕੁ ਕੰਨਿਆ ਥੀ ॥ ਘਰੋ ਖਰਾ ਨਿਰਧਨੁ ਥਾ ॥ ਸਰਿ ਕਛੁ ਨ ਥਾ ਆਵਦਾ ॥ ਉਨ
ਬਾਬੇ ਜੀ ਪਾਸਿ ਅਰਦਾਸ ਕੀਤੀ ॥ ਜੀ ਗਰੀਬਨਿਵਾਜ[2] ਮੈ ਤੇ ਸਰਿ ਕਛੁ ਨਹੀਂ ਆਵਦਾ
ਬੇਟੀ ਕੁਆਰੀ ਹੈ ॥ ਕਛੁ ਪਰਮੇਸਰੁ ਕੇ ਨਾਇ ਅੰਗੀਕਾਰੁ ਕਰੀਐ ਖਸਮਾਨਾ[3] ਕਰੀਐ ਜੀ ॥
ਤਾ ਬਾਬੇ ਹੁਕਮੁ ਕੀਤਾ ਜੋ ਕਛੁ ਵਸਤੁ ਤੈਨੂੰ ਲੋੜੀਦੀ ਹੈ ਸੋ ਤੂੰ ਲਿਖਾਇ ਲੈ ਆਉ ॥ ਅਸੀ
ਅਣਾਇ[4] ਦੇ[ਦੇ] ਹਾ ॥ ਉਨ ਖਤਰੀ ਵੀਵਾਹ ਦੀ ਵਸਤੁ ਸਭੁ ਲਿਖਾਇ ਆਦੀ ॥ ਜਿਤਨੀ
ਲੋੜੀਦੀ ਆਹੀ ॥ ਬਾਬੇ ਹੁਕਮੁ ਕੀਤਾ ਭਗੀਰਥ ਅਨਦ ਨੂੰ ਭਗੀਰਥਾ ਤੂ ਲਹੌਰਿ ਜਾਹਿ ॥
ਜਿਤਣੀਆ ਵਸਤੂ ਲੋੜੀਦੀਆ ਹੈ ਅਤੇ ਲਿਖੀਆ ਹੈ ਸੋ ਸਭੇ ਲੈ ਕੇ ਤੁਧੁ ਆਵਣੀਆ ॥ ਜੇ
ਭਲਕੇ ਰਹਿ/ਉ ਤਾ ਜਨਮੁ ਵਿਗੜੀਗਾ ॥ ਉਹੁ ਭੈਮਾਨੁ ਹੋਇ ਕੇ ਉਠਿ ਦਉੜਿਆ [॥] ੧੩੯ (ੳ)
ਲਹੌਰ ਇਕ ਸਾਹ ਬਾਣੀਏ ਨੂੰ ਮਿਲਿਆ [॥] ਆਖਿਅਉਸੁ ਜੁ ਮੈਨੂ ਏਹ ਇਤਨੀਆ ਵਸਤੂ
ਲੋੜੀਦੀਆ ਹੈਨ ॥ ਮੈਨੂ ਆਣਿ ਦੇਹ ॥ ਤਬ ਉਨਿ ਬਾਣੀਏ ਕਹਿਆ ਜੋ ਤੂੰ ਅਜੁ ਰਹੁ ਭਲਕੇ
ਨੂੰ ਸਭ ਵਸਤੂ ਹੋਇ ਆਵਨਿਗੀਆ ॥ ਭਗੀਰਥਿ ਆਖਿਆ ਮੈ ਜਾਣਾ ਹੈ ਰਹਣਾ ਨਾਹੀ ॥
ਤਾ ਉਨ ਬਾਣੀਏ ਕਹਿਆ ਜੋ ਹੋਰੁ ਵਸਤੂ ਸਭੁ ਹੋਵਨਿਗੀਆ ਪਰੁ ਇਕੁ ਚੂੜਾ ਨ ਹੋਸੀ ॥
ਅਜੁ ਚੂੜੇ ਚੀਰੀਦੇ ਰੰਗੀਦੇ ਰਾਤਿ ਪਵੈਗੀ ॥ ਅਜੁ ਤੂੰ ਰਹੁ ਭਗੀਰਥਾ ॥ ਭਗੀਰਥਿ
ਆਖਿਆ ਮੈ ਤੁਏ ਕਾਲ ਰਹਾ ਨਾਹੀ ॥ ਬਾਣੀਐ ਆਖਿਆ ਜੋ ਅਜੁ ਰਹਿਆ ਬਾਝਹੁ
ਕੰਮੁ ਹੋਦਾ ਨਾਹੀ ॥ ਤਾ ਉਹ ਬਾਣੀਏ ਕਹਿਆ ਤੂੰ ਸਾਮ ਸਾਮ ਰਹੁ ਜੇ ਤੈ ਕੰਮੁ ਚੂੜੈ ਦਾ
ਕਰਣਾ/ਹੈ ॥ ਭਗੀਰਥ ਆਖਿਆ ਜੇ ਅਜੁ ਕੰਮੁ ਨਾਹੀ ਹੋਦਾ ਅਤੈ ਹੁਕਮੁ ਸਿਰ ਨ ਜਾਵਾ ੧੩੯ (ਅ)
ਤਾ ਮੇਰਾ ਜਨਮੁ ਵਿਗੜੈਗਾ ॥ ਤਾ ਬਾਣੀਏ ਕਹਿਆ ਭਾਈ ਕਿਸੈ ਕਾ ਸਾਹਿਬੁ ਹੋਤਾ ਹੈ
ਕਰੜਾ ॥ ਤਾ ਉਹੁ ਚਾਕਰੁ ਕਹਤਾ ਹੈ ਜੋ ਮੇਰਾ ਸਾਹਿਬੁ ਪੂਛੈਗਾ ਮੇਰਾ ਵਜਹੁ[5] ਕਟੀਐਗਾ
ਮਾਰੇਗਾ ॥ ਤੂੰ ਜੁ ਕਹਤਾ ਹੈ ਜੋ ਹੁਕਮੁ ਸਿਰ ਨ ਜਾਵਾ ਤਾ ਮੇਰਾ ਜਨਮੁ ਵਿਗੜੈਗਾ ॥
ਸੁ ਤੇਰਾ ਸਾਹਿਬੁ ਕੈਸਾ ਹੈ ਜਿਸ ਕੇ ਕ੍ਰੋਪ[6] ਤੇ ਤੇਰਾ ਜਨਮੁ ਵਿਗੜੈਗਾ ॥ ਤਾ ਭਗੀਰਥ
ਕਹਿਆ ਮੇਰਾ ਸਾਹਿਬੁ ਗੁਰੂ ਹੈ ਜੇ ਉਸ ਕੇ ਹੁਕਮੁ ਸਿਰ ਨ ਜਾਵਾ ਤਾ ਮੇਰਾ ਜਨਮੁ
ਵਿਗੜੇਗਾ ॥ ਤਾ ਉਨ ਬਾਣੀਏ ਕਹਿਆ ਭਾਈ ਕਲੀ ਕਾਲ ਕੇ ਗੁਰੂ ਕਿਆ ਹੈ ਜਿਨ ਕੇ
ਕਹੇ ਤੇ ਤੇਰਾ ਜਨਮੁ ਵਿਗੜੈਗਾ ॥ ਤਾ ਭਗੀਰਥ ਕਹਿਆ ਜੁ ਮੇਰਾ ਸਾਹਿਬੁ ਗੁਰੂ ਮਹਾ ਪੁਰਖੁ
ਹੈ ॥ ਤਾ ਉਨ ਬਾਣੀਏ ਕਹਿਆ ਜੁ ਹੇ ਘਰ ਬੂ/ਡੇ ਕਲੀ ਕਾਲ ਮਹਿ ਮਹਾ ਪੁਰਖੁ ਕਹਾ ੧੪੦ (ੳ)
ਹੈ ॥ ਤਾ ਭਗੀਰਥ ਕਹਿਆ ਜੁ ਨਾ ਜੀ ਮੇਰਾ ਗੁਰੂ ਪੂਰਨ ਮਹਾ ਪੁਰਖੁ ਹੈ ਨਿਰੰਜਨ
ਸਰੂਪ ਹੈ ॥ ਤਾ ਉਨ ਬਾਣੀਏ ਕਹਿਆ ਚਲੁ ਪਿਸੁ[7] ॥ ਮੈ ਤੇਰੇ ਸਾਥਿ ਚਲਤਾ ਹਾ ਇਕੁ
ਚੂੜਾ ਹੈ ਮੇਰੇ ਘਰਿ ਰੰਗਿਆ ਹੋਇਆ ਤੂੰ ਅਪਣੇ ਪਾਸਿ ਗੰਢਿ ਬਨਿ ਰਖੁ ॥ ਜੁ ਤੇਰਾ
ਗੁਰੂ ਮਹਾ ਪੁਰਖੁ ਹੋਇਗਾ ਤੇਰਾ ਭੀ ਗੁਰੂ ਅਰੁ ਮੇਰਾ ਭੀ ਗੁਰੂ ਅਰੁ ਜੇ ਮਹਾ ਪੁਰਖੁ ਨ

---

[1]ਭਾਵ ਨਿਰਧਨ । [2]ਦੀਨਾਂ ਦੀ ਪਾਲਨਾ ਕਰਨ ਵਾਲਾ । [3]ਅਪਣਾਉਣਾ । [4]ਮੰਗਵਾ ਦੇਣਾ ।
[5]ਤਨਖਾਹ, ਮਿਹਨਤਾਨਾ । [6]ਨਾਰਾਜ਼ਗੀ । [7]ਤਾਂ ਫਿਰ (?) ।

ਹੋਇਆ ਤਾ ਵਸਤੂ ਦੇ ਆਵਾਂਗਾ ਅਰੁ ਮੁਲੁ ਲੈ ਆਵਾਂਗਾ ॥ ਤਾ ਭਗੀਰਥ ਅਤੇ ਉਹੁ ਬਾਣੀਆ ਦੋਵੈ ਚਲੈ ਗੁਰੂ ਬਾਬੇ ਪਾਸਿ ਆਏ ॥ ਬਾਬੇ ਅਗੇ ਤੇ ਕਹਿਆ ਜੁ ਭਗੀਰਥਾ ਜਿਧਰ ਜਾਹਿ ਤਿਧਰ ਹੀ ਬਹਿ ਰਹੈ ਜਬਾਬੁ ਨ ਲਿਆਵੈ ॥ ਜੇ ਉਹੁ ਆਵਦੇ ਹੀ ਥੇ ਰਾਹ
੧੪੦ (ਅ) ਵਿਚ ਉਨੀ ਵਾਕ ਸੁਣਿਆ ॥ ਤਾ ਉਨੁ ਬਾਣੀ/ਏ ਕੇ ਕਪਾਟ ਖੁਲਿ ਗਏ ॥ ਜੁ ਏਹ ਪਰਮੇਸਰੁ ਏਹ ਮਹਾ ਪੁਰਖੁ ਅੰਤਰਿਜਾਮੀ ਹੈ ਆਇ ਪੈਰੀ ਪਏ ॥ ਤਬ ਉਸ ਬਾਣੀਐ ਕੀ ਨਿਸਾ[1] ਭਈ ॥ ਦਰਸਨੁ ਦੇਖਦੇ ਨਾਲਿ ਪੈਰੀ ਪਉਦੋ ਨਿਹਾਲੁ ਹੋਇ ਗਇਆ ॥ ਤੀਨ ਬਰਸ ਬਾਬੇ ਪਾਸਿ ਰਹਿਆ ॥ ਫੇਰ ਬਾਬੇ ਵਿਦਾ ਕੀਤਾ ॥ ਗੁਰੂ ਬਾਬੇ ਦੀ ਬਾਣੀ ਬਹੁਤ ਲਿਖ ਲੀਤੀਉਸੁ ॥ ਪੋਥੀਆ ਲੀਤੀਉਸੁ ॥ ਗੁਰੂ ਪਾਸੋ ਵਿਦਾ ਹੋਇਆ ॥ ਵਿਦਾ ਹੋਇ ਕਰਿ ਘਰਿ ਆਇਆ ਲਾਹੋਰ [॥] ਉਨ ਵਾਪਾਰੀ ਸਾਹ ਲੋਕ ਬੁਲਾਏ ॥ ਹਟ ਦੀ ਵਸਤੁ ਸਭ ਸਉਪੀਆ ॥ ਆਪ ਸਮੁੰਦ੍ਰ ਨੂ ਜਹਾਜੁ ਭਰਿ ਕਰਿ ਚਲਿਆ ॥

**[ਸਾਖੀ ਰਾਜੇ ਸ਼ਿਵਨਾਭ ਦੀ ਚਲੀ ॥]** ਜਹਾ ਰਾਜਾ ਸਿਵਨਾਭ ਰਹਤਾ ਥਾ ॥ ਉਸ ਨਗਰੀ ਜਾਇ ਰਹਿਆ ॥ ਬਿਉਹਾਰੁ ਲਗਾ ਕਰਣੇ ॥ ਵਡੀ ਰਾਤਿ ਤਾਈ ਕੀਰਤਨੁ
੧੪੧ (ੳ) ਕਰੈ ਜਿਥੈ ਪਹਰੁ ਰਾਤਿ/ ਆਇ ਰਹੈ ਤਿਥੈ ਉਠਿ ਕਰਿ ਠੰਢੇ ਪਾਨੀ ਨਾਵੈ ॥ ਗੁਰੂ ਬਾਬੇ ਦੀ ਆਗਿਆ ਹੈ ਜੋ ਠੰਢੇ ਪਾਣੀ ਨਾਵੈਗਾ ਪਹਰਿ ਰਾਤਿ ਰਹੰਦੀ ਅਤੇ ਗੁਰੂ ਕਾ ਨਾਮੁ ਜਪਹਿਗੇ । ਉਨ ਕਉ ਪਰਮੇਸਰੁ ਦੇ ਦਰ ਅੰਮ੍ਰਿਤ ਪੀਆਈਏਗਾ ॥ ਅਜੋਨੀ ਸੰਭੋ[2] ਸੰਗਿ ਸਮਾਵਹਿਗੇ ॥ ਜਹਾ ਗੁਰੂ ਬਾਬੇ ਕਾ ਨਿਵਾਸੁ ਹੈ ਤਹਾ ਉਹੁ ਸਿਖ ਰਖੀਅਹਿਗੇ ॥ ਅਰੁ ਬੇਦੁ ਕਹਤਾ ਹੈ ॥ ਜੋ ਪਹਰੁ ਰਾਤਿ ਕੋ ਨਾਵੈਗਾ ਤਿਸ ਕਉ ਸਵਾ ਮਣਿ ਸੁਇਨੇ ਕਾ ਪੁੰਨ ਹੋਵੈਗਾ ॥ ਜਿ ਚਾਰ ਘੜੀਆ ਰਾਤਿ ਰਹੰਦੀ ਨਾਵੈਗਾ ਤਿਸ ਕਉ ਸਵਾ ਮਣ ਰੁਪੈ ਕਾ ਦਾਨੁ ਹੋਵੈਗਾ ॥ ਜੋ ਘੜੀ ਝਲਾਘ[3] ਦੀ ਨਾਵੈ ਤਿਸ ਨੂੰ ਸਵਾ ਮਣ ਦੁਧੈ ਕਾ ਪੁੰਨ ਹੋਵੈਗਾ ॥ ਜੋ ਪ੍ਰਾਤਾਕਾਲਿ[4] ਨਾਵੈਗਾ ਤਿਸ ਨੂੰ ਸਵਾ ਮਣ ਪਾਨੀ ਕਾ ਪੁੰਨ ਹੋਵੈਗਾ ॥
੧੪੧ (ਅ) ਜੋ ਨਰੁ ਦਿਨ ਚੜੈ ਨਾਵੈਗਾ ਤਿਸੁ ਨੂ ਪੁੰ/ਨ ਨ ਪਾਪੁ ॥ ਏਹੁ ਤਾ ਬੇਦ ਕਹਿਆ ਹੈ ॥ ਅਰੁ ਗੁਰੂ ਬਾਬੇ ਦੀ ਆਗਿਆ ਹੈ ਜੋ ਮੇਰਾ ਸਿਖੁ ਪ੍ਰਾਤਾਕਾਲਿ ਕਉ ਨਾਵੈਗਾ ਸਿਰ ਠੰਢਾ ਪਾਣੀ ਪਾਵੈਗਾ ਤਿਸ ਦੀ ਪਰਮੁ ਗਤਿ ਹੋਵੈਗੀ ॥ ਜੀਵਦਾ ਭੀ ਮੁਕਤਾ ਅਰੁ ਮੁਆ ਭੀ ਮੁਕਤਾ ॥ ਅਰੁ ਉਹ ਬਾਣੀਆ ਪਹੁਰੁ ਰਾਤਿ ਰਹੰਦੀ ਨਾਵ ਕਰਿ ਠੰਢੇ ਪਾਣੀ ਜਪੁ ਪੜਿ ਕਰਿ ਸਬਦੁ ਪੋਥੀ ਪੜਿ ਕਰਿ ਪ੍ਰਾਤਾਕਾਲ ਹੋਵੈ ਤਉ ਪ੍ਰਸਾਦਿ ਜੇਵ[5] ਕਰਿ ਜਾਇ ਸੰਸਾਰ ਕੀ ਪਰਕਿਰਤ[6] ਕਰੈ ॥ ਰਾਤਿ ਆਵੈ ਗੁਰੂ ਕਾ ਸਬਦੁ ਗਾਵੈ ॥ ਗਾਵ ਕਰਿ ਕੀਰਤਨੁ ਕਰਕੇ ਸਵੈ ॥ ਅਰੁ ਉਸੁ ਵਲ ਕੇ ਲੋਕੁ ਦਿਨ ਚੜੇ ਇਸਨਾਨੁ ਕਰਹਿ ਦੁਆਦਸ ਟਿਕੇ ਚੜਾਵਹਿ ਅਰੁ ਆਇਤਵਾਰ ਅਮਾਵਸੁ ਇਕਾਦਸੀ ਬਰਤ ਰਹਹਿ । ਦੇਹੁਰੇ ਕੀ ਪੂਜਾ
੧੪੨ (ੳ) ਕਰਹਿ ਠਾਕੁਰੁ ਦੁਆਰੇ ਜਾਇ ॥ ਉਹੁ ਬਾਣੀਆ ਨ ਵਰਤ ਨ ਪੂਜਾ/ ਨ ਅਮਾਵਸੁ ਨ ਆਇਤਵਾਰ ਉਨ ਕੀ ਕਾਈ ਪਰਕਿਰਤ ਨ ਕਰੈ ॥ ਇਤ ਵਲ ਕੇ ਜੋ ਜੋ ਹਿੰਦੂ ਜਾਹਿ ਤਿਨ ਕਉ ਉਹੁ ਭ੍ਰਿਸਟੁ ਕਰਿ ਸੁਟਣਿ ॥ ਤਬ ਉਨ ਲੋਕਹੁ ਉਸੀ ਬਾਣੀਏ ਕੀ ਚਰਚਾ ਚਲਾਈ ॥ ਤਬ ਚਲੀ ਚਲੀ ਬਾਤਿ ਰਾਜੇ ਸਿਵਨਾਭ ਪਾਸਿ ਚਲਿ ਪਈ ॥ ਜੁ ਜੀ ਏਹੁ ਜੋ ਬਾਣੀਆ ਹੈ ਕਰਮੁ ਭ੍ਰਿਸਟਿ ਹੈ [॥] ਨ ਬਰਤ ਨ ਨੇਮ ਨ ਆਇਤਵਾਰੁ ਨ ਇਕਾਦਸੀ ਨ ਅਮਾਵਸੁ ਨ ਬਰਤ ਕੋਈ ਰਖਤਾ ਹੈ ॥ ਦੇਹੁਰੇ ਠਾਕਰੁ ਦੁਆਰੇ ਜਾਤਾ ਨਾਹੀ ॥ ਐਸਾ

---

[1]ਤਸੱਲੀ । [2]ਸ੍ਵੈਭੰ, ਜੋ ਆਪਣੇ ਆਪ ਤੋਂ ਹੈ । [3]ਤੜਕੇ, ਦਿਨ ਚੜ੍ਹਨ ਤੋਂ ਪਹਲਾਂ । [4]ਦਿਨ ਚੜ੍ਹਨ ਵੇਲੇ । [5]ਛਕ ਕੇ । [6]ਸੁਭਾਉ, ਕਾਰ ।

ਕਰਮ ਭ੍ਰਿਸਟ ਹੈ ॥ ਤਬ ਉਨ ਰਾਜੇ ਕਹਿਆ ਜਾਹੁ ਰੇ ਉਸ ਬਾਣੀਏ ਕਉ ਬੁਲਾਇ ਲੈ
ਆਵਹੁ ॥ ਦਿਖਾ ਉਸੈ ਮੈ ਪੂਛਉ ਜੋ ਵਹੁ ਐਸੀ ਬਾਤਿ ਕਿਉ/ ਕਰਤਾ ਹੈ ॥ ਹਿੰਦੂ ਜਨਮ ੧੪੨ (ਅ)
ਹੋਇ ਕੈ ॥ ਤਬ ਰਾਜੇ ਕੇ ਦੂਤ ਉਸ ਬਾਣੀਏ ਕਉ ਬੁਲਾਇ ਲੈ ਆਏ ॥ ਤਬ ਉਹੁ
ਬਾਣੀਆ ਆਇਆ ॥ ਰਾਮੁ ਰਾਮੁ ਕਰਿ ਕੇ ਸਿਰ ਨਿਵਾਇ ਕੇ ਨਲਯੇਰੁ ਇਕੁ ਦੇ
ਮਿਲਿਆ ॥ ਤਬ ਰਾਜੇ ਪੁਛਿਆ ॥ ਜੁ ਰੇ ਬਾਣੀਏ ਤੂੰ ਹਿੰਦੂ ਜਨਮੁ ਜਿ ਬਰਤ ਨੇਮੁ ਪੂਜਾ
ਨਹੀ ਕਰਤਾ ਸੋ ਕਿਉ ਨਾਹੀ ਕਰਤਾ ॥ ਤਬ ਉਨਿ ਬਾਣੀਏ ਕਹਿਆ ਜੁ ਜੀ ਜਿਸ ਕਾਰਣਿ
ਤੁਮ ਬਰਤ ਨੇਮ ਸੰਜਮ ਕਰਤੇ ਹਹੁ ਸੋ ਵਸਤੁ ਮੈ ਪਾਈ ਹੈ ਕਿਆ ਵਰਤ ਨੇਮ ਕਰਉ ॥
ਤਬ ਰਾਜੇ ਪੂਛਿਆ ਸੁ ਕਵਨੁ ਵਸਤੁ ਹੈ ਤੈ ਪਾਈ॥ ਜਿਸ ਤੇ ਤੇਰਾ ਸੰਤੋਖੁ ਹੋਇਆ ॥
ਕਹੈ ਜੀ ਮੈਨੂ ਮਹਾ ਪੁਰਖੁ ਕਾ ਦਰਸਨ ਹੂਆ ਹੈ ॥ ਜਿਸ ਕੈ ਦਰਸਨਿ ਮੁਕਤ ਪਾਈਐ ॥
ਰਾਜੇ ਕਹਿਆ ਤੇਰੀ ਨਿਸਾ ਹੋਈ ਹੈ ਉ/ਸ ਕੇ ਦਰਸਨਿ ॥ ਤਬ ਬਾਣੀਏ ਕਹਿਆ ਜੁ ਜੀ ੧੪੩ (ੳ)
ਜਬ ਪਰਮੇਸਰੁ ਮਿਲਿਆ ਤਬ ਨਿਸਾ ਕੀ ਕਿਆ ਚਲੀ ਹੈ ॥ ਤਬ ਰਾਜੇ ਕਹਿਆ ਜੁ ਰੇ
ਬਾਣੀਐ ਕਲਿਜੁਗ ਮਹਿ ਐਸਾ ਕਵਨੁ ਹੈ ਮਹਾ ਪੁਰਖੁ ਜਿਸ ਕੇ ਦਰਸੁਨ ਮੁਕਤਿ ਪਾਈ ॥
ਕਹੈ ਜੀ ਗੁਰੂ ਬਾਬਾ ਨਾਨਕੁ ਹੈ ਜਿਸ ਕੇ ਨਾਮੁ ਲਏ ਮੁਕਤੁ ਪਾਈ। ਤਬ ਰਾਜੇ ਕਹਿਆ
ਜੁ ਉਸ ਕੇ ਵਾਕ ਮੇਰੇ ਤਾਈ ਸੁਣਾਵਹੁ [॥] ਜੈਸਾ ਉਹੁ ਹੋਵੈਗਾ ਤੈਸਾ ਵਾਕ ਹੀ ਤੇ
ਪਹਚਾਣੀਐਗਾ ॥ ਤਬ ਬਾਣੀਏ ਕਹਿਆ [॥] ਬਾਬੇ ਜੀ ਕੀ ਬਾਨੀ ਪ੍ਰਗਟਾਈ ॥ ਤਬ ਰਾਜਾ
ਸਿਵਨਾਭੁ ਬਾਨੀ ਸੁਣਿ ਕੈ ਤ੍ਰਿਪਤ ਹੋਇ ਗਇਆ ॥ ਗੁਰੂ ਬਾਬੇ ਦੀ ਬਾਣੀ ਜਿ ਰਾਜੇ
ਸਮਝੀ ॥ ਰੇ ਭਾਈ ਬਾਨੀਆ ਜਿਸ ਕੇ ਏਹੁ ਵਾਕ ਹੈ ਉਹ ਮੇਰਾ ਗੁਰੂ ਹੈ [॥] ਤਬ
ਰਾਜਾ ਸਿਵਨਾਭੁ ਗੁਰੂ ਬਾਬੇ ਜੀ ਕੇ ਸਬਦੁ ਕਾ ਸਿਖੁ ਹੋਆ ॥ [ਰਾ]/ਜੇ ਕਹਿਆ ਜੁ ਹੋ ੧੪੩ (ਅ)
ਭਾਈ ਬਾਣੀਆ ਤੂ ਮੇਰੇ ਤਾਈ ਅਪਣੇ ਸਾਥਿ ਲੈ ਚਲੁ ॥ ਜਹਾ ਗੁਰੂ ਬਾਬਾ ਨਾਨਕੁ ਹੈ
ਦਰਸਨੁ ਦੇਖਉ ॥ ਤਬ ਉਨ ਬਾਣੀਏ ਕਹਿਆ ਜੀ ਇਉ ਚਲਿ ਕੇ ਕਿਆ ਜਾਣੀਐ ਤੂ
ਪਹੁਚਿ ਸਕਹਿ ਕਿ ਨਾ ॥ ਪਰੁ ਤੂ ਜੀਅ ਅਰਾਧ[1] ਤੇਰੇ ਤਾਈ ਈਹਾ ਮਿਲੈਗਾ ॥ ਤਬ
ਰਾਜੇ ਸਿਵਨਾਭੁ ਕਹਿਆ ਜਿਸ ਧਰਤੀ ਗੁਰੂ ਬਾਬਾ ਰਹਤਾ ਹੈ ਸੋ ਤੂੰ ਕਹੁ ॥ ਕਹੈ ਜੀ
ਲਹੋਰ ਤੇ ਕੋਸ ਪੰਦਰਹ ਸੋਲਹ ਪਾਸਿ ਦਰਿਯਾ ਕੇ ਕਿਨਾਰੇ ਕਰਤਾਰਪੁਰੁ ਕਰਿ ਬੰਧਿਆ ਹੈ
ਊਹਾ ਗੁਰੂ ਨਾਨਕੁ ਰਹਤਾ ਹੈ। ਸੁ ਤਹਾ ਤਲਵੰਡੀ ਰਾਇ ਭੋਏ ਭਟੀ ਦੀ ਰਾਵੀ ਦੇ ਪਾਰ
ਜਨਮੁ ਬਾਬੇ ਜੀ ਕਾ ਹੈ ॥ ਅਤੇ ਉਰਵਾਰ ਕਰਤਾਰਪੁਰ ਕਰਿ ਬੰਧਿਆ ਹੈ ॥ ਊਹਾ ਮਹਾ
ਪੁਰਖ ਰਹਤਾ ਹੈ ॥ ਸਭਨੀ ਥਾਈ ਏਹੁ ਹੈ ਜਹਾ ਜਹਾ ਅਰਾਧੀਐ/ਤਹਾ ਤਹਾ ਹਾਜਰ ਹੈ ॥ ੧੪੪ (ੳ)
ਤਬ ਰਾਜੇ ਕਹਿਆ ਤਉ ਲਹੌਰ ਕਉ ਚਲਹੁ ਜੋ ਜਾਇ ਦਰਸੁਨ ਕਰਉ ॥ ਤਬ ਉਨਿ
ਬਾਣੀਏ ਕਹਿਆ ਜੋ ਜੀ ਮਹਾ ਪੁਰਖੁ ਕਾ ਸੁਭਾਉ ਹੈ ਚਲਿ ਕੈ ਕੋਈ ਨ ਅਪੜਿ ਸਕਿਆ ॥
ਪਰੁ ਤੂ ਆਤਮੇ ਅਰਾਧਿ [॥] ਗੁਰੂ ਬਾਬਾ ਅੰਤਰਿਜਾਮੀ ਹੈ ਤੁਝ ਕਉ ਈਹਾ ਹੀ ਮਿਲੈਗਾ ॥
ਤਬ ਰਾਜੇ ਸਿਵਨਾਭੁ ਏਹੁ ਬਾਤਿ ਮਨਿ ਲਈ ॥ ਤਬ ਉਹੁ ਬਾਣੀਆ ਵਿਦਾ ਹੋਇਆ ॥
ਉਨਿ ਬਾਣੀਏ ਚਲਤੀ ਵੇਰਾ ਕਹਿਆ ਜੁ ਰਾਜਾ ਜੀ ਗੁਰੂ ਬਾਬਾ ਤੈਨੂ ਮਿਲੈਗਾ ਪਰੁ ਤੂੰ
ਲਖਿ ਨ ਸਕਹਿਗਾ ॥ ਕਿ ਜਾਪੈ ਕਿਤ ਰੂਪੁ ਤੁਝ ਕਉ ਆਇ ਦਰਸ਼ਨੁ ਦੇਵੈਗਾ ॥
ਜੋਗੀ ਕੇ ਰੂਪੁ ॥ ਕੇ[2] ਬ੍ਰਹਮਣਿ ਕੇ ਰੂਪ ॥ ਕੇ ਡੰਡਧਾਰੀ ਕੇ ਡਿਗੰਬਰ ਕੇ ਬੈਰਾਗੀ
ਕੇ ਖਤਰੀ ਕੇ ਪੰਡਤ ਕੇ ਬੇਕੈਦ[3] ਕੇ ਰੂਪ ॥/ ਇਉ ਨ ਜਾਣੀਐ ਜਿ ਕਿਤ ਰੂਪ ਤੇਰੇ ਤਾਈ ੧੪੪ (ਅ)
ਦਰਸਨੁ ਦੇਵੈਗਾ ॥ ਅਬਨਾਸੀ ਪੁਰਖੁ ਪਰ ਤੂ ਖਬਰਦਾਰ ਰਹੈ ॥ ਤਬ ਉਹੁ ਬਾਣੀਆ ਊਹਾ
ਥੀ ਜਹਾਜੁ ਭਰਿ ਪਛਮ ਕਉ ਚਲਿਆ ॥ ਰਾਜੇ ਕਉ ਪਿਛੈ ਬਹੁਤੁ ਉਦਾਸੀ ਹੋਈ ॥ ਗੁਰੂ

[1]ਧਿਆਇ, ਚੇਤੇ ਕਰਨਾ। [2]ਕਿ। [3]ਸੁਤੰਤਰ, ਆਜ਼ਾਦ।

ਬਾਬੇ ਕੇ ਦਰਸਨੁ ਕੀ ਹੋਈ ॥ ਤਿਤ ਦਿਨਸੁ ਤੇ ਊਠਤੇ ਬੈਠਤੇ ਸੋਵਤੇ ਜਾਗਤੇ ਆਠ ਪਹਰ ਗੁਰੂ ਬਾਬੇ ਹੀ ਕੀ ਚਾਹ ਵਿਚ ਰਹੈ ॥ ਅਵਰ ਠਉਰੁ ਮਨੁ ਠਹਰਾਵੈ ਨਾਹੀ ॥ ਨਿਤਾਪ੍ਰਤਿ ਬਾਬੇ ਹੀ ਕੇ ਧਿਆਨ ਮਹਿ ਰਹੈ ॥ ਤਬ ਰਾਜੇ ਭਲੇ ਭਲੇ ਸਰੂਪ ਚੇਰੀਆ[1] ਬੁਲਾਈਆ ਉਨ ਕੁ ਰਾਜੇ ਕਹਿਆ ॥ ਜਿ ਕੋਈ ਸਾਧੂ ਆਵੈ ਤਿਸ ਕੀ ਤੁਮੁ ਖਬਰ ਲੇਵਹੁ ॥ ਅਰੁ ਸੇਵਾ ਕਰਹੁ ਕੋਈ ਸੰਨਿਆਸੀ ਬ੍ਰਹਮੁਚਾਰੀ ਜੋਗੀ ਡਿਗੰਬਰ ਬੈਸਨੋ ਹਿੰਦੂ ਮੁਸਲਮਾਨੁ
੧੪੫ (ੳ) ਹੋ/ਵੈ ਫਕੀਰੁ ਅਤੀਤੁ ਦਰਵੇਸੁ ਕੋਈ ਰੂਪੁ ਵਿਚ ਹੋਵੈ ॥ ਤਿਸ ਕੀ ਸੇਵਾ ਕਰਹੁ ਐਸੀ ਸੇਵਾ ਕਰਹੁ ਜੋ ਉਸ ਕਾ ਧਿਆਨੁ ਛੁਟਕਿ ਜਾਇ ॥ ਰਾਜੇ ਕੇ ਜੀ ਮਹਿ ਏਹ ਬਸੀ ਜੇ ਕੋਈ ਪੂਰਾ ਹੋਇਗਾ ਤਿਸ ਕਾ ਧਰਮ ਰਹੈਗਾ ॥ ਕਲਿ ਮਹਿ ਪੂਰਾ ਗੁਰੂ ਬਾਬਾ ਨਾਨਕੁ ਹੈ ਇਸ ਉਪਾਵ[2] ਕਰਿ ਪਾਈਐ ॥ ਨਾਤਰੁ ਅਵਰ ਉਪਾਵ ਕੋਈ ਨਾਹੀ ਪਾਵਣੇ ਕਾ ॥ ਬਾਬਾ ਨਾਨਕੁ ਅੰਤਰਿਜਾਮੀ ਹੈ ॥ ਪੂਰਾ ਪੁਰਖੁ ਹੈ ॥ ਰਾਜੇ ਕੇ ਅਰਾਧੇ ਤੇ ਊਹਾ ਜਾਇ ਨਿਕਲਿਆ ॥ ਇਕੁ ਜੁ ਬਾਗੁ ਥਾ ਕਈ ਬਰਸਾ ਕਾ ਸੁਕਾ ਥਾ ॥ ਉਸੁ ਕੇ ਚਉਗਿਰਦ ਕੋਟੁ ਥਾ ॥ ਦਰਵਾਜਾ ਚੁਣਿਆ ਹੋਇਆ ਥਾ ॥ ਨਾ ਉਸ ਮਹਿ ਕੋਈ ਆਵੈ ਨ ਕੋਈ ਜਾਵੈ ॥ ਤ ਬਾਬਾ ਨਾਨਕੁ ਉਸ ਹੀ ਬਾਗੁ ਮਹਿ ਜਾਇ ਵੜਿਆ ॥
੧੪੫ (ਅ) ਸੁ ਬਾਬੇ ਦੇ ਕਦਮ ਪਾਵਣੇ ਤੇ ਬਾਗ [ਹਰਿਆ] ਹੋ/ ਖੜਾ ਹੋਇਆ ॥ ਜੋ ਕੋਈ ਲੋਕੁ ਕਲੀਆ[3] ਦੇਖੈ ਸੁ ਹੈਰਾਨ ਹੋਇ ਖੜਾ ਹੋਵੈ ॥ ਏ ਪਰਮੇਸਰੁ ਬਾਗੁ ਸੁਕੇ ਥੀ ਹਰਿਆ ਹੋਇਆ ਏਹ ਕਿਆ ਅਚਰਜੁ ਹੋਇਆ ॥ ਤਬ ਉਸ ਬਾਗੁ ਕਉ ਬਾਗਵਾਨੁ ਦੇਖਣੇ ਆਇਆ ॥ ਦਉੜਿਆ ਜਦੁ ਆਇ ਕਰਿ ਦੇਖੈ ਤਾ ਕਿਆ ਦੇਖੈ ਜੁ [4]ਚੁਹੁ ਚੁਹੁ[4] ਕਰਤਾ ਹੈ ॥ ਬਾਗਵਾਨ ਦਰਵਾਜਾ ਚੁਣਿਆ ਥਾ ਸੋ ਖੋਲਿ ਕਰ ਅੰਦਰਿ ਗਇਆ ॥

ਚਿਤ੍ਰ ੩੩

ਰਾਜਾ ਸ਼ਿਵਨਾਭ ਦੀ ਨਗਰੀ । ਬਾਗਵਾਨ, ਬਾਬਾ ਅਤੇ ਮਰਦਾਨਾ

੧੪੬ (ੳ) /ਸੋ ਅੰਦਰਿ ਜਾਇ ਤਉ ਏਕ ਫਕੀਰੁ ਮਸਤਾਨਾ ਗੋਠਿ[5] ਮਾਰੀ ਧਿਆਨ ਮਹਿ ਬੈਠਾ ਹੈ । ਦੇਖ ਕਰਿ ਹੈਰਾਨ ਹੋਇ ਗਇਆ ਦਰਸਨੁ ਗੁਰੂ ਬਾਬੇ ਕਾ ਉਨ ਬਾਗੁਵਾਨ ਕਉ ਹੂਆ ॥ ਕਹਿਉਸੁ ਜਿ ਭਾਈ ਏਹੁ ਬਾਗੁ ਬਨੁ ਕੋਈ ਬਰਸਾ ਕਾ ਸੂਕਾ ਹਰਿਆ ਹੂਆ ॥ ਧੰਨੁ ਮੇਰੇ ਭਾਗ ਜੋ ਮੈ ਕੋ ਦੀਦਾਰੁ ਹੂਆ ॥ ਤਬ ਉਹੁ ਬਾਗਵਾਨੁ ਪਿਛਲੀ ਪੈਰੀ ਹਟਿਆ ॥ ਦਉੜਿ ਕਰਿ ਰਾਜੇ ਸਿਵਨਾਭ ਪਾਸਿ ਆਇਆ ॥ ਰਾਜਾ ਸੀ ਸਲਾਮਤਿ ਇਕੁ ਫਕੀਰੁ ਸੂਕੇ ਬਾਗ ਮਹਿ ਆਇਆ ਹੈ ॥ ਅਰੁ ਜੋ ਕੁਛ ਦਰਸਨੁ ਹੈ ਜਾਣੀਦਾ ਐਨ[6] ਖੁਦਾਇ ਹੈ ॥ ਤਬ ਰਾਜੇ ਕਹਿਆ ਚੇਰੀਆ ਕਉ ਅਰੀ ਤੁਮੁ ਜਾਹੁ ਜਾਇ ਕਰਿ ਉਸ ਅਤੀਤ ਕਉ ਦੇਖਿ ਆਵਹੁ ਦੇਖਾ ਅਤੀਤ ਕੈਸਾ ਹੈ ॥ ਉਇ ਚੇਰੀਆ ਜਿ ਕੋਈ ਆਵਤਾ ॥ ਤਪਾ ਤਪੀਸੁਰ
੧੪੬ (ਅ) ਜੋਗੀ ਸੰਨਿਆਸੀ ਜਾਇ ਕ/ਰਿ ਉਇ ਫਿਰ ਆਵਤੀਆ ॥ ਉਨਹਿ ਜਾਣਿਆ ਜੁ ਉਹੁ ਭੀ ਫਕੀਰੁ ਐਸਾ ਹੀ ਹੋਇਗਾ ॥ ਚੇਰੀਆ ਚਲੀਆ ਗਈਆ ॥ ਜਾਇ ਕਰਿ ਬਾਬੇ ਕੇ ਆਸਿ ਪਾਸਿ ਬੈਸਿ ਗਈਆ [।।] ਲਗੀਆ ਬੁਲਾਵਣੇ ॥ ਨੈਨ ਮਿਟਕਾਵਣੇ [।।] ਭਲੇ ਭਲੇ

---

[1]ਚੇਲੀਆਂ, ਮੋਹਿਨੀਆਂ । [2]ਢੰਗ । [3]ਫੁੱਲ । [4]ਟਹਕਣਾ । [5]ਚੌਕੜੀ । [6]ਬਿਲਕੁਲ ।

ਮੀਠੇ ਰਸੀਲੇ ਬੈਨ[1] ਸੁਣਾਵਣੇ ॥ ਭਲੇ ਭਲੇ ਪਰਕਾਰ ਕੇ ਭੋਜਨ ਲੈ ਆਗੇ ਰਾਖੇ [॥]
ਭਲੇ ਭਲੇ ਬਸਤ੍ਰ ਭਲੇ ਭਲੇ ਮੇਵੇ ਜਾਇ ਆਗੇ ਰਾਖੇ ॥ ਬਾਬੇ ਜੀ ਕੇ ਪਾਸਿ ॥ ਲਗੀਆ
ਸੇਵਾ ਕਰਣਿ ॥ ਕੋਈ ਬਾਰਹ ਬਰਸ ਕੀ ਕੋਈ ਸੋਲਹ ਬਰਸ ਕੀ ਕੋਈ ਪੰਦ੍ਰਹੁ ਬਰਸ ਕੀ ॥
ਕੋਈ ਅਠਾਰਹ ਬਰਸ ਕੀ ਮਾਨੋ ਕਾਮੁਕੰਦਲਾ[2] ਕੇ ਸਰੂਪ ਪਰ ਰਾਜਾ ਇੰਦ੍ਰ ਕੀ ਮੋਹਣੀਆ ॥
ਮਾਨੋ ਬੈਕੁੰਠਪੁਰੀ ਕੀ ਚਤਰ ਨਾਇਕਾ ॥ ਜਿਨ ਕੇ ਦਰਸਨੁ ਦੇਖੇ ਸੁਰ[3] ਨਰੁ ਮੁਨਿ[4] ਜਨ
ਸਨਕਾਦਕ[5] ਜਨਕਾਦਕ[6] ਤਪੀ ਤਪੀਸਰ ਸਿੰਙੀ[7]/ ਰਿਖ ਜੈਸੇ ਕਾ ਧਿਆਨੁ ਛੁਟਕਿ ਜਾਇ ॥ ੧੪੭ (ੳ)
ਬਾਬੇ ਜੀ ਕਉ ਕਹਿਨੁ ਜੋ ਜੀ ਕਛੁ ਖਾਹੁ ਕਛੁ ਪਹਰਹੁ ਕਛੁ ਮਨ ਕਾ ਬਿਲਾਸੁ ਕਰਹੁ ॥ ਜੋ
ਕਛੁ ਇਛਿਆ ਹੈ ਸੋ ਹਮ ਕਉ ਕਹੀਐ ॥ ਹਮਰੀ ਸਰਧਾ ਪੂਰੀ ਕੀਐ ਜੀ ॥ ਤਬ ਗੁਰੂ
ਬਾਬਾ ਨਾਨਕੁ ਬੋਲਿਆ ॥ ਰਾਗੁ ਬਸੰਤ ਵਿਚ ਸਬਦ ਕੀਤਾ ॥ ॥ ਰਾਗ ਬਸੰਤ ॥
॥ [9]ਜਗੁ ਕਉਆ ਨਾਮੁ ਨਹੀ ਚੀਤ ॥ ਨਾਮੁ ਵਿਸਾਰ ਗ੍ਰਿਹੁ[10] ਦੇਖਹਿ ਭੀਤ ॥ ਮਨੂਆ
ਡੂਬੇ[11] ਚੀਤ ਅਨੀਤ ॥ ਜਗ ਸਿਉ ਤੂਟੀ ਝੂਠੀ ਪ੍ਰੀਤ ॥ ੧ ॥ ਕਾਮੁ ਕ੍ਰੋਧ ਬਿਖ ਬਜਰ
ਭਾਰ ॥ ਨਾਮ ਬਿਨਾ ਕੈਸੇ ਗੁਨ ਚਾਰ ॥ ਰਹਾਉ ॥ ਘਰੁ ਬਾਰੂ ਕਾ ਘੂਮਨਿ ਘੇਰ ॥
[13]ਬਰਸਤ ਪਾਨੀ ਬੂੰਦ ਬਗੇਰ[13] ॥ [14]ਮਾਤਾ ਬੂਦ ਤੇ ਧਰ ਚਕਰ ਫੇਰ[14] ॥ ਸਰਬ ਜੋਤਿ
ਨਾਵੈ[15] ਕੀ ਚੇਰ ॥ ੨ ॥ ਸਰਬ ਉਪਾਵ[16] ਗੁਰੂ ਸਿਰਮੋਰ ॥ ਭਗਤੁ ਕਰਉ [17]ਲਾਗੋ/ਪਗਿ[17] ੧੪੭ (ਅ)
ਤੋਰ ॥ ਨਾਮੁ [18]ਰਤੇ ਚਾਹਹਿ ਤਨੁ ਉਰ[18] ॥ ਨਾਮੁ ਦੁਰਾਇ ਚਲੇ ਸੋ ਚੋਰ ॥ ੩ ॥
ਕਾਮਨਿ ਚਾਹੇ ਸੁਦ੍ਰੰ ਭੋਗ ॥ ਪਾਨ ਫੂਲ ਮੀਠੇ/ ਰਸੁ ਰੋਗ ॥ ਖੇਲੇ[19] ਬਿਗਸੇ ਤੇਈ[20] ਸਭ
ਸੋਗ ॥ ਪ੍ਰਭੁ ਸਰਨਾਗਤਿ [21]ਕੀਆ ਸੁ[21] ਹੋਗੁ ॥ ੪ ॥ ਪਤਿ ਖੋਈ ਬਿਖ ਅੰਚਲੁ ਪਾਇ ॥
[22]ਸਚਿ ਰਤਾ[22] ਪਤਿ ਸਿਉ ਘਰਿ ਜਾਉ ॥ ਜੋ ਕਛੁ [23]ਕੀਨਾ ਸੋ[23] ਪ੍ਰਭ ਰਜਾਇ ॥ ਭਈ[24]
ਮਨਾਹਿ ਨਿਰਭਉ ਮੇਰੀ ਮਾਇ ॥ ੫ ॥ [25]ਕਪੜਿ ਪਹਿਰੇ[25] ਅਧਕਿ ਸੀਗਾਰ ॥ ਮਾਟੀ
ਫਲੀ ਰੂਪ ਬਿਕਾਰ ॥ ਆਸਾ ਮਨਸਾ ਚੀਤ[26] ਅਪਾਰ[26] ॥ ਨਾਮ ਬਿਨਾ ਸੂਨਾ ਘਰੁ
ਬਾਰੁ ॥ ੬ ॥ ਕਾਛਹੁ[27] ਪੁਤ੍ਰੀ ਰਾਜੁ ਕੁਆਰ ॥ ਨਾਮੁ ਭਣਹੁ[28] ਚਉਦੋਤ ਸਵਾਰ[28] ॥
ਪਿਰੁ[29] ਸੇਵਹੁ ਪ੍ਰਭੁ ਪ੍ਰੇਮ ਪਿਆਰ[30] ॥ [31]ਗੁਰੂ ਸੇਵਹੁ ਪ੍ਰਭ ਤਿਖਾ ਨਿਵਾਰ[31] ॥ ੭ ॥
ਮੋਹਨ ਮੋਹ ਲੀਆ ਮਨ ਮੋਹਿ ॥ ਗੁਰ ਕੇ ਸਬਦੁ ਪਛਾਨੋ[32] ਤੋਹ ॥ ਨਾਨਕ [33]ਚਾ/ਹੋ[33] ਪ੍ਰਭੂ ੧੪੮ (ੳ)
ਦੁਆਰ ॥ ਤੇਰੇ ਨਾਮ [34]ਰਤੇ ਸੰਤੋਖੀਆ[34] ਕਿਰਪਾ ਧਾਰ ॥ ੮ ॥ ਤਬ ਇਹ ਅਸਟਪਦੀ
ਉਨ ਚੇਰੀਆ ਕੇ ਪਰਥਾਇ ਕੀਤੀ ॥ ਬਾਬੇ ਜੀ ਕਹਿਆ ਬਿਨਾ ਪਰਮੇਸਰੁ ਕੇ ਭਜਨਿ ਸਭੁ
ਮਿਥਿਆ ਹੈ ॥ ਪਰਮੇਸਰੁ ਸਿਮਰਹੁ ਇਕ ਸਬਦੁ ਹੋਰੁ ਰਾਗੁ ਆਸਾ ਵਿਚ ਬੋਲਿਆ ॥ ਉਨ

---

[1]ਵਚਨ, ਗੱਲਾਂ । [2]ਇਕ ਗਨਕਾ ਜੋ ਰਾਗ ਵਿਦਿਆ ਵਿਚ ਅਤਿ ਪ੍ਰਵੀਣ ਸੀ ਤੇ ਜਿਸ ਨੇ ਮਾਧਵਾਨਲ ਨਾਲ ਸ਼ਾਦੀ ਕੀਤੀ; ਇਥੇ ਭਾਵ ਕਾਮ ਉਤੇਜਕ ਮੋਹਿਨੀ ਤੋਂ ਹੈ । [3]ਦੇਵਤੇ । [4]ਮੁਨੀ, ਸਾਧੂ, ਦਰਵੇਸ਼ । [5]ਬ੍ਰਹਮਾ ਦੇ ਚਾਰ ਮਾਨਸਿਕ ਪੁਤ੍ਰ ਜਿਨ੍ਹਾਂ ਵਿਚ ਵਡਾ ਸਨਕ ਸੀ । [6]ਜਨਕ ਅਤੇ ਹੋਰ ਮਹਾਨ ਪੁਰਸ਼ । [7]ਸ਼੍ਰਿੰਗੀ ਰਿਖੀ । ਇਹ ਰਿਖੀ ਆਪਣੇ ਪਿਤਾ ਦੇ ਆਸ਼੍ਰਮ ਵਿਚ ਰਹ ਕੇ ਬ੍ਰਹਮਚਰਯ ਪਾਲਦਾ ਹੋਇਆ ਵਿਦਿਆ ਪ੍ਰਾਪਤ ਕਰਦਾ ਰਹਿਆ । [8]ਖੇਡ, ਕ੍ਰੀੜਾ, ਆਨੰਦ । [9]ਇਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪੰਨਾ ੧੧੮੭ ਤੇ ਪ੍ਰਾਪਤ ਹੈ । ਪਾਠਾਂਤਰ ਇਸ ਪ੍ਰਕਾਰ ਹਨ : [10]ਗਿਰੈ ਦੇਖ, [11]ਡੋਲੇ, [12]ਬਾਲੂ, [13]ਬਰਖਸਿ ਪਾਨੀ ਬੁਦਬੁਦਾ ਹੋਰਿ, [14]ਮਾਤ੍ਰ ਬੂੰਦ ਤੇ ਧਰਿ ਚਕੁ ਫੇਰਿ, [15]ਨਾਮੈ, [16]ਉਪਾਇ, [17]ਪਗਿ ਲਾਗਉ, [18]ਨਾਮੁ ਰਤੇ ਚਾਹਉ ਤੁਝ ਓਰੁ, [19]ਖੀਲੈ, [20]ਤੇ ਤੋ, [21]ਕੀਨ ਸਿ, [22]ਸਾਚ ਨਾਮਿ ਰਤੌ, [23]ਕੀਨ ਸਿ, [24]ਭੈ, [25]ਕਾਪੜੁ ਪਹਿਰਸਿ, [26]ਬਾਧੌ ਬਾਰੁ, [27]ਗਾਛਹੁ, [28]ਸਚੁ ਦੋਤੁ ਸਵਾਰ, [29]ਪ੍ਰਿਉ, [30]ਅਧਾਰਿ, [31]ਗੁਰ ਸਬਦੀ ਬਿਖੁ ਤਿਆਸ ਨਿਵਾਰਿ, [32]ਪਛਾਨਾ, [33]ਠਾਢੇ ਚਾਹਹਿ । [34]ਸੰਤੋਖੇ ।

ਕਉ ਸੰਤੋਖ ਕਾ ਸੀਗਾਰ ਭੂਖਨਿ[1] ਚੀਰ[2] ਬਖਸੀਤੇ ਹੈ ॥ ਅਤੇ ਨਾਮੁ ਦਿੜਾਈਤਾ
ਹੈ ॥ ॥ ਰਾਗੁ ਆਸਾ ॥ ॥ [3]ਮਨ ਮੋਤੀ ਜੇ ਗਹਣਾ ਹੋਵੈ ਪਉਨੁ ਹੋਵੈ
ਸੂਤਧਾਰੀ ॥ ਖਿਮਾ ਸੀਗਾਰੁ ਕਾਮਣਿ ਤਨਿ ਪਹਰੈ ਰਾਵੈ ਲਾਲ ਪਿਆਰੀ ॥ ੧ ॥ ਲਾਲ
ਬਹੁ ਗੁਣ ਕਾਮਣਿ ਮੋਹੀ ॥ ਤੇਰੇ ਗੁਣ ਹੋਹਿ ਨ ਅਉਰੀ[4] ॥ ਰਹਾਉ ॥ ਹਰਿ ਹਰਿ ਹਾਰੁ
ਕੰਠਿ ਲੈ ਪਹਿਰੇ ਦਾਮੋਦਰ ਦੰਤੁ ਲੇਈ ॥ ਕਰਿ ਕਰਿ ਕੰਙਨ ਪਹਰੇ ਇਨ ਬਿਧਿ ਚਿਤੁ
੧੪੮ (ਅ) ਧਰੇਈ ॥ ੨ ॥ ਮਧਸੂਦਨ ਕਰ ਮੁੰ[ਦਰੀ/ ਪਹਿਰੈ] ਪਰਮੇਸਰੁ ਪਟੁ ਲੇਈ ॥ ਧੀਰਜੁ ਧੜੀ
ਬੰਧਾਵੈ ਕਾਮੁਣਿ ਸ੍ਰੀਰੰਗੁ ਸੁਰਮਾ ਦੇਈ ॥ ੩ ॥ ਮਨ ਮੰਦਰ ਜੇ ਦੀਪਕੁ ਜਾਲੇ ਕਾਇਆ
ਸੇਜ ਕਰੇਈ ॥ ਗਿਆਨ ਰਾਉ ਜਬ ਸੇਜੇ ਆਵੈ ਤਾ ਨਾਨਕੁ ਭੋਗੁ ਕਰੇਈ ॥ ੪ ॥ ਤਬ
ਉਨ ਕਉ ਬਹੁਤੁ ਸੰਤੋਖੁ ਹੂਆ ਅੰਤਰਿ ਕੀ ਅਗਨਿ ਨਿਵਰਤ[5] ਹੋਇ ਗਈ ॥ ਬਾਬੇ ਕੇ
ਉਪਦੇਸ ਕਰਿ ਦਰਸਨਿ ਲਾਗਤੀਆ ਹੀ ਸੀਤਲ ਭਈ ਬ੍ਰਹਮ ਗਿਆਨੁ ਉਪਜਿਆ ॥
ਅਗਿਆਨ ਉਚਰਨੁ ਤੇ ਕੁਬੁਧਿ ਛੁਟਿਕਿ ਗਈ ॥ ਸਿਵ[6] ਕੇ ਘਰਿ ਆਇ ਖੜੀਆ
ਹੋਈਆ ॥ ਗੁਰੂ ਗੁਰੂ ਗੁਰੂ ਲਗੀਆ ਜਪੁਨਿ । ਮਹਾ ਪੁਰਖੁ ਕੇ ਉਪਦੇਸ ਕਰ ਖੁਸੀ ਕਰ
ਸਾਧ ਕੀ ॥ ਅੰਮ੍ਰਿਤ ਦਿਸਟ ਬੀਚ ਜੋ ਆਈਆ ਭ੍ਰਿੰਗੀ[7] ਕੀ ਰੀਤ ਰੰਗੀਆ ਹੋਇ ਗਈ[ਆਂ] ॥
੧੪੯ (ੳ) ਜੈਸੇ ਚਕੋਰ ਚੰਦ ਸਾਥਿ ਉ/ਰਝਾਇ ਰਹਤਾ ਹੈ ॥ ਤੈਸੇ ਬਾਬੇ ਜੀ ਕੇ ਦਰਸਨਿ ਉਰਝਾਇ
ਰਹੀਆ ॥ ਅਲਮਸਤ[8] ਦਿਵਾਨੀਆ ਪ੍ਰੇਮ ਕੇ ਪਿਆਲੇ ਪੀਵਣੇ ਸਾਥਿ ਹੋਇ ਗਈਆ ॥
ਜੈਸੇ ਜਲਿ ਕਉ ਜਲੁ ਮਿਲ ਜਾਤਾ ਹੈ ਤੈਸੇ ਪ੍ਰੇਮ ਭਗਤਿ ਮਹਿ ਲੀਨ ਹੋਇ ਗਈਆ ॥

ਚਿਤ੍ਰ ੩੪

ਬਾਬਾ ਅਤੇ ਸਿੰਗਲਾਦੀਪ ਦੀਆਂ ਮੋਹਿਣੀਆਂ, ਨਾਲੇ ਮਰਦਾਨਾ ।

੧੪੯ (ਅ) /ਤਬ ਰਾਜੇ ਪਾਸਿ ਆਈਆ ॥ ਰਾਜਾ ਜੁ ਆਗੇ ਬੁਲਾਵਤਾ ਥਾ ਤਿਵ ਹੀ ਲਗਾ
ਬੁਲਾਵਣੇ ॥ ਤਬ ਉਨੁ ਚੇਰੀਆ ਕਹਿਆ ਜੁ ਰਾਜਾ ਜੀ ਤੁਮ ਹਮੁ ਕਉ ਆਜੁ ਤੇ ਲੇ ਕੇ
ਹਾਸੀ ਕੀ ਬਾਤਿ ਮਤਿ ਕਰੀਓ ॥ ਅਬ ਤੂੰ ਹਮਾਰਾ ਪਿਤਾ ਹੈ ॥ ਤਾ ਰਾਜਾ ਹੈਰਾਨੁ ਹੋਇ
ਰਹਿਆ ॥ ਏ ਪਰਮੇਸਰੁ ਏਹੁ ਮੁਝ ਕਉ ਏਕ ਘੜੀ ਛੋਡਤੀਆ ਨ ਥੀਆ ॥ ਆਜ ਪਿਤਾ
ਕਹਿਣੇ ਲਾਗੀਆ ਸੋ ਇਨ ਕਉ ਮਹਾ ਪੁਰਖੁ ਮਿਲਿਆ ॥ ਤਬ ਰਾਜੇ ਉਹੁ ਚੇਰੀਆ
ਪੁਛੀਆ ॥ ਜੁ ਰੀ ਤੁਮ ਕਉ ਕਿਆ ਹੂਆ ਹੈ ॥ ਤਬ ਉਨਹੁ ਕਹਿਆ ਕਿ ਰਾਜਾ ਜੀ
ਹਮ ਕਉ ਸੋ ਹੂਆ ਹੈ ॥ ਜੋ ਹਮੁ ਨਰਕ ਮਹਿ ਤੇ ਕਾਢਿ ਕਰਿ ਨਿਹਾਲ ਕੀਆ ॥
੧੫੦ (ੳ) ਮਹਾ ਪੁਰਖੁ ਕਾ ਜੁ ਹਮੋ ਦਰਸਨ ਕੀਆ ਹੈ ਹਮਾਰੇ ਕਈ ਅੰਕੂਰ[9] ਨਿਸਤਰੇ ।/ ਹਮ ਕਉ
ਸਾਧ ਭੇਟਿਆ ॥ ਤਬ ਰਾਜੇ ਬੁਝਿਆ ਜੁ ਸਹੀ ਉਹੋ ਮਹਾ ਪੁਰਖੁ ਹੈ ਆਇਆ ॥ ਤਬ ਰਾਜਾ
ਉਹਾ ਤੇ ਉਠਿ ਚਲਿਆ ॥ ਰਾਜਾ ਆਵੈ ਤਾ ਮਹਾ ਪੁਰਖੁ ਆਗੇ ਖੜਾ ਹੈ ਪਿਠ ਦੀਏ ॥
ਤਬ ਰਾਜਾ ਭੀ ਜਾਇ ਖੜਾ ਹੋਇ ਰਹਿਆ ॥ ਬਾਬਾ ਜੀ ਉਸ ਬੂਟੇ ਤੇ ਹੋਰਸ ਬੂਟੇ ਖੜਾ
ਹੋਵੈ ॥ ਪੀਛੈ ਲਾਗਾ ਰਾਜਾ ਭੀ ਖੜਾ ਹੋਵੈ ॥ ਕਈ ਦਿਨ ਬਾਬਾ ਨਾਨਕੁ ਆਗੇ ਫਿਰਿਆ ॥

[1]ਗਹਣੇ । [2]ਕਪੜੇ । [3]ਇਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪੰਨਾ ੩੫੯ ਉਤੇ ਪ੍ਰਾਪਤ ਹੈ । ਮੁਖ ਪਾਠਾਂਤਰ ਇਸ ਪ੍ਰਕਾਰ ਹਨ : [4]ਅਵਰੀ । [5]ਮਿਟ/ਬੁਝ ਗਈ । [6]ਭਲਾਈ, ਨੇਕੀ । [7]ਭੌਰੀ, ਭੰਬੀਰੀ । [8]ਲੀਨ, ਮਸਤ । [9]ਪੀੜ੍ਹੀਆਂ (?)

ਰਾਜਾ ਸ਼ਿਵਨਾਭੁ ਪੀਛੈ ਲਾਗਾ ਫਿਰਿਆ ਹੈ ॥ ਤਬ ਕਈ ਦਿਨ ਹੂਏ ਤਾ ਬਾਬਾ ਨਾਨਕੁ
ਉਸੀ ਆਸਣਿ ਆਇ ਬੈਠਾ ॥ ਤਬ ਬਾਬੇ ਨਾਨਕ ਕਹਿਆ ਜਿ ਰਾਜਾ ਭਲੇ ਹਹੁ ॥ ਰਾਜੇ
ਕਹਿਆ ਜਿ ਜੀ ਤੇਰੀ ਪ੍ਰਸਾਦਿ ਭਲੇ ਹਹਿ ॥ ਬਾਬੇ ਫਿਰ ਕਹਿਆ ਰਾਜਾ ਕੁਸਲ[1] ਅਰੋਗੁ
ਹਹੁ ਅਨੰਦੁ ਹੈ ॥ ਤਬ ਰਾਜੇ ਕਹਿਆ ਤੇਰੇ ਪ੍ਰਸਾ/ਦਿ ਅਜੁ ਭਲੇ ਹਹਿ ॥ ਤੇਰਾ ਦਰਸਨ ੧੫੦ (ਅ)
ਕੀਆ ॥ ਤਬ ਬਾਬੇ ਕਉ ਰਾਜਾ ਕਛੁ ਸਹੀ ਕਰਿ ਨ ਸਕੈ ਬਾਬਾ ਹੈ ਕਿ ਕੋਈ [ਹੋ]ਰੁ ਹੈ ॥
ਅਗੇ ਉਸ ਬਾਣੀਏ ਤੇ ਲਿਖ ਲੀਆ ਥਾ ॥ ਜਿ ਬਾਬਾ ਨਾਨਕੁ ਗੁਰੂ ਜਾਤਿ ਖਤਰੀ ਗੋਤ੍ਰ ਵੇਦੀ
ਘਰੁ ਕਰਤਾਰੁਪੁਰ ॥ ਜਨਮੁ ਤਲਵੰਡੀ ਰਾਇ ਭੋਏ ਭਟੀ ਕੀ ਹੈ ॥ ਤਬ ਰਾਜੇ ਕੇ ਜੀਅ
ਮਹਿ ਵਸੀ ਜਿ ਹਉ ਪੂਛਉ ॥ ਤਬ ਰਾਜਾ ਪੂਛਤਾ ਹੈ ॥ [2]ਗੁਸਾਈ ਤੇਰਾ ਕਹਾ ਨਾਮੁ
ਕੈਸੇ ਜਾਤੀ [॥] ਜਾ ਕਉ ਭੀਤਰਿ ਮਹਲਿ ਬੁਲਾਵਹੁ ਪੂਛਉ ਬਾਤਿ ਨਿਰੰਤੀ ॥ ਰਹਾਉ ॥
ਰਾਜੇ ਕਹਿਆ ਗੁਸਾਈ ਜੀ ਜੋਗੀ ਹੈ ॥ ਤਬ ਬਾਬੇ ਕਹਿਆ ॥ ॥ ਰਾਗੁ ਮਾਰੂ ਵਿਚ
ਸਬਦੁ ਕਹਿਆ ॥ ॥ ਰਾਗੁ ਮਾਰੂ ॥ [3]ਜੋਗੀ ਜੁਗਤਿ ਨਾਮੁ ਨਿਰਮਾਇਲ ਤਾ
ਕਉ[4] ਮੈਲੁ ਨ ਰਾਤੀ ॥ ਪ੍ਰੀਤਮ ਨਾਥੁ ਸਦਾ [5]ਸਤਿ ਸੰਗੀ[5] ਜਨਮ ਮ/ਰਨ ਗਤਿ ੧੫੧ (ੳ)
ਬੀਤੀ ॥ ੧ ॥ ਤਬ ਰਾਜੇ ਕਹਿਆ ਗੁਸਾਈ ਜੀ ਤੁਮ ਬ੍ਰਹਮਣ ਹੋ ॥ ਤਬ ਬਾਬੇ ਕਹਿਆ ॥
ਬ੍ਰਹਮਣੁ ਬ੍ਰਹਮ ਗਿਆਨੁ ਇਸਨਾਨੀ ਹਰਿ ਗੁਣੁ ਪੂਜਹੁ ਪਾਤੀ ॥ ਏਕੋ ਨਾਮੁ ਏਕੋ ਨਾਰਾਇਣ
ਤ੍ਰਿਭਵਣਿ ਏਕਾ ਜੋਤੀ ॥ ੨ ॥ ਤਬ ਰਾਜੇ ਕਹਿਆ ਗੁਸਾਈ ਜੀ ਤੁਮੁ ਖਤਰੀ ਹੋ ॥ ਤਬ
ਬਾਬੇ ਕਹਿਆ ॥ ਜਿਹਬਾ ਡੰਡੀ ਇਹੁ ਘਟੁ ਛਾਬਾ ਤੋਲਹੁ ਨਾਮੁ ਅਜਾਚੀ ॥ ਏਕੋ ਹਾਟੁ
ਸਾਹੁ ਸਭਨਾ ਸਿਰ ਵਣਜਾਰੇ ਬਹੁ ਭਾਤੀ ॥ ੩ ॥ ਤਬ ਫਿਰ ਰਾਜੇ ਕਹਿਆ ਗੁਸਾਈ ਜੀ
ਹਮ ਕਉ ਏਕ ਸਿਰਾ ਬਤਾਵਹੁ ਹਉ ਸਮਝਿ ਸਕਉ ॥ ਮਹਾ ਪੁਰਖੁ ਕਰਿ ਬੋਲੀ ਮਹਾਪੁਰਖੁ
ਕਰਿ ਜਾਨਉ ॥ ਤਾ ਬਾਬੇ ਕਹਿਆ । ਦੋਵੈ ਸਿਰੇ ਸਤਿਗੁਰ ਨਬੇੜੇ ਸੋ ਬੂਝੇ ਜਿਸੁ ਏਕ
ਲਿਵ ਲਾਗੀ ॥ ਜੀਅ/ਹੁ ਰਹੈ ਨਿਭਰਾਤੀ ॥ ਸਬਦਿ ਵਸਾਏ ਭਰਮੁ ਚੁਕਾਏ ਸਦਾ ਸੇਵਕੁ ੧੫੧ (ਅ)
ਦਿਨ ਰਾਤੀ ॥ ੪ ॥ ਰਾਜੇ ਕਹਿਆ ਜੀ ਮੈ ਤਾਈ ਤੂ ਜਾਤਿ ਜਨਮੁ ਨਹੀ ਬਤਾਇਦਾ ਜਿ
ਮੈ ਕਛੁ ਸਮਝੋ ॥ ਪਰ ਤੂ ਅਪਨਾ ਘਰੁ ਦਸ ਤਲਵੰਡੀ ਦਾ ਤੂੰ ਨਾਉ ਲਏ ਤਾ ਮੈ ਸਮਝਾ
ਜਿਵ ਹੀ ਹੈ ॥ ਤਬ ਰਾਜੇ ਕਹਿਆ ਗੁਸਾਈ ਜੀ ਤੇਰਾ ਘਰੁ ਕਿਸ ਧਰਤੀ ਹੈ ॥ ਫਿਰ ਬਾਬੇ
ਕਹਿਆ । ਜਿ ਊਪਰ ਗਗਨੁ ਗਗਨੁ ਪਰ ਗੋਰਖੁ ਤਾ ਕਾ ਅਗਮ ਗੁਰੂ ਪੁਨਿ ਵਾਸੀ ॥
ਗੁਰ ਵਚਨੀ ਬਾਹਰਿ ਘਰਿ ਏਕੋ ਨਾਨਕੁ ਭਇਆ ਉਦਾਸੀ ॥ ੫ ॥ ਜਬ ਕਹਿਆ ਨਾਨਕੁ
ਭਇਆ ਉਦਾਸੀ ॥ ਤਬ ਰਾਜੇ ਕਹਿਆ ਜੁ ਸਹੀ[6] ਨਾਨਕੁ ਹੈ ॥ ਤਬ ਰਾਜਾ ਹਰਖੁਮਾਨੁ[7]
ਹੋਆ । ਜੇ ਮੇਰੇ ਧੰਨੁ ਭਾਗ ਜਿ ਮੈਨੂ ਐਸਾ ਪੂਰਾ ਗੁਰੂ ਮਿਲਿਆ । ਦਰਸਨੁ ਪ੍ਰਾਪਤਿ
ਹੋਆ ॥/ ਰਾਜਾ ਪੜਦਖਣਾ ਦੇ ਕੇ ਪੈਰੀ ਪਇਆ [॥] ਰਾਜੇ ਕਹਿਆ ਜੀ ਪਾਤਿਸਾਹ ੧੫੨ (ੳ)
ਜੋ ਕੁਛੁ ਹੈ ਸੁ ਤੁਮ ਕਉ ਮਲੂਮੁ ਹੈ ॥ ਮੇਰੇ ਆਖਣ ਕੀ ਬਾਤਿ ਨਾਹੀ ਪਾਤਿਸਾਹ ਤੂ
ਅੰਤਰਿਜਾਮੀ ਹੈ ਪਾਰਬ੍ਰਹਮ ਪਰਮੇਸੁਰ ਹੈ ॥ ਮਨ ਕੇ ਬਿਖੇ ਏਹ ਸਮਾਲਿ ਨਹੀ ਜਿ ਕਛੁ
ਕੀਮਤਿ ਕਰਉ ਜਿਹਬਾ ਕੇ ਬਿਖੇ ਏਹ ਪਹੁਚਿ ਨਹੀ ਜਿ ਕਛੁ ਉਸਤਤਿ ਕਰੋ ॥ ਸ੍ਰਵਨ[8] ਕੈ
ਬਿਖੈ ਏਹ ਸੁਰਤੁ ਨਹੀ ਜਿ ਕਛੁ ਅਵਰ ਸੁਨੋ ਸੁਨਾਵਉ ॥ ਨੇਤ੍ਰ ਕੈ ਬਿਖੈ ਏਹ ਪਹੁਚਿ ਨਹੀ
ਰਹੀ ਜਿ ਅਵਰੁ ਕਛੁ ਦੇਖਉ ॥ ਚਰਨ ਕੈ ਬਿਖੇ ਏਹ ਜੋਰ ਨਹੀ ਰਹਾ ਜਿ ਕਹੀ ਅਵਰੁ

[1]ਰਾਜ਼ੀ, ਪ੍ਰਸੰਨ । [2]ਇਹ ਤੁਕ ਮਾਰੂ ਰਾਗ ਵਿਚ ਮਹਲਾ ੧ ਵਿਚੋਂ ਹੈ । ਪੂਰੇ ਸ਼ਬਦ ਦਾ ਪਾਠ ਟੋਟੇ ਟੋਟੇ ਅਤੇ ਅਗੇ ਪਿਛੇ ਕਰ ਕੇ ਇਥੇ ਦਿਤਾ ਹੋਇਆ ਹੈ । ਇਹ ਪਹਲੇ ਬੰਦ ਦੀ ਦੂਜੀ ਪੰਗਤੀ ਹੈ । [3]ਸ਼ੁੱਧ ਪਾਠ ਲਈ ਦੇਖੋ ਸ੍ਰੀ. ਗੁ. ਗ੍ਰੰ. ਸਾ., ਪੰਨਾ ੯੯੨ । ਕੁਝ ਪਾਠਾਂਤਰ ਇਸ ਪ੍ਰਕਾਰ ਹਨ : [4]ਕੈ, [5]ਸਚੁ ਸੰਗੇ । [6]ਠੀਕ । [7]ਖੁਸ਼ । [8]ਕੰਨ ।

ਠਵਰੁ[1] ਚਲਿ ਜਾਉ ॥ ਤਨਿ ਕੈ ਬਿਖੈ ਏਹੁ ਸੁਧਿ ਨਹੀ ਜਿ ਕਹੀ ਅਵਰ ਕੀ
ਸੇਵਾ ਕਰਉ ॥ ਜੀ ਮਹਰਿਵਾਨ ਦੀਨ ਦਇਆਲ ਅਨਾਥਾ ਕੇ ਨਾਥ ਮਨਸਾ ਕੇ
੧੫੨ (ਅ) ਦਾਤੇ ਸਿਰੀ ਗੁਰੂ ਜੀ ਕਿਰਪਾਲ / ਹੋਏ ਅਪਨੇ ਚੇਰੇ ਕਿਰਪਾ ਕਰੀ ਜੀ ਸਚੇ
ਪਾਤਿਸਾਹਿ ਦਿਆਲੁ ਹੋਇ ਕੇ ਠਾਕੁਰਦੁਆਰੇ ਕ੍ਰਿਪਾ ਕੀਜੈ ॥ ਤਬ ਗੁਰੂ ਬਾਬੇ ਆਗਿਆ
ਕਰੀ ਜੁ ਰਾਜਾ ਤੁਮ ਜਾਹੁ ਜਾਇ ਕਰਿ ਧਰਮਸਾਲਾ ਕੀ ਠਵਰ ਰਾਸਿ ਕਰਕੇ ਆਈਓ।

ਚਿਤ੍ਰ ੩੫

ਰਾਜਾ ਸ਼ਿਵਨਾਭ, ਬਾਬਾ ਨਾਨਕ ਅਤੇ ਮਰਦਾਨਾ

੧੫੩ (ੳ) /ਤਬ ਹਮ ਜਾਹਿਗੇ [॥] ਰਾਜੇ ਕਉ ਆਗਿਆ ਹੋਈ ॥ ਰਾਜੇ ਜਾਇ ਕਰਿ ਧਰਮੁਸਾਲਾ
ਤਯਾਰ ਕਰਵਾਈ [॥] ਖਰੀ ਗੁਹਜੀ[2] ਠਉਰ ਬਣੀ ਅਰ ਗਚ ਸਾਥਿ ਲੇਪਣ ਕਰਿਆ
ਨੀਕੇ ਨੀਕੇ[3] ਵਿਛਾਵਣੇ ਵਿਛਾਏ ॥ ਤਬ ਰਾਜਾ ਬਾਬੇ ਪਾਸਿ ਚਲਿਆ ਜਿ ਜਾਇ
ਕਰਿ ਬਾਬੇ ਜੀ ਕਉ ਲੈ ਆਵਉ ॥ ਤਬ ਰਾਜਾ ਆਇ ਕਰਿ ਦੇਖੈ ਤਉ ਬਾਬਾ ਊਹਾ ਹੈ
ਨਾਹੀ [॥] ਜਿਉ ਰਾਜਾ ਖੜਾ ਥਾ ਤਿਉ ਆਇ ਕੇ ਅਨਾਲੀ ਡਿਗ ਪਇਆ ਬਿਸੁਰਤਿ ਹੋਇ
ਗਇਆ ॥ ਰਾਜੇ ਕੇ ਖਵਾਸ[4] ਦਉੜ ਕਰ ਗਇਆ ਜਿ ਏ ਪਰਮੇਸਰੁ ਰਾਜੇ ਕਉ ਕਿਆ
ਹੂਆ ਜਿ ਈਹਾ ਆਵਤਾ ਹੀ ਗਿਰ ਪਰਾ ॥ ਤਬ ਉਨੋ ਪਕੜਿ ਕਰਿ ਬੈਠਾਇਆ ॥ ਤਬ
ਪੀਛੈ ਤੇ ਲੋਕ ਦਉੜੇ ਆਏ ਜਿ ਰਾਜਾ ਜੀ ਬਾਬਾ ਜੀ ਘਰਿ ਹੀ ਜਾਇ ਬੈਠੇ ਹੈ ॥ ਤੁਮ
੧੫੩ (ਅ) ਆਵਹੁ ਬਾਬਾ ਜੀ ਬੁਲਾ/ਵਤੇ ਹੈ ॥ ਤਬ ਰਾਜੇ ਕਹਿਆ ਵਾਹ ਤੇਰੀ ਕੁਦਰਤਿ ਦੇਹੀ ਮਹਿ
ਅਬ ਸੁਧਿ ਆਇ ਪੜੀ ਹੈ ਜੈਸੇ ਮਛਲੀ ਜਲਿ ਬਿਨ ਤੜਫੜਾਵਤੀ ਕਉ ਜਲੁ ਮਿਲਤਾ
ਹੈ। ਜੈਸੇ ਚਾਤ੍ਰਕ[5] ਪੀਅ ਪੀਅ ਕਰਤੇ ਕਉ ਅੰਮ੍ਰਿਤ ਕੀ ਬਰਖਾ ਹੋਤੀ ਹੈ ॥ ਤੈਸੇ ਹੀ
ਜਾਨਤਾ ਹੋ ਕਿ ਰੋਮ ਰੋਮ ਹਰਿਆਵੁਲ ਹੋਇ ਗਇਆ ਹੈ ॥ ਹਮੋ ਜਾਨਿਆ ਕਿ ਬਾਬਾ ਜੀ
ਰਮਤੇ[6] ਹੀ ਰਹੈ ॥ ਰਾਜੇ ਜਾਇ ਕਰਿ ਪੜਦਖਣਾ ਦੇ ਕਰਿ ਚਰਨਬੰਦਨਾ ਕਰੀ ਬਲਿਹਾਰੇ
ਜਾਉ ਬਲਿਹਾਰੇ ਜਾਉ ॥ ਹਾ ਹਾ ਬਿਲਾਪੁ ਰਾਜਾ ਲਾਗਾ ਕਰਨਿ ਜਿ ਬਾਬਾ ਜੀ ਮਿਹਰਵਾਨੁ
ਹੂਆ ॥ ਬਾਬਾ ਜੀ ਬਹੁਤੁ ਦਿਨ ਊਹਾ ਰਹਿਆ ॥ ਬਹੁਤੁ ਬਾਣੀ ਪ੍ਰਗਟਿ ਕਰੀ [॥] ਪ੍ਰਾਨ
੧੫੪ (ੳ) ਸੰਗਲੀ ਊਹਾ ਹੀ ਪ੍ਰਗਟਿ ਕਰੀ ਹੈ ॥ ਬਹੁਤੁ ਸਿਖੁ ਕੀਤੇ ਹੈਨਿ ॥ ਜਿਤਨੀ ਧਰ/ਤੀ ਸਮੁੰਦ੍ਰ
ਕੇ ਉਰੇ ਹੈ ਐਸੀ ਧਰਤੀ ਸਮੁੰਦ੍ਰ ਕੇ ਪਰੇ ਹੈ ॥ ਉਸ ਨਗਰੀ ਕਾ ਰਾਜਾ ਸਿਵਨਾਭ ਥਾ...
ਪਿਆ [॥] ਓਹੁ ਮੁਲਕੁ ਸਗਲਾ ਵਾਹ ਵਾਹੁ ਕਰਿ ਉਠਿਆ ॥ ਜਿ ਵਾਹ ਵਾਹ ਬਾਬਾ ਨਾਨਕੁ
ਵਾਹ[॥]ਊਹਾ ਉਸ ਹੀ ਧਰਤੀ ਕੇ ਰਾਜੇ ਕਉ ਵਡਾਈ ਦਈ ॥ ਉਸ ਰਾਜੇ ਧਰਮਸਾਲਾ ਬੰਧੀ ॥
ਸਬਦੁ ਦਿੜਾਇਆ ॥ ਨਉ ਮਣ ਲੂਣੁ ਉਸ ਰਾਜੇ ਕੀ ਰਸੋਈ ਪੜਤਾ ਹੈ ॥ ਉਸ ਧਰਤੀ
ਕਉ ਨਿਸਤਾਰ ਕਰਿ ਬਾਣੀ ਪਸਾਰ ਕਰਿ ਤਬ ਗੁਰੂ ਬਾਬਾ ਨਾਨਕੁ ਆਇਆ ॥ ਸਾਖੀ
੧੫੪ (ਅ) ਸੰਪੂਰਨ ਹੋਈ ॥ [੩੩ ॥] ਸਾਖੀ ਹੋਰ ਚਲੀ ॥ ਤਾ ਬਾਬਾ ਕਾਬਲ ਗਇਆ ॥/

**ਬਾਬਾ ਜੀ ਕਾਬਲ ਗਏ** ॥ ਤਬ ਬਾਬਾ ਜੀ ਖੇਲਤੇ ਖੇਲਤੇ ਇਕ ਸਮੇਂ ਕਾਬਲ
ਆਇਆ ॥ ਆਇ ਕੇ ਮਸੀਤ ਵਿਚ ਆਇ ਬੈਠਾ ॥ ਤਾ ਉਹੁ ਤੁਰਕੁ ਗਲਾ ਕਹਣਿ ਲਗੇ

[1]ਜਗ੍ਹਾ। [2]ਗੁਝੀ। [3]ਸੁੰਦਰ। [4]ਖਾਸ ਦਾ ਬਹੁ ਵਚਨ ਹੈ, ਚੋਣਵੇਂ ਸੇਵਕ। [5]ਪਪੀਹਾ।
[6]ਚਲੇ ਗਏ।

ਜੋ ਤੂੰ ਹਿੰਦੂ ਹੈ ਤੂ ਏਥਹੁ ਨਿਕਲ ਤੇਰਾ ਏਥੇ ਕੰਮੁ ਨਾਹੀ ਏਹੁ ਮਸੀਤ ਕਾਜੀ ਦੀ ਹੈ । ਤਾ ਬਾਬੇ ਨੂੰ ਉਹੁ ਮੁਲਾ ਬੈਠਣਿ ਦੇਇ ਨਾਹੀ ॥ ਤਾ ਬਾਬੇ ਆਖਿਆ ਜਿ ਮੁਲਾ ਤੂੰ ਮਸੀਤ ਨੂੰ ਰਖਹਿਗਾ ॥ ਮੁਲਾ ਕਹਿਆ ਜਿ ਹਉ ਰਖਾਗਾ ॥ ਤਾ ਬਾਬਾ ਮਸੀਤ ਉਪਰਿ ਚੜਿਆ ਚੜਿ ਕੈ ਮਸੀਤ ਦਉੜਾਈ ਕਾਬਲਿ ਕੇ ਦੁਆਲੇ ਲਗੈ ਫਿਰਨ ॥ ਤਾ ਸਭ ਮੁਸਲਮਾਨੁ ਲਗੇ ਆਖਣਿ ॥ ਜਿ ਏਹ ਵਡਾ ਪੀਰੁ ਹੈ ਖੁਦਾਇ ਦਾ ਨਜੀਕੀ ਹੈ ॥ ਤਾਂ ਸਭੈ ਲਗੈ ਆਖਣਿ ॥ ਜਿ ਬਾਬਾ ਜੀ ਜਿਨ ਖੁਦਾਇ ਪੈਦੇ ਕੀਤਾ ਹੈ ਤਿਸ ਕੀ ਦੋਸਤੀ ਮਸੀਤ ਖੜੀ
ਕਰੁ ॥ ਤਾ ਬਾਬੇ ਮਸੀਤ ਖੜੀ ਕੀ/ਤੀ [॥] ਸਭੈ ਪੈਰੀ ਪਵਨ ਚਲੈ ਤਾ ਬਾਬੇ ਕਹਿਆ ॥ ੧੫੫ (ੳ)
ਤੁਸੀ ਬਾਵਾਂ ਪੈਰੁ ਪੂਜਹ ॥ ਅਰੁ ਦਹਣਾ ਪੈਰੁ ਹਿੰਦੂ ਪੂਜਹਿ ॥ ਤਾ ਹਿੰਦੂ ਮੁਸਲਮਾਨ ਲਗੇ ਸੇਵਾ ਕਰਨਿ ॥ ਉਥੇ ਬਾਬੇ ਨਾਨਕੁ ਜੀ ਅਪਨਾ ਨਾਉ ਬਾਬਾ ਅਉਘੜੁ ਰਖਾਇਆ ॥ ਤਾ ਬਾਬੇ ਉਥੇ ਅਪਣੇ ਸਿਖ ਕੀਤੇ ਨਾਮ ਦਾਨੁ ਇਸਨਾਨੁ ਦਿੜਾਇਆ ॥ ਉਥੋ ਚਲਿਆ ਕਾਬਲ ਤੇ ਬਾਬਾ ਮਹਾ ਲੋਕ ਕੇ ਦੇਸ ਮਹਿ ਆਇਆ ॥ ਜਾਇ ਕਰਿ ਦੇਖੇ ਤਾ ਪਾਨੀ ਨਾਹੀ ॥ ਅਤੇ ਲੋਕ ਬਹੁਤੁ ਪਾਨੀ ਦੇ ਹਥਹੁ ਦੁਖੁ ਪਾਇਦੇ ਹੈਨ ਤਾ ਬਾਬੇ ਪਰਬਤ ਕੇ ਊਪਰ ਪਾਨੀ ਕਾ ਤਾਲੁ ਕੀਤਾ ॥ ਧਰਮਸਾਲ ਬਧੀ ॥ ਤਾ ਉਹ ਰਾਜਾ ਸਿਖੁ ਹੋਇਆ ਪਰਜਾ ਸਮੇਤ ॥ ਲਗੇ ਗੁਰੂ ਗੁਰੂ ਜਪਨਿ ॥ ਲਗੇ ਬਾਨੀ ਗਾਵਨਿ ਸਿਖਾ ਦੀ ਸੇਵਾ ਕਰਨਿ ॥ ਸਾਖੀ
ਸੰਪੂਰਨ ਹੋਈ ॥ [੩੪] ॥ ਸਾਖੀ ਹੋਰ ਚਲੀ ॥/ ੧੫੫ (ਅ)

ਚਿਤ੍ਰ ੩੬

ਭੁਟੰਤ ਦੇਸ ਦਾ ਰਾਜਾ, ਮਰਦਾਨਾ, ਬਾਬਾ ਨਾਨਕ ਅਤੇ ਹੋਰ ਲੋਕ ।

**ਸਾਖੀ ਭੁਟੰਤ ਕੇ ਦੇਸ ਕੀ ਚਲੀ** ॥/ ਬਾਬਾ ਨਾਨਕੁ ਭੁਟੰਤ ਦੇ ਦੇਸ ਆਇਆ ॥ ੧੫੬ (ੳ)
ਆਇ ਕੇ ਬਾਗ ਵਿਚ ਬੈਠਾ [॥] ਜਿ ਕੋਈ ਬਾਬੇ ਕਾ ਦਰਸਨੁ ਕਰੇ ਸੋ ਬਹਿ ਰਹੈ । ਉਠਿ ਨ ਸਕੈ ਘਰਿ ਜਾਇ ਨ ਸਕੈ ॥ ਤਾ ਮੁਲਕ ਵਿਚ ਲਗੀਆ ਗਲਾ ਹੋਵਨਿ ॥ ਜੁ ਇਕੁ ਮਹਾ ਪੁਰਖੁ ਆਇਆ ਹੈ ਇਸ ਮੁਲਕੁ ਵਿਚ ਪਰੁ ਨਾ ਕਛੁ ਖਾਦਾ ਹੈ ਨਾ ਕਛੁ ਪੀਦਾ ਹੈ ਨਾ ਕਿਸੈ ਨਾਲਿ ਬੋਲਦਾ ਹੈ ॥ ਨਾ ਕਛੁ ਮੰਗਦਾ ਹੈ ਨਾ ਕਛੁ ਲੈਦਾ ਹੈ ਬਡਾ ਬੇ ਪਰਵਾਹੁ ਫਕੀਰੁ ਹੈ ॥ ਤਾ ਉਸ ਥਾਵੈ ਦਾ ਰਾਜਾ ਸੁਣਿ ਕੇ ਬਾਬੇ ਪਾਸਿ ਆਇਆ । ਭਲੀਆ ਭਲੀਆ ਵਸਤੂੰ ਖਾਣ ਦੀਆ ਪੈਨਣ ਦੀਆ ਨਾਲਿ ਲੈ ਆਇਆ ॥ ਆਇ ਕੈ ਪੈਰੀ ਪਇਆ । ਜਾ ਬਾਬਾ ਦੇਖੇ ਉਸ ਦੇਸ ਦੀ ਰਉਸਿ[1] ਉਨਾ ਦੀ ॥ ਜੋ ਰਾਜਾ ਘਾਹ ਖੋਤਣ
ਜਾਇ ॥ ਪਹਰਾਵਾ ਰਾਜੇ ਦਾ ਜਤਿ[2] ਦੇ ਕਪੜੇ ਪੈਨਣਿ ਨੂੰ ॥ ਅਤੇ ਜਿਸ/ ਦੀ ਬੇਟੀ ਦਾ ੧੫੬ (ਅ)
ਵੀਆਹੁ ਹੋਵੈ ਸੋ ਪਹਲੀ ਰਾਤਿ ਰਾਜੇ ਪਾਸਿ ਜਾਇ ਤਾ ਪਿਛੋ ਦੀ ਅਪਣੇ ਭਰਤੇ ਨਾਲਿ ਵਸੈ ॥ ਤਾ ਬਾਬੇ ਨਾਨਕੁ ਉਸ ਰਾਜੇ ਨੂੰ ਕਹਿਆ ਜੋ ਰਾਜਾ ਇਹ ਜੋ ਤੂੰ ਕਰਤੂਤ ਕਰਦਾ ਹਹਿ ਸੋ ਤੂੰ ਛਡਿ ਗੁਰੂ ਦਾ ਹੁਕਮੁ ਹੈ ॥ ਅਤੇ ਜੋ ਕਛੁ ਤੇਰੀ ਖੁਸੀ ਹੈ ਤੂੰ ਮੰਗੁ ॥ ਗੁਰੂ ਤੁਧੁ ਉਪਰ ਦਇਆਲੂ ਹੈ । ਤਾ ਉਨ ਰਾਜੇ ਕਹਿਆ ਜਿ ਬਾਬਾ ਮੇਰੇ ਦੇਸ ਚਾਵਲ ਤੇ ਪਸਮ ਬਹੁਤੁ ਹੋਦੀ ਹੈ । ਹੋਰੁ ਕਛੁ ਨਾਹੀ ਪੈਦਾ ਹੋਦਾ ॥ ਤਾਂ ਬਾਬੇ ਨਾਨਕੁ ਉਸ ਦੇ ਦੇਸ ਖਾਣੀ[3]

[1]ਫ਼ਾ. ਰਵਿਸ਼, ਚਾਲ, ਵਰਤਾਰਾ । [2]ਲੂਆਂ ਵਾਲੀਆਂ ਖੱਲਾਂ, furs । [3]ਕਾਨਾਂ ।

ਸਭੈ ਦਿਤੀਆ ॥ ਖਸਬੋਈ ਦਿਤੀਆਸੁ ਕਪੜਾ ਦਿਤੋਸੁ ਖਾਨਿ ਸੁਇਨੇ ਦੀ ਰੁਪੇ[1] ਦੀ ਤਾਬੇ ਦੀ ਕਲੀ ਦੀ ਸਿਕੇ ਦੀ ਜਸਤ ਦੀ ਖਾਨੀ ਸਭ ਦਿਤੀਆ ॥ ਕਸਤੂਰੀ ਪਟੁ ਬਹੁਤੁ ਮੇਵੇ
੧੫੭ (ੳ) ਹੋਰ ਕਿਤਣੀਆਂ ਵਸਤੂ ਪਰਬਤ ਵਿਚ ਪੈਦੇ ਕੀਤੀਉਸੁ ॥ ਤਾ ਰਾ/ਜਾ ਸਿਖੁ ਹੋਇਆ ਪਰਜਾ ਸਮੇਤ ॥ ਤਾ ਬਾਬੇ ਉਨਾ ਨੂ ਨਾਮੁ ਦਾਨੁ ਇਸਨਾਨੁ ਦਿੜਾਇਆ ॥ ਧਰਮੁਸਾਲਾ ਬਧੀ ਅਤੇ ਨਾਮੁ ਰਖਾਇਉਨੁ ਆਪਣਾ ਗੁਰੂ ਮਿਹਰਵਾਨੁ ॥ ਤਾ ਗੁਰੂ ਉਥੋ ਚਲਣੇ ਦੇ ਸਮਾਨ ਹੋਇਆ ॥ ਤਾ ਰਾਜਾ ਅਤੇ ਪਰਜਾ ਲਗੇ ਆਖਣਿ ਜੋ ਜੀ ਧੰਨੁ ਏਹ ਦੇਸੁ ਜਿਥੈ ਤੁਸਾਡੇ ਚਰਨਿ ਫਿਰੈ ਹੈਨ ॥ ਵਡੇ ਹਾਲ ਵਡੇ ਜਤਨਿ ਰਖਣਿ ਨੂੰ ਕਰਨਿ [॥] ਬਾਬੇ ਡਿਠਾ ਜਿ ਏਹੁ ਲੋਕੁ ਖਿਆਲੁ ਨਾਹੀ ਛਡਦੇ ॥ ਤਾ ਬਾਬਾ ਉਨਾ ਨੂ ਖੁਸੀ ਦੇ ਕੇ ਉਨਾ ਵਿਚ ਬੈਠਾ ਹੀ ਸਾ ਕੋਈ ਜਿ ਚੁੰਭੀ ਮਾਰੀਉਸੁ ਹੋਰਤ ਮੁਲਕ ਜਾਇ ਨਿਕਲਿਆ ॥ ਉਹੁ ਜਿ ਉਥੇ ਬੈਠੇ ਸੇ ਸੋ ਹੈਰਾਨ ਹੋਇ ਰਹੈ ॥ ਜਿ ਰਾਮੁ ਜੀ ਏਹੁ ਹੁਣਿ ਅਸਾਡੇ ਵਿਚ ਬੈਠਾ
੧੫੭ (ਅ) ਸਾ ਕਿਆ ਹੋਇਆ ॥ ਜਿ ਦਿਸਣੋ ਰਹਿ ਗਇਆ ॥/ ਏਹ ਕਿਆ ਕੁਦਰਤਿ ਹੋਈ ਜੁ ਅਲਪਤੁ[2] ਹੋਇ ਗਇਆ ॥ ਏਹ ਕੋਈ ਛਲੁ ਥਾ ॥ ਅਸਾ ਰਜਿ ਕੇ ਦਰਸਨੁ ਭੀ ਕੀਤੋ ਨਾਹੀ [॥] ਵਡਾ ਭਗਤਿ ਥਾ ਸਾਹਿਬੁ ਦਾ ਨਜੀਕੀ ਥਾ ਪਰੁ ਅਸਾ ਲਖਿ ਸਕਿਉ ਨਾਹੀ ॥ ਜੁ ਏਡਾ ਦਾਤਾ ਹੈ ਦੀਨ ਦੁਨੀਆ ਦਾ ਸਹਾਈ ਹੈ। ਉਹੁ ਪਛਤਾਦੇ ਹੀ ਰਹੈ॥ ਬਾਬਾ ਚਲਦਾ ਹੀ ਰਹਿਆ ॥ ਉਹੁ ਨਾਮੁ ਦਾਨੁ ਇਸਨਾਨੁ ਸਚੋਚਾਰ[3] ਵਸਤੂ ਕਰਦੇ ਰਹਨਿ ॥ ਸਾਖੀ ਸੰਪੂਰਨ ਹੋਈ ॥ [੩੫ ॥]

ਚਿਤ੍ਰ ੩੭

ਇਕ ਕਿਲ੍ਹਾ, ਬਾਬਾ ਤੇ ਮਰਦਾਨਾ।

੧੫੮ (ੳ) / ਸਾਖੀ ਹੋਰ ਚਲੀ ॥ ਸਾਖੀ ਬਾਬੇ ਜੀ ਕੀ ॥

**ਬਾਬਾ ਜੀ ਇਕੁ ਮੁਲਕੁ ਗਇਆ ॥** ਉਨਾ ਮਰਦਾਨੇ ਨੂੰ ਅੰਨੁ ਆਟਾ ਕਚਾ ਕੋਰਾ ਦਿਤੋ ਨੇ ॥ ਪਰੁ ਪਾਣੀ ਅਤੇ ਅਗਿ ਵਰਜਿ[4] ਛਡੀਆ ਨੇ [॥] ਦੇ ਕੋਈ ਨਾਹੀ ॥ ਤ ਬਾਬਾ ਅਤੇ ਮਰਦਾਨਾ ਇਕਤ ਥਾਇ ਜਾਇ ਬੈਠੇ ॥ ਅਤੇ ਉਥੇ ਕੁਦਰਤਿ ਨਾਲਿ ਇਕੁ ਕੁੰਡ[5] ਹੋਇ ਆਇਆ ॥ ਬਾਬੇ ਆਖਿਆ ਮਰਦਾਨਿਆ ਇਸ ਕੁੰਡ ਵਿਚ ਰੋਟੀਆ ਘੜਿ ਪਾਇ ਵਾਹੁਗੁਰੂ ਆਖਿ ਕੈ ॥ ਤਾ ਮਰਦਾਨੇ ਵਾਹਗੁਰੂ ਆਖਿ ਕੈ ਰੋਟੀਆ ਉਸ ਕੁੰਡ ਵਿਚ ਘੜਿ ਪਾਈਆ ॥ ਅਤੇ ਅੰਨੁ ਕੋਰੇ ਕਪੜੇ ਵਿਚ ਬੰਨਿ ਕੈ ਏਹ ਭੀ ਵਿਚ ਪਾਇ ਦੇਹ ॥ ਤਾ ਮਰਦਾਨੇ ਨੇ ਅੰਨੁ ਭੀ ਕੋਰੇ ਕਪੜੇ ਵਿਚ ਬੰਨਿ ਕੇ ਕੁੰਡੇ ਵਿਚ ਸੁਟਿ
੧੫੮ (ਅ) ਪਾਇਆ ॥ ਪਉਦਿਆ ਹੀ ਡੁਬ ਗਇਆ ॥ ਤਾ ਮਰਦਾਨੇ ਆਖਿਆ ਜੀ ਪਾਤਿਸਾਹ ॥/ ਏਹ ਆਟਾ ਚਾਵਲ ਦਾਲ ਅਸਾ ਏਵੇ ਗਵਾਏ ॥ ਏਹ ਤਾ ਡੁਬ ਗਏ ਨਿਕਲਿਆ ਨਾਹੀ ॥ ਤਾ ਬਾਬੇ ਆਖਿਆ ਮਰਦਾਨਿਆ ਤੂੰ ਆਖੁ ਗੁਰੂ ਪਾਤਿਸਾਹ ਇਕੁ ਰੋਟੀ ਤੇਰੇ ਅਰਥੁ[6] ਦਿਤੀ ਤਾ ਸਭ ਕਛੁ ਨਿਕਲੇਗਾ ॥ ਤਾ ਮਰਦਾਨੇ ਆਖਿਆ ਭਲਾ ਜੀ ਇਕੁ ਰੋਟੀ ਗੁਰੂ ਦੇ ਅਰਥੁ ਦਿਤੀ ॥ ਤਾ ਏਹੁ ਆਖਿਦਿਆ ਹੀ ਰੋਟੀਆ ਪਕਿ ਕੇ ਤਰਿ ਆਈਆ ॥ ਅਤੇ ਅੰਨੁ ਰਿਝ ਕੇ ਨਿਕਲਿਆ ॥ ਤਾ ਉਹੁ ਮੁਲਕੁ ਹੈਰਾਨੁ ਹੋਇ ਗਇਆ ॥ ਜੋ ਏ ਪਰਮੇਸਰੁ ਇਨ ਫਕੀਰ ਪਾਣੀ ਵਿਚ ਰੋਟੀਆ ਪਕਾਈਆ ॥ ਅਸਾ ਅਗਿ ਪਾਣੀ ਨਾਹੀ ਸਾ ਦਿਤਾ ॥

---

[1]ਚਾਂਦੀ। [2]ਗ਼ਾਇਬ। [3]ਸੱਚ ਤੇ ਨੇਕੀ ਦਾ ਵਿਹਾਰ। [4]ਮਨ੍ਹਾ ਕਰਨਾ। [5]ਤਾਲਾਬ। [6]ਨਾਂ ਤੇ।

ਪਰੁ ਇਨ ਕੁਦਰਤਿ ਨਾਲਿ ਅੰਨੁ ਪਕਾਇਆ ॥ ਏਹੁ ਕੋਈ ਮਹਾ ਪੁਰਖੁ ਹੈ ॥ ਤਾ ਲਗਾ ਲੋਕੁ
ਪੈਰੀ ਪਵਨਿ ਲਗੇ ਸਿਖੁ ਹੋਵਨਿ ॥ ਲਗੀਆ ਧਰਮਸਾਲਾ ਹੋਵਨਿ ॥ ਸਭੁ / ਗੁਰੂ ਗੁਰੂ ਲਗੈ ੧੫੯ (ੳ)
ਜਪਨਿ ॥ ਤਾ ਬਾਬਾ ਉਨਾ ਨੂੰ ਲਗਾ ਧਰਮੁ ਦਿੜਾਵਣਿ ਤਾ ਲਗੇ ਗੁਰੂ ਗੁਰੂ ਜਪਣਿ ॥
ਸਾਖੀ ਸੰਪੂਰਨ ਹੋਈ ॥ [੩੬ ॥] ਸਾਖੀ ਹੋਰ ਚਲੀ ॥

ਚਿਤ੍ਰ ੩੮
ਕਸ਼ਮੀਰ ਦਿਆਂ ਪਹਾੜਾਂ ਦੀ ਇਕ ਵਾਦੀ ਵਿਚ
ਮਰਦਾਨਾ ਤੇ ਬਾਬਾ ਨਾਨਕ ਬੈਠਾ ਹੈ ।

**ਸਾਖੀ ਬਾਬਾ ਜੀ ਕਸਮੀਰ ਗਏ** ॥/ ਤਾ ਬਾਬਾ ਜੀ ਕਸਮੀਰ ਆਇਆ ॥ ੧੫੯ (ਅ)
ਕਸਮੀਰ ਆਇ ਕੈ ਜਾ ਦੇਖੇ ਤਾ ਧਰਮੁ ਬਹੁਤੁ ਪਰੁ ਵਸਦੀ ਵਿਚ ॥ ਤਾ ਬਾਬਾ
ਇਕਤ ਪਰਬਤਿ ਜਾਇ ਬੈਠਾ ॥ ਬਾਬੇ ਨੂੰ ਬੈਠਿਆ ਬਾਰਹ ਦਿਨ ਹੋਏ ॥ ਇਕੁ ਦੁੰਬੇ ਚਾਰਦਾ
ਕਸਮੀਰੀ ਦੇਖੇ ਤਾ ਦੁਇ ਜਣੇ ਬੈਠੇ ਹੈਨਿ ॥ ਤਾ ਉਨਿ ਕਸਮੀਰੀ ਆਖਿਆ ਜਿ ਤੁਸੀ
ਏਥੇ ਉਜਾੜ ਵਿਚ ਕਉਣੁ ਹਹੁ ਬੈਠੇ ॥ ਤਾ ਬਾਬੇ ਆਖਿਆ ਤੁਧ ਨੂ ਕਉਣੁ ਦਿਸਦੇ ਹਾ ॥
ਤਾ ਉਨਿ ਆਖਿਆ ॥ ਜਿ ਤੁਸੀ ਭਲੇ ਨਾਹੀ ਜਿ ਇਥੇ ਉਜਾੜ ਵਿਚ ਆਇ ਬੈਠੇ ਹੋ ॥
ਕਿ ਜਾਪੇ ਤੁਸੀ ਚੋਰ ਹਹੁ ਕਿ ਵਾਟਪਾੜੇ[1] ਹਹੁ ॥ ਜੇ ਤੁਸੀ ਫਕੀਰ ਹੋਵਹੁ ਤਾ ਵਸਦੀ
ਚਲਹੁ ॥ ਤਾ ਬਾਬੇ ਆਖਿਆ ਜਿ ਕਸਮੀਰੀ ਤੂੰ ਜਾਹਿ ਘਰਿ ਆਪਣੇ ਤੂੰ ਅਸਾਨੂ ਕਿ
ਆਖਦਾ ਹੈ ਜੇ ਤੇਰੇ ਮਨ ਦਇਆ ਧਰੁਮ ਹੋਤਾ ਤਾ ਤੂੰ ਕਿਸੈ ਫਕੀਰ ਦੀ / ਸੇਵਾ ਕਰਿ ਅਸਾ ਨੂ ੧੬੦ (ੳ)
ਤੂ ਕਿਆ ਆਖਦਾ ਹੈ ॥ ਤਾ ਉਨਿ ਆਖਿਆ ਜੀ ਹਉ ਏਥੇ ਖੁਦਾਇ ਆਦਾ ਸਾ ॥
ਨਾਹੀ ਤਾ ਮਨੁਖੁ ਕੋਈ ਨਾਹੀ ਆਵਦਾ ॥ ਤਾ ਬਾਬੇ ਆਖਿਆ ਜਿ ਭਾਈ ਤੂ ਜਾਹਿ ਤਾ
ਉਹੁ ਸਲਾਮੁ ਕਰਿਦਾ ਚਲਿਆ ॥ ਜਾਇ ਕੇ ਦੇਖੇ ਤਾ ਅਯੜੁ[2] ਜਿਥੇ ਦੁੰਬੇ ਚਰਦੇ ਛਡਿ
ਗਇਆ ਸਾ ॥ ਉਥੇ ਦੁੰਬੇ ਸਭ ਅਯੜੁ ਮੁਆ ਪਇਆ ਹੈ ॥ ਏਵੇ ਸਥਰ[3] ਪਏ ਹੋਏ ਹੈਨਿ ॥
ਉਹੁ ਕਸਮੀਰੀ ਦੇਖ ਕੈ ਹੈਰਾਨ ਹੋਇ ਗਇਆ ਜਿ ਏ ਖੁਦਾਇ ਏ ਕਿਆ ਹੋਇਆ ॥
ਜਿ ਅਯੜ ਸਭੋ ਹੀ ਮਰਿ ਗਇਆ ॥ ਹਉ ਕਿ ਜਬਾਬੁ ਕਰਾਗਾ ਖਸਮ[4] ਆਗੇ ॥ ਉਹ
ਤਾ ਮੇਰਾ ਕਚਾ ਬਚਾ ਸਭੋ ਹੀ ਘਾਣੀ[5] ਪੀੜਨਿਗੇ ਏਹ ਵਡੀ / ਕੁਦਰਤਿ ਹੋਈ ਹੈ ॥ ਹਉ ੧੬੦ (ਅ)
ਕਿ ਕਰੀ ਤਾ ਉਨਿ ਜੀਅ ਵਿਚ ਆਖਿਆ ਜੋ ਕਛੁ ਹੋਆ ਹੈ ਸੋ ਉਸ ਫਕੀਰ ਹੀ ਪਾਸਹੁ
ਹੋਆ ਹੈ ॥ ਪਰੁ ਹਉ ਉਸ ਫਕੀਰੇ ਦੀ ਜਾਇ ਪੈਰੀ ਪਵਾ ਤਾ ਮੇਰਾ ਭਲਾ ਹੋਵੈ ॥ ਤਾ
ਉਹੁ ਕਸਮੀਰੀ ਦੁੰਬੇ ਮੁਏ ਹੋਏ ਛਡਿ ਕੇ ਬਾਬੇ ਪਾਸਿ ਆਇਆ ॥ ਆਇ ਕੈ ਪੈਰੀ
ਪਇਆ ॥ ਆਖਣਿ ਲਗਾ ਜੀ ਇਕੁ ਵਡੀ ਕੁਦਰਤਿ ਹੋਈ ਜਿ ਹਉ ਕਿਆ ਆਖਾ ਹੈਰਾਨ
ਹੋਇ ਰਹਿਆ ਹਾ ॥ ਤਾ ਬਾਬੇ ਆਖਿਆ ਜਿ ਭਾਈ ਕਿ ਹੋਇਆ ॥ ਆਖੈ ਜੀ ਮੈ ਪਰਾਏ
ਦੁੰਬੇ ਚਾਰਦਾ ਸਾ ਤਾ ਮੇਰੀ ਅਉਕਾਤ[6] ਕਛੁ ਚਲਦੀ ਸੀ ॥ ਜਾ ਹਉ ਤੁਸਾਡੇ ਪਾਸਿ
ਆਇਆ ਸਾ ਅਯੜੁ ਸਭੋ ਹੀ ਚੰਗਾ ਭਲਾ ਚਰਦਾ ਖਾਦਾ ਪੀਦਾ ਛਡਿ ਆਇ/ਆ ਸਾ ॥ ੧੬੧ (ੳ)
ਹੁਣਿ ਜਾ ਹਉ ਜਾਇ ਕੇ ਦੇਖਾ ਤਾ ਸਭੋ ਅਯੜੁ ਮੁਆ ਪਇਆ ਹੈ ॥ ਹਉ ਹੈਰਾਨੁ ਹੋਇ
ਰਹਿਆ ਹਾ ॥ ਜੀ [ਹ]ਉ ਕਿ ਕਰੀ ਜੀ ਜੇ ਹਉ ਘਰਿ ਜਾਦਾ ਹਾਂ ਤਾ ਮੇਰਾ ਕਚਾ ਬਚਾ ਸਮੇਤ
ਮੈ ਘਾਣੀ ਪੀੜੀਦਾ ਹੈ ਹਉ ਕਿਆ ਕਰੀ ਕਛੁ ਨਾਹੀ ਕਰਿ ਸਕਦਾ ॥ ਤਾ ਬਾਬੇ ਉਸ ਦੇ

[1]ਡਾਕੂ, ਰਸਤੇ ਵਿਚ ਲੁਟ ਲੈਣ ਵਾਲਾ । [2]ਭੇਡਾਂ ਬਕਰੀਆਂ ਦਾ ਵਗ । [3]ਚੌੜਾਲ । [4]ਸਾਈਂ, ਮਾਲਿਕ । [5]ਕੋਹਲੂ ਵਿਚ । [6]ਅ. ਕੂਤ, ਰੋਜ਼ੀ ।

ਮਨ ਦੀ ਬੁਝੀ ਜੁ ਬਹੁਤੁ ਸਹਮ[1] ਗਇਆ ਹੈ ॥ ਅਤੇ ਬਹੁਤੁ ਆਜਜੁ[2] ਹੋਇਆ ਹੈ ॥ ਤਾ ਬਾਬੇ ਆਖਿਆ ਜਿ ਜਾਹੁ ਸਿਖਾ ਵਾਹਗੁਰੂ ਆਖਿ ਕੇ ਜਾਇ ਉਠਾਲ ॥ ਸਭੇ ਜੀਵਨਗੇ ॥ ਤਾ ਉਹੁ ਪੈਰੀ ਪੈਇ ਕੇ ਚਲਿਆ ॥ ਜਾਇ ਕੇ ਆਖਿਉਸੁ ਜੀ ਗੁਰੂ ਪਾਤਿਸਾਹ ਤੇਰਾ ਸਦਕਾ ਏਹੁ ਅਯੜੁ ਜੀਵੈ ॥ ਤਾ ਕੁਦਰਤਿ ਖਸਮ ਦੀ ਨਾਲਿ ਉਹੁ ਅਯੜੁ ਜੀਵ ਉਠਿਆ ॥
੧੬੧ (ਅ) ਤਾ ਏਹ ਗਲਿ ਆਖਦੋ ਹੀ ਅਯੜੁ ਛਡਦੋ ਹੀ ਆਇ ਕੈ ਬਾਬੇ ਦੀ ਪੈਰੀ ਪਇ/ਆ ॥ ਤਾ ਆਖਨਿ ਲਗਾ ਜਿ ਬਾਬਾ ਜੀ ਹਉ ਘਰਿ ਨਾਹੀ ਜਾਦਾ ਤੇਰੇ ਹੀ ਨਾਲ ਲਗਾ ਫਿਰਾਗਾ ॥ ਪਰੁ ਹਉ ਜਾਦਾ ਨਾਹੀ ॥ ਤਾ ਬਾਬਾ ਜੀ ਆਖਿ ਰਹਿਆ ਜਿ ਤੂੰ ਜਾਹਿ ਘਰਿ [॥] ਉਹੁ ਜਾਇ ਨਾਹੀ ॥ ਤਾ ਉਹੁ ਰਾਤਿ ਬਾਬੇ ਹੀ ਪਾਸਿ ਰਹਿਆ ॥ ਅਗਲੇ ਭਲਕ ਅਯੜੁ ਦੇ ਖਸਮ ਢੂਢਨਿ ਚੜੇ ਜਿ ਭਾਈ ਦੁੰਬੇ ਘਰਿ ਨਿ ਆਇਆ ॥ ਸੁ ਕਿ ਹੋਇਆ ਦੇਖਦੇ ਦੇਖਦੇ ਜਾ ਦੇਖਣਿ ਤਾ ਅਯੜੁ ਸੁੰਞਾ[3] ਹੀ ਚਰਦਾ ਹੈ । ਅਤੇ ਅਯਾਲੁ ਫਕੀਰੇ ਪਾਸਿ ਬੈਠਾ ਹੈ ॥ ਤਾ ਉਹੁ ਭੀ ਆਇ ਫਕੀਰ ਪਾਸਿ ਬੈਠੇ [॥] ਜਾ ਵੇਖਨਿ ਤਾ ਫਕੀਰੁ ਖਰਾ ਮਸਤੁ ਹੈ ਬੈਠਾ [॥] ਉਹੁ ਭੀ ਪੈਰੀ ਪਏ ॥ ਜਾ ਵੇਖਣਿ ਤਾ ਉਹੁ ਅਯਾਲੁ[4] ਨਾਹੀ ਅਯਾਲ ਦੀ ਨਜਰ ਕਛੁ ਹੋਰ ਹੀ ਹੈ ॥ ਤਾ ਉਨਾ ਆਖਿਆ ॥ ਜੁ ਜੀ ਏਹੁ ਅਯਾਲੁ
੧੬੨ (ੳ) ਨਿਤੁ ਦੁੰਬੇ ਚਾਰ ਕੇ ਘਰਿ ਆਵਦਾ ਸਾ । ਕਲਿ ਘਰਿ ਆਇਉ/ ਨਾਹੀ ਤਾ ਅਸੀ ਦੇਖਣਿ ਨੂ ਚਲੈ ਭਲਾ ਹੋਇਆ ਜੁ ਤੁਸਾਡਾ ਦਰਸਨੁ ਹੋਇਆ ॥ ਤਾ ਉਨ ਅਯਾਲ ਆਖਿਆ ਜਿ ਭਾਈ ਇਸ ਮੈ ਖੁਦਾਇ ਅਸੈ[5] ਮਤੁ ਤੁਸੀ ਕਛੁ ਅਵਰੁ ਕਰ ਜਾਣਦੇ ਹੋਵਹੁ ॥ ਏਹ ਜੋ ਅਯੜੁ ਦੁੰਬੇ ਦੇਖਦੇ ਹਉ ਸੋ ਹੁਣਿ ਚੰਗੇ ਭਲੇ ਖਾਦੇ ਪੀਦੇ ਛਡਿ ਕੈ ਏਥੇ ਆਇਆ ਸਾ ਏਥੇ ਆਇ ਕੇ ਮੈ ਬੇਅਦਬੀ ਕੀਤੀ ਜਿ ਹਉ ਬਰਾਬਰ ਬੋਲਿਆ [॥] ਜਾ ਹਉ ਘਰਿ ਨੂੰ ਚਲਿਆ ਜਿ ਅਯੜੁ ਦੁੰਬੇ ਘਰਿ ਲੈ ਜਾਈ ॥ ਜਾ ਆਇ ਕੇ ਦੇਖਾ ਤਾ ਸਾਰਾ ਅਯੜੁ ਮੁਆ ਪਇਆ ਹੈ ॥ ਤਾ ਹਉ ਹੈਰਾਨੁ ਹੀ ਹੋਇ ਰਹਿਆ ॥ ਫੇਰ ਹਉ ਐਥੇ ਆਇ ਕੈ ਪੈਰੀ ਪਇਆ ॥ ਤਾ ਗੁਰੂ ਸੁਪਰਸੰਨ ਹੋਇਆ ॥ ਤਾ ਅਯੜੁ ਦੁੰਬੇ ਜੀਵ ਉਠੇ ॥ ਏਹ ਐਨ
੧੬੨ (ਅ) ਖੁਦਾਇ / ਅਸੇ ਮੇਰੇ ਭਾਣੇ ਹੋਰੁ ਕਛੁ ਨਾਹੀ ਸੁਝਦਾ ॥ ਅਪਣੇ ਦੁੰਬੇ ਤੁਸੀ ਘਰਿ ਲੈ ਜਾਹੁ ॥ ਮੇਰੇ ਭਰੋਸੇ ਬੈਠਹੁ ਨਾਹੀ ॥ ਤਾ ਉਨੀ ਆਖਿਆ ਜਿ ਏਹ ਸਚੁ ਆਖਦਾ ਹੈ [॥] ਤਾ ਉਹ ਪੈਰੀ ਪੈ ਕੇ ਸਿਖ ਹੂਏ [॥] ਉਨਾ ਅਯੜੁ ਘਰਿ ਆਦਾ ਅਤੇ ਵਸਦੀ ਵਿਚ ਆਇ ਕੇ ਧੁੰਮਿ ਪਾਈ ॥ ਜਿ ਭਾਈ ਇਕੁ ਫਕੀਰੁ ਜੁ ਹੈ ਸੁ ਐਨੁ ਖੁਦਾਇ ਹੈ ॥ ਏਹ ਗਲਿ ਸੁਣਦਿਆ ਹੀ ਹੁੰਮ ਹੁਮਾਇ ਕੇ ਖਲਕ[6] ਚਲੀ [॥] ਜਾਇ ਕੇ ਪੈਰੀ ਪਏ ॥ ਲੋਕ ਸਿਖ ਹੋਏ ॥ ਰਾਜਾ ਗਇਆ ਜਾਇ ਕੇ ਪੈਰੀ ਪਇਆ [॥] ਸਿਖੁ ਹੋਇਆ ਲਗੇ ਗੁਰੂ ਗੁਰੂ ਜਪਣਿ ॥ ਨਾਮੁ ਦਾਨੁ ਇਸਨਾਨੁ ਸਚੁ ਕਮਾਵਣਿ ਤਾ ਧਰਮੁਸਾਲਾ ਉਸ ਅਯਾਲ ਕੇ ਘਰਿ ਕੀਤੀ ॥
੧੬੩ (ੳ) ਸਭੋ ਮੁਲਕੁ ਸਿਖ ਹੋਇਆ ॥ ਲਗੀਆ ਸੰਗਤੀ/ ਬਹਨਿ ਗੁਰੂ ਗੁਰੂ ਜਪਨਿ ॥ ਸਾਖੀ ਸੰਪੂਰਨ ਹੋਈ ॥ [੩੭ ॥] ਸਾਖੀ ਹੋਰ ਚਲੀ ॥

ਚਿਤ੍ਰ ੩੯

ਬਾਬਾ ਇਕ ਟਿੱਲੇ ਉਤੇ ਸੁੰਦਰ ਬਾਲਕ ਦਾ ਰੂਪ ਧਾਰ ਕੇ ਬੈਠਾ ਹੈ । ਕੋਲ ਖੜਾ ਮਰਦਾਨਾ ਰਬਾਬ ਵਜਾਉਂਦਾ ਹੈ ।

੧੬੩ (ਅ) **ਬਾਬਾ ਜੀ ਰੁਹੇਲੇ ਪਠਾਣਾ ਦੇ ਦੇਸ ਜਾਇ ਨਿਕਲਿਆ** ॥/ ਤਾ ਬਾਬਾ ਜੀ

[1]ਡਰ । [2]ਆਤੁਰ, ਨਮ੍ਰ । [3]ਖਾਲੀ, ਲਾਵਾਰਿਸ [4]ਭੇਡਾਂ ਬਕਰੀਆਂ ਚਾਰਨ ਵਾਲਾ । [5]ਹੈ । [6]ਸ੍ਰਿਸ਼ਟੀ, ਲੋਕ ।

ਕਸਮੀਰ ਤੇ ਚਲਿਆ ਤਿਸ ਮੁਲਕੁ ਗਇਆ ਜਿਥੇ ਆਦਮੀ ਪਕੜਿ ਖੜਦੇ ਸੀ [॥] ਉਤ
ਦੇਸ ਜਾਇ ਨਿਕਲਿਆ ॥ ਜਾਇ ਕਰਿ ਇਕੁ ਰੋੜੀ ਉਪਰਿ ਬੈਠਾ ॥ ਤਾ ਇਕੁ ਪਠਾਣੁ
ਰੁਹੇਲਾ[1] ਆਵਦਾ ਡਿਠੋਸੁ ॥ ਤਾ ਬਾਬਾ ਬਾਰਹੁ ਬਰਸਾ ਕਾ ਨੀਗਰੁ[2] ਹੋਇ ਬੈਠਾ ॥
ਆਇ ਕੈ ਰੁਹੇਲਾ ਬਾਬੇ ਜੋਗ ਪਕੜਿ ਲੈ ਗਇਆ ॥ ਜਾਇ ਕਰਿ ਜੋਰੋ[3] ਨੂ ਕਹਿਉਸੁ
ਖੁਦਾਇ ਅਸਾਨੂ ਲਉਡਾ[4] ਦਿਤਾ ਹੈ ਹਿੰਦੂ ਧਰਮੁ ਪਰੁ ਬਹੁਤੁ ਦੰਮੁ[5] ਵਟਾਏਗਾ ॥ ਜਾ ਉਹੁ
ਪਠਾਨੀ ਦੇਖੇ ਤਾ ਬਹੁਤੁ ਖੂਬਸੂਰਤਿ ਹੈ ॥ ਤਾ ਉਹੁ ਲੁਭਾਣੀ[6] [॥] ਤਾ ਉਨਿ ਆਖਿਆ
ਇਸ ਨੂ ਵੇਚਦੇ ਨਾਹੀ ॥ ਏਸ ਨੂ ਘਰੇ ਰਖਾਹੇਗੇ ਤਾ ਉਨਿ ਆਖਿਆ ॥ ਇਸ ਦੇ ਦੁਇ
ਘੋੜੇ ਮਿਲਨਿਗੇ ॥ ਏਹ ਘਰਿ ਜੋਗਾ ਨਾਹੀ ॥ ਤਾ ਉਨਿ ਪਠਾਨੀ ਬਾਹਰੋ ਜੀਉ ਆਖਿਆ
ਤੇਰੀ ਖੁਸੀ ॥ ਤਾ ਉਹੁ ਰੁ/ਹੇਲਾ ਬਾਬੇ ਨੂੰ ਵੇਚਣਿ ਲੈ ਗਇਆ ॥ ਬਹੁਤੁ ਨਿਗੁਰਾ ਦੇਸੁ [॥] ੧੬੪ (ੳ)
ਨ ਖੁਦਾਇ ਨੂੰ ਜਾਣਨਿ ਨਾ ਪਰਮੇਸਰੁ ਨੂੰ ਜਾਣਨਿ ॥ ਤਾ ਬਾਬੇ ਉਨਾ ਨੂੰ ਤਾਰਣਿ ਦੇ
ਵਾਸਤੇ ਵਿਕਾਣਾ [॥] ਰੁਹੇਲੇ ਜਾਇ ਕਰਿ ਵੇਚਿਆ ॥ ਦੁਇ ਘੋੜੇ ਲੈ ਕੇ ਘਰਿ ਆਇਆ ॥
ਬਾਬਾ ਮਰਦਾਨੇ ਨੂੰ ਕਸਮੀਰ ਹੀ ਛਡਿ ਗਇਆ ਸਾ ॥ ਤਾ ਬਾਬੇ ਨੂੰ ਮੁਗਲੁ ਘਰਿ ਲੈ
ਆਇਆ ॥ ਮੁਗਲਾਣੀ ਦੇਖ ਕੈ ਖੁਸੀ ਹੋਈ ਜੁ ਇਸੁ ਲਉਡੇ ਨੂੰ ਘਰਿ ਰਖੀਐ ਤਾ ਭਲਾ
ਹੋਵੈ ॥ ਤਾ ਮੁਗਲ ਕਹਿਆ ਬੀਬੀ ਇਸ ਲਉਡੇ ਕਉ ਕਿਆ ਕਰੀਐ [॥] ਕਹੈ ਜੀ
ਘਰਿ ਰਖੀਐ ॥ ਇਸ ਨੂੰ ਕਿਆ ਕੰਮ ਸਉਪੀਐ [॥] ਕਹੈ ਜੀ ਪਾਣੀ ਲਿਆਵੈਗਾ ॥ ਤਾ
ਬਾਬੇ ਨੂੰ ਹੁਕਮੁ ਕੀਤੋਸੁ ਰੇ ਗੁਲਾਮ ਪਾਣੀ ਡੇਰੇ ਆਦਾ ਕਰ ਅਤੇ ਹੋਰੁ ਡੇਰੇ ਦੀ ਖਿਦਮਤਿ
ਕੀਤਾ ਕਰਿ ॥ ਕਹੈ ਜੀ ਭਲਾ ਹੋਵੈ ॥ ਤਾ ਬਾਬਾ/ ਘੜਾ ਲੈ ਕਰਿ ਪਾਣੀ ਨੂ ਚਲਿਆ ॥ ੧੬੪ (ਅ)
ਜਾਇ ਕਰਿ ਕਹਿਉਸੁ ਖੂਹੇ ਉਪਰਿ ਖਾਜੇ[7] ਨੂੰ ਮੇਰੇ ਕਹੈ ਬਿਨਾ ਪਾਣੀ ਦੇਣਾ ਨਾਹੀ ॥ ਖਾਜੇ
ਕਹਿਆ ਭਲਾ ਹੋਵੈ ਜੀ ਜਿਉ ਹੁਕਮੁ ਹੋਵੈਗਾ ਤਿਉ ਕਰੋਗਾ ॥ ਤਾ ਉਸ ਦੇਸ ਕਾ ਪਾਣੀ
ਸਭੋ ਹੀ ਸੁਕਿ ਗਇਆ ਕਹੈ ਜੀ ਪਾਣੀ ਉਤ ਖੂ[ਹ] ਹਹਿ ਨਾਹੀ ॥ ਤਾ ਉਨਾ ਕਹਿਆ
ਦੂਸਰੇ ਖੂਹ ਜਾਹਿ ॥ ਕਹੈ ਜੀ ਭਲਾ ਹੋਵੈ ॥ ਉਥੋ ਭਿ ਖਾਲੀ ਆਇਆ ॥ ਜਿ ਜੀ ਉਹੁ
ਭੀ ਖੂਹ ਖਾਲੀ ਪਇਆ ਹੈ ॥ ਤਾ ਤਾਈ ਭਲਕੁ ਹੋਇ ਗਇਆ ॥ ਅਜੇ ਮੁਗਲੁ ਝਗੜਦਾ
ਸਾ ਬਾਬੇ ਨਾਲਿ ਕਹੇ ਏਹੁ ਗੁਲਾਮੁ ਦੇਵਾਨਾ[8] ਮੁਲਿ ਲੀਆ [॥] ਕਹਤਾ ਹੈ ਜਿ ਪਾਣੀ
ਕਿਸੇ ਖੂਹਿ ਨਾਹੀ ॥ ਹਮ ਘੜੇ ਭਰਤੇ ਹੋਏ ਰਾਤੀ ਖੁਹਿ ਪਹਿ ਛੱਡੇ ਹੈ ਏਹੁ ਕਹਤਾ ਹੈ ਪਾਣੀ
ਖੂਹਿ ਹੈ ਨਾਹੀ ॥ ਤਬੁ ਤਾਈ ਸੁਬਾਹ ਜੁ ਹੋਈ ਮੁਲਕੁ ਵਿਚ ਧੂੰਮ ਪੈ ਗਈ ॥/ ਏ ਖੁਦਾਇ ੧੬੫ (ੳ)
ਅਸਾ ਰਾਤੀ ਘੜੇ ਭਰ ਕਰਿ ਛੋਡੇ ਹੈਨ ॥ ਏਹੁ ਕਿਆ ਹੋਇਆ ਜੁ ਪਾਣੀ ਸੁਕਿ ਗਇਆ ॥
ਜਾ ਲੋਕੁ ਬਹੁਤੁ ਆਜਜੁ ਹੋਇਆ ਤਾ ਸਭ ਇਕਠੇ ਹੋਏ ॥ ਜੋ ਏਹ ਕਿਆ ਹੋਦਾ ਹੈ ਅਸੀ
ਸਭੈ ਇਕਤੇ ਵਾਰੀ ਮਰਹਿਗੇ [॥] ਸਭਨਾ ਦਾ ਲੋਹੂ ਸੁਕਿ ਗਇਆ ॥ ਪਰੁ ਬਾਬਾ ਖੁਸਾਲੁ[9]
ਰਹੈ ॥ ਤਾ ਉਨਾ ਆਖਿਆ ਉਸੁ ਮੁਗਲ ਨੂ ਪੀਰ ਜੀ ਤੇਰਾ ਗੁਲਾਮੁ ਦਲਗੀਰ[10] ਨਾਹੀ
ਏਹੁ ਖੁਸਾਲੁ ਹੈ ਏਹੁ ਤੁਧੁ ਕਿਥਹੁ ਮੁਲਿ ਲਇਆ ਹੈ ॥ ਕਹੈ ਜੀ ਕਲਿ ਲਇਆ ਹੈ ਪਰੁ
ਕੰਮੁ ਬਹੁਤੁ ਪਹੁਚਦਾ ਹੈ ॥ ਅਤੇ ਖਾਦਾ ਕਛੁ ਨਾਹੀ ਸਉਦਾ ਭੀ ਨਾਹੀ ॥ ਤਾ ਉਨਾ
ਆਖਿਆ ਏਹੁ ਵਡਾ ਮਹਾ ਪੁਰਖੁ ਹੈ ॥ ਖਾਦਾ ਪੀਦਾ ਕਛੁ ਨਾਹੀ ਅਤੇ ਸਉਦਾ ਭੀ ਨਾਹੀ
ਅਤੇ ਕੰਮ ਭੀ ਬਹੁਤੁ ਕਰਦਾ ਹੈ ॥ ਕੰਮ ਨੂੰ ਬਹੁਤੁ ਪਹੁਚਦਾ ਹੈ ਅਤੈ ਹੁਣਿ ਭੀ ਦਲਗੀਰੁ

---

[1]ਰੁਹੇਲਖੰਡ ਦੇ ਵਾਸੀ ਮੁਸਲਮਾਨ ਪਠਾਣ । [2]ਜਾਤਕ, ਲੜਕਾ । [3]ਪਤਨੀ । [4]ਗੁਲਾਮ, ਦਾਸ । [5]ਟਕੇ, ਪੈਸੇ । [6]ਲੋਭ ਕੀਤਾ, ਜੀ ਕਰ ਆਇਆ । [7]ਖ਼੍ਵਾਜਾ ਖਿਜ਼ਰ, ਮੁਸਲਮਾਨਾਂ ਅਨੁਸਾਰ ਪਾਣੀ ਦਾ ਦੇਵਤਾ, ਵਰੁਣ ਦੇਵ । [8]ਪਾਗਲ, ਸੌਦਾਈ । [9]ਖ਼ੁਸ਼ । [10]ਦਿਲਗੀਰ, ਉਦਾਸ ।

੧੬੫ (ਅ) ਨਾਹੀ ॥ ਏਹੁ ਜੁ ਹੈ ਕੋਈ ਮਹਾਪੁਰਖੁ ਹੈ। ਤਾ ਉਹੁ ਸ/ਭੈ ਲੋਕ ਇਕਠੇ ਹੋਇ ਕੇ ਬਾਬੇ
ਪਾਸਿ ਆਏ ॥ ਜੁ ਜੀ ਤੂ ਮਹਾਪੁਰਖੁ ਹੈ ਅਸੀ ਸਭੇ ਮਰਦੇ ਹਾ ਤੁਸੀ ਕਿਰਪਾਲ ਹੋਵਹੁ ॥
ਤਾ ਬਾਬੇ ਉਨਾ ਨੂੰ ਆਖਿਆ ਜਿ ਤੁਸੀ ਸਿਖੁ ਹੋਵਹੁ ਤਾ ਤੁਸਾ ਨੂ ਪਾਣੀ ਗੁਰੂ ਪੂਰਾ ਦੇ ॥
ਤਾ ਉਨਾ ਕਹਿਆ ਭਲਾ ਹੋਵੈ ਜੀ ਅਸੀ ਸਿਖ ਹੋਦੇ ਹਾ ਪਰੁ ਤੂੰ ਪਾਣੀ ਦੇਹੁ ਕਿਰਪਾ
ਕਰਿ ਕੈ ॥ ਤਾ ਬਾਬੇ ਪਾਣੀ ਉਨਾ ਨੂੰ ਦਿਤਾ [॥] ਉਹੁ ਖੁਸੀ ਹੋਏ ਉਨਾ ਨੂੰ ਜੀਉ
ਪਇਆ ਪਾਣੀ ਦਿਤੈ ॥ ਤਾ ਸਭੇ ਸਿਖੁ ਹੋਏ ਲਗੇ ਗੁਰੂ ਗੁਰੂ ਜਪਣਿ ॥ ਗੁਰੂ ਬਾਬੇ ਉਨਾ
ਨੂੰ ਨਾਮੁ ਦਾਨ ਇਸਨਾਨੁ ਦਿੜਾਇਆ ਧਰਮਸਾਲਾ ਬਨਾਈ [॥] ਤਾ ਉਹੁ ਆਖਣਿ
ਲਾਗੇ ਜਿ ਜੀ ਤੁਸੀ ਜਿ ਹੋ ਖੁਦਾਇ ਦੇ ਨਜੀਕੀ ਹੋ [॥] ਤਾ ਉਨਾ ਆਖਿਆ ਜੀ ਅਸੀ
ਆਖਿ ਨਾਹੀ ਸਕਦੇ ਜੁ ਤੁਸੀ ਜਾਹੁ ਪਰੁ ਜੀ ਅਪਨੀ ਖੁਸੀ ਰਹਣਾ ਅਸਾਡੇ ਵਸਿ ਰਹਣਾ
੧੬੬ (ੳ) ਨਾਹੀ ॥ ਤਾ ਬਾਬਾ ਬੋਲਿ/ਆ ਮੀਰ ਜੀ ਮੇਰਾ ਲਾਹਾ ਕਿਤਨਾ ਕੁ ਹਥਿ ਆਵਦਾ ਹੀ
ਉਤਣੇ ਦੰਮ ਲੇਹੁਗੇ ਤਾ ਹਉ ਜਾਵਾਗਾ [॥] ਤਾ ਉਹੁ ਬੋਲੇ ਜੀ ਅਸਾਡਾ ਜੀਉ ਪਿੰਡ
ਘਰੁ ਬਾਰੁ ਕਚਾ ਬਚਾ ਸਭੁ ਮਾਲੁ ਤੇਰਾ ਹੀ ਹੈ ਤੈ ਏਹ ਗਲਿ ਕਿਆ ਕਹੀ ॥ ਤਾ ਬਾਬੇ
ਆਖਿਆ ਉਥੁਹ ਜਾਇ ਕੈ ਤੁਸੀ ਢੀਮ ਪਟਹੁ [॥] ਉਨ ਜਾਇ ਕੈ ਢੀਮ ਪਟੀ [॥] ਜਾ
ਦੇਖਣਿ ਤਾ ਹੇਠਿ ਖਜਾਨਾ ਭਰਿਆ ਹੋਇਆ ਹੈ ॥ ਤਾ ਖਜਾਨਾ ਬਾਬੇ ਉਨਾ ਨੂ ਦਿਤਾ ॥
ਅਤੇ ਕਹਿਉਸੁ ਉਨਾ ਨੂ ਜੇ ਕੋਈ ਅਸਾਡਾ ਸਿਖੁ ਹੋਵਗੁ ਏਥੇ ਆਵਗੁ ਉਸ ਨੂੰ ਪਕੜਨਾ
ਨਾਹੀ ॥ ਉਸ ਦੀ ਤੁਸਾ ਸੇਵਾ ਕਰਣੀ ॥ ਤਾ ਉਨਾ ਨੂੰ ਬਾਬਾ ਸਿਖੁ ਕਰਿ ਕੈ ਉਤੇ ਥਾਇ
ਜਾਇ ਬੈਠਾ ॥ ਜਾ ਉਹੁ ਰੁਹੇਲਾ ਭੀ ਉਥੇ ਜਾਇ ਕੇ ਵੇਖੇ ਤਾ ਭੀ ਉਹੁ ਬੈਠਾ ਹੈ ॥ ਤਾ
ਰੁਹੇਲਾ ਭੀ ਬਾਬੇ ਨੂੰ ਪਕੜਿ ਲੈ ਗਇਆ ॥ ਜਾ ਰੁਹੇਲਾ ਵੇਖੇ ਤਾ ਉਹੋ ਹੀ ਹੈ ॥ ਰੁਹੇਲੀ
੧੬੬ (ਅ) ਬਹੁਤੁ ਖੁਸੀ ਹੋਈ/ ਜੁ ਇਤ ਵਾਰੀ ਘਰੇ ਰਖਾਗੀ ॥ ਰੁਹੇਲੇ ਡਿਠਾ ਜੁ ਬੁਰੇ ਮਤੇ[1] ਰਖਦੀ
ਹੈ ॥ ਤਾ ਰੁਹੇਲਾ ਭਲਕੇ ਲੈਦੋ ਵੇਚਣਿ ਗਇਆ ॥ ਵੇਚ ਕੇ ਦੁਇ ਘੋੜੇ ਲੈ ਆਇਆ ॥
ਮੁਗਲੁ ਬਾਬੇ ਨੂੰ ਘਰਿ ਲੈ ਗਇਆ ॥ ਖਿਜਮਤਿ ਸਉਪੀਸੁ ਘਰ ਦੀ ॥ ਤਾ ਬਾਬੇ ਖਿਜਮਤਿ
ਕੀਤੀ ॥ ਜਾ ਭਲਕੁ ਹੋਇਆ ਤਾ ਉਸ ਮੁਲਕ ਅਗਿ ਪਾਣੀ ਅੰਨੁ ਦੂਰਿ ਕੀਤੋਸੁ ॥
ਜਾ ਭਲਕੇ ਲੋਕ ਦੇਖੇ ॥ ਨ ਅਗਿ ਹੈ ਨ ਪਾਣੀ ਹੈ ਨ ਅੰਨੁ ਹੈ [॥] ਉਹੁ ਲੋਕੁ ਹੈਰਾਨ
ਹੋਇ ਰਹਿਆ ਜੋ ਏ ਖੁਦਾਇ ਏਹ ਕਿਆ ਹੋਇਆ ॥ ਅਸੀ ਸਭੋ ਕਛੁ ਭਰਿਆ ਭਕੁੰਨਾ
ਛਡਿ ਕੇ ਸੁਤੇ ਸੇ ॥ ਏਹ ਕਿਆ ਹੋਇਆ ਜਿ ਸਭੋ ਕਛੁ ਨਿਖੁਟਿ ਗਇਆ ॥ ਅਸਾ ਨੂੰ
ਤੂ ਇਕੇਰਾ ਹੀ ਮਾਰਨਿ ਨੂ ਹੋਇਆ ਹੈ ਤਾ ਸਭੇ ਬੋਲੈ ਜਿ ਕਿਆ ਕਰੀਐ [॥] ਲਗੈ
੧੬੭ (ੳ) ਫਿਕਰੁ ਕਰਣਿ [॥] ਜੋ ਭਲੇ ਭਲੇ ਸੇ ॥ ਉਹੁ ਲਗੇ ਆਖਣਿ ਜੋ ਪੀਰੁ ਪੁਰਖੁ ਮ/ਨਾਈਐ ॥
ਲਗੇ ਆਪੋ ਅਪਣੀਆ ਬੁਧੀ ਕਰਣਿ ॥ ਪਰੁ ਹੋਵੈ ਕਛੁ ਨਾਹੀ ॥ ਤਾ ਬਾਬੇ ਅਪਨੇ ਮੁਗਲੁ
ਨੂ ਆਖਿਆ ਜਿ ਤੁਸੀ ਮੇਰੇ ਸਿਖ ਹੋਵਹੁ ਤਾ ਤੁਸਾ ਨੂ ਸਭੁ ਕਛੁ ਮਿਲੈ ॥ ਤਾ ਉਨਿ
ਮੁਗਲੁ ਹੋਰਨਾ ਨੂੰ ਸਦਿ ਕਰਿ ਆਖਿਆ ॥ ਜਿ ਏਹੁ ਗੁਲਾਮੁ ਮੈ ਕਲਿ ਮੁਲਿ ਲਇਆ ਹੈ
ਅਤੇ ਆਖਦਾ ਹੈ ਜੁ ਤੁਸੀ ਮੇਰੇ ਸਿਖ ਹੋਵਹੁ ॥ ਤਾ ਤੁਸਾਨੂ ਸਭ ਕਛੁ ਮਿਲੈ ॥ ਤਾ ਉਨਾ
ਆਖਿਆ ਜੁ ਮਰਦੇ ਭਲੇ ਕੇ[2] ਏਹ ਗੁਲਾਮੁ ਆਖਦਾ ਹੈ ਸੋਈ ਕਰੀਐ ਭਲਾ ਹੈ ॥ ਤਾ
ਸਭੇ ਆਇ ਕੇ ਬਾਬੇ ਦੀ ਪੈਰੀ ਪਏ ॥ ਤਾ ਬਾਬੇ ਸਿਖ ਕੀਤੇ ॥ ਤਾ ਸਭੋ ਕਛੁ ਦਿਤੋਸੁ
ਨਾਮੁ ਦਾਨੁ ਇਸਨਾਨੁ ਦਿੜਾਇਉਸੁ ॥ ਅਤੇ ਆਖਿਉਸੁ ਜੇ ਕੋਈ ਅਸਾਡਾ ਸਿਖੁ ਹੋਗੁ ॥
ਤਿਸ ਦੇ ਨੇੜੇ ਤੁਸਾ ਨਾਹੀ ਆਵਣਾ ॥ ਉਸ ਦੀ ਸੇਵਾ ਕਰਣੀ ॥ ਤਾ ਲਗੈ ਗੁਰੂ ਗੁਰੂ

---

[1]ਇਰਾਦੇ ਨਾਲ। [2]ਕਿ।

ਜਪਣ ॥ ਘਰਿ ਘਰਿ ਧਰਮਸਾਲਾ/ ਹੋਈਆ ॥ ਤਾ ਬਾਬੇ ਉਨਾ ਨੂ ਕਹਿਆ ਜਿ ਏਥਹੁ ੧੯੭ (ਅ)
ਪਥਰੁ ਚਕਹੁ [॥] ਜਾ ਉਹੁ ਪਥਰੁ ਚਕਨਿ ਤਾ ਹੇਠਿ ਖਜਾਨਾ ਹੈ ॥ ਤਾ ਬਾਬੇ ਕਹਿਆ ਤੁਸੀਂ ਲੇਹੁ ਅਤੇ ਅਸੀ ਜਾਦੇ ਹਾ ॥ ਉਹੁ ਲਗੇ ਆਖਣਿ ਜੀ ਧੰਨੁ ਅਸਾਡੇ ਭਾਗ ਜਿ ਤੁਸਾਡੇ ਚਰਨੁ ਏਥੇ ਪਰੇ ॥ ਅਤੇ ਅਸਾਨੂ ਦਰਸਨੁ ਹੋਇਆ ॥ ਤੁਸੀ ਏਥੇ ਹੀ ਰਹੋ ਤਾ ਭਲਾ ਕਰਹੁ ॥ ਬਾਬੇ ਕਹਿਆ ਤੁਸਾਡੇ ਹੀ ਪਾਸਿ ਸਦਾ ਹੀ ਹੈ ॥ ਪਰੁ ਤੁਸਾ ਗੁਰੂ ਗੁਰੂ ਜਪਣਾ ॥ ਤਾ ਬਾਬਾ ਉਥੇ ਹੀ ਫਿਰ ਆਇ ਬੈਠਾ ॥ ਜਾ ਉਹੁ ਰੁਹੇਲਾ ਫਿਰ ਆਇ ਕੇ ਦੇਖੇ ਤਾ ਉਹੋ ਬੈਠਾ ਹੈ ॥ ਫਿਰ ਬਾਬੇ ਨੂੰ ਪਕੜਿ ਲੈ ਗਇਆ ॥ ਤਾ ਰੁਹੇਲਾ ਘਰਿ ਲੈ ਆਇਆ [॥] ਅਗਲੇ ਭਲਕੁ ਵੇਚਣਿ ਲੈ ਗਇਆ ॥ ਦੁਇ ਘੋੜੇ ਲੈ ਕਰਿ ਘਰਿ ਆਇਆ ॥ ਮੁਗਲ
ਲਇਆ ॥ ਮੁਗਲੁ ਕਹਿਆ ਰੇ ਗੁਲਾਮੁ/ ਮੇਰੇ ਦੁੰਬੇ ਚਾਰਤਾ ਹੈ ॥ ਤਾ ਬਾਬੇ ਕਹਿਆ ਜੀ ੧੯੮ (ੳ)
ਹਉ ਵਡਾ ਚੰਦ੍ਰਾ[1] ਹਾ ਘਰਹੁ ਮਾਰਿ ਕਢਿਆ ਹਾ ਜਿਸ ਨੂੰ ਮੇਰੀ ਛਟੀ ਲਗਸੀ ਸੋ ਮਰ ਜਾਸੀ ॥ ਤਾ ਉਨਿ ਮੁਗਲ ਕਹਿਆ ਅਬੇ ਕਿਆ ਕਹਤਾ ਹੈ ॥ ਤਾ ਬਾਬੇ ਆਖਿਆ ਭਾਵੈ ਅਜਮਾਇ ਦੇਖੁ ॥ ਮੁਗਲ ਕਹਿਆ ਲਗਾਇ ਦਿਖਾ ਛਟੀ ॥ ਇਨਾ ਦੁੰਬਿਆ ਕਉ ॥ ਤਾ ਬਾਬੇ ਉਨਾ ਦੁੰਬਿਆ ਨੂੰ ਛਟੀ ਲਗਾਈ ਤਾ ਸਭੇ ਦੁੰਬੇ ਮਰਿ ਗਏ ॥ ਤਾ ਉਨ ਮੁਗਲੁ ਕਹਿਆ ਜੁ ਰੇ ਇਨ ਕਉ ਜੀਵਲਾਇ ਤੇਰੇ ਤਾਈ ਅਉਰ ਖਿਜਮਤਿ ਸਉਪੇਗਾ ॥ ਤਾ ਬਾਬੇ ਕਹਿਆ ਏਹੁ ਦੁੰਬੇ ਜੀਵਨਿਗੇ [॥] ਹੁਕਮੁ ਨਾਲਿ ਦੁੰਬੇ ਜੀਵੇ ॥ ਮੁਗਲ ਕਹਿਆ ਰੇ ਤੂ ਬਾਗੁ ਦੀ ਖਿਜਮਤਿ ਕਰੁ ॥ ਤਾ ਬਾਬਾ ਬੋਲਿਆ ਜੀ ਮੇਰੇ ਵੜਣੇ ਨਾਲਿ ਬਾਗੁ ਸੁਕਿ
ਜਾਗੁ ॥ ਭਾਵੈ ਅਜਮਾਇ ਦੇਖੁ ॥ ਤਾ ਬਾਬੇ ਨੂ ਮੁਗਲੁ ਬਾਗ ਲੈ ਕੇ/ ਗਇਆ ॥ ਤਾ ਬਾਗੁ ੧੯੮ (ਅ)
ਸਭੋ ਹੀ ਸੁਕਿ ਗਇਆ ॥ ਤਾ ਮੁਗਲੁ ਬਾਬੇ ਨੂੰ ਘਰਿ ਲੈ ਆਇਆ ॥ ਤਾ ਮੁਗਲੁ ਕਹਿਆ ਰੇ ਤੂ ਬੈਠਾ ਕਨਕੁ ਪੀਸੁ ॥ ਕਹੈ ਜੀ ਪੀਸਾਗਾ ॥ ਪਰੁ ਹਉ ਜੰਮ ਕੇ ਕਦੇ ਰਜਿਉ ਨਾਹੀ ॥ ਮੇਰਾ ਅਹਾਰੁ ਸਉ ਮਣ ਇਕਸੁ ਡੰਗ ਦਾ ਹੈ ॥ ਤਾ ਉਨਾ ਕਹਿਆ ਜਿ ਰੇ ਇਸ ਕੋਠੇ ਵਿਚ ਸਉ ਮਣਾ ਪਕੀ ਕਣਕਿ ਹੈ ਤੂ ਬੈਠਾ ਪੀਸੁ ॥ ਤਾ ਬਾਬੇ ਕਹਿਆ ਜੀ ਪੀਸਾਗਾ ਪਰੁ ਆਟਾ ਕਿਸ ਤੇ ਲੇਵਹੁਗੇ ॥ ਤਾ ਉਨਾ ਆਖਿਆ ਜਿ ਰੇ ਤੂ ਹਮਾਰੇ ਹਜੂਰ[2] ਪੀਸੁ ॥ ਅਨਾਜ ਕਹਾ ਜਾਇਗਾ ॥ ਤਾ ਬਾਬੇ ਕਹਿਆ ਭਲਾ ਹੋਵੈ ਜੀ ॥ ਤਾ ਬਾਬਾ ਲਗਾ ਕਣਕ ਪੀਸਣਿ ॥ ਹੋਰ ਭੀ ਕਣਿਕੁ ਲੈ ਆਵਣਿ ਚਕੀ ਪਈ ਫਿਰੇ ਆਟਾ ਨਿਕਲੇ ਨਾਹੀ ॥ ਕਣਿਕੁ ਸਭੋ ਹੀ ਸਵਾ ਪਹਰ ਵਿਚ ਪੀਠੀ ਪਰੁ ਆਟਾ ਸਿਰਸਾਹੀ ਭੀ ਨਿਕਲਿਉ ਨਾਹੀ ॥
ਜਾ ਮੁ/ਗਲਾਣੀ ਅੰਦਰਹੁ ਨਿਕਲਿ ਕੇ ਦੇਖੇ ਤਾ ਆਟਾ ਸਿਰਸਾਹੀ ਭੀ ਨਾਹੀ ॥ ਅਤੈ ਕਣਕੁ ੧੯੯ (ੳ)
ਦੀ ਬਖਾਰੀ[3] ਸਭਾ ਸਖਣੀ ਪਈ ਹੈ ॥ ਤਾ ਮੁਗਲਾਣੀ ਪਿਟਣਿ ਲਗੀ ਜੋ ਏ ਖੁਦਾਇ ਤੈ ਏਹੁ ਕਿਥਹੁ ਬਲਾਇ ਆਦੀ ਹੈ ਇਸ ਨੂੰ ਘਰਹੁ ਸਵੇਰੇ ਹੀ ਕਢੁ ॥ ਇਨ ਅਸਾਡੀ ਜੜਿ ਕਢੀ ਹੈ ॥ ਸਭਨਾ ਪੈਰੀ ਪੈ ਕੇ ਅਰਦਾਸ ਕੀਤੀ ਜੁ ਜੀ ਮੈ ਵਿਚ ਗੁਨਾਹੁ ਹੈ ਪਰੁ ਜੀ ਤੁਸਾ ਬਖਸਣਾ [॥] ਤਾ ਬਾਬੇ ਕਹਿਆ ਜਿਤਨੇ ਤੇਰੇ ਪੈਸੇ ਲਗੇ ਹੈ ॥ ਉਨਾ ਤੇ ਦੂਣੇ ਲੇਹੁ ॥ ਤਾ ਹਉ ਜਾਈ ॥ ਤਾ ਬਾਬੇ ਟੋਪੀ ਵਿਚਹੁ ਉਸ ਮੁਗਲੁ ਨੂੰ ਲਾਲੁ ਕਢਿ ਦਿਤਾ ॥ ਅਤੇ ਆਖਿਉਸੁ ਜੇ ਮੂਲੁ ਘਟਿ ਵਟਹਿਗਾ ਤਾ ਫੇਰ ਮੇਰੇ ਪਾਸਿ ਆਵੈ ॥ ਤਾ ਉਹੁ ਲਾਲੁ ਲੈ ਕੇ ਬਾਜਾਰ ਗਇਆ ॥ ਜਾ ਲਾਲੁ ਕਢਿ ਦਿਤੋਸੁ ਸਾਹ ਨੂ ॥ ਤਾ ਉਹ ਸਾਹ ਲਗਾ
ਆਖਣਿ ਜਿ ਜੀ/ ਮੇਰੇ ਪਾਸਿ ਇਸ ਦੇ ਪੈਸੇ ਨਾਹੀ ਜਿ ਹਉ ਤੁਧ ਨੂੰ ਦੇਵਾ ॥ ਪਰੁ ਜਿਤਨੇ ੧੯੯ (ਅ)
ਪੈਸੇ ਤੁਧੁ ਲੋੜੀਦੇ ਹੈਨਿ ॥ ਉਤਨੇ ਤੂ ਲੇ ਜਾਹਿ ॥ ਗਹਣੇ ਰਖਿ ਕੈ ॥ ਤਾ ਉਹ ਲਾਲੁ

---

[1]ਮਾੜਾ, ਭੈੜੇ ਲੱਛਣਾਂ ਵਾਲਾ । [2]ਸਾਮ੍ਹਣੇ, ਸਨਮੁਖ । [3]ਕੋਠੀ ।

ਲੈ ਕੇ ਬਾਬੇ ਪਾਸਿ ਆਇਆ ॥ ਆਇ ਹਥਿ ਜੋੜ ਕੇ ਖੜਾ ਹੋਇਆ ॥ ਆਖਣਿ ਲਗਾ ਜੋ ਜੀ ਏਹ ਲਾਲੁ ਅਪਣਾ ਫੇਰ ਲੇਹੁ ਅਤੇ ਆਸਾ ਨੂੰ ਖੁਸੀ ਦੇਹੁ ॥ ਤਾ ਬਾਬੇ ਕਹਿਆ ਜਾਹੁ ਤੁਸੀ ਦੋਜਕ[1] ਪਉਦੇ ਸਹੁ ਪਰ ਗੁਰੂ ਬਖਸੈ ਹਹੁ ॥ ਤਾ ਉਹੁ ਸਭੇ ਹੀ ਸਿਖ ਹੋਏ ॥ ਗੁਰੂ ਉਨਾ ਨੂੰ ਨਾਮੁ ਦਾਨ ਇਸਨਾਨੁ ਦਿੜਾਇਆ ॥ ਓਹ ਸਭੇ ਹੀ ਸਿਖੁ ਕੀਤੇ ॥ ਤਾ ਉਥੋ ਚਲਿਆ ॥ ਆਇ ਕੇ ਭੀ ਉਥੇ ਹੀ ਬੈਠਾ ॥ ਤਾ ਉਹੁ ਰੁਹੇਲਾ ਫਿਰ ਜਾਇ ਦੇਖੇ ਤਾ ਉਹੋ ਉਥੇ ਬੈਠਾ ਹੈ ॥ ਤਾ ਬਾਬੇ ਨੂੰ ਫਿਰ ਪਕੜਿ ਲੈ ਆਇਆ ॥ ਘਰਿ ਆਦੇਸੁ ਤਾ
੧੭੦ (ੳ) ਭਲਕੇ ਵੇਚਣੁ ਨੂ ਚ/ਲਿਆ ॥ ਤਾ ਰੁਹੇਲੀ ਆਖਿਆ ਜਿ ਇਸ ਨੂੰ ਤੂ ਕਿਤਨੀ ਵਾਰੀ ਵੇਚਿ ਪਹੁਚਿਆ ਹੈ ॥ ਜਿ ਕੋਈ ਇਕੇਰਾ ਛੁਟਦਾ ਹੈ ਸੋ ਜੀਉ ਲੈ ਕਿਵੈ ਕਿਵੈ ਜਤਣਾ ਨਾਲਿ ਨਿਕਲਦਾ ਹੈ ॥ ਏਹੁ ਸਤੀ ਵਾਰੀ ਆਪਣਾ ਆਪ ਬਨਾਇਦਾ ਹੈ ॥ ਏਹੁ ਕੋਈ ਮਹਾ ਪੁਰਖੁ ਹੈ ॥ ਇਸ ਦੀ ਪੈਰੀ ਪੈ ਕੈ ਗੁਨਾਹੁ ਬਖਸਾਇ ॥ ਅਤੇ ਮੁਰੀਦ ਹੋਵਹੁ [॥] ਉਹੁ ਰੁਹੇਲਾ ਜਦੋ ਹੀ ਪੈਰੀ ਪਇਆ ॥ ਤਾ ਗੁਰੂ ਬਾਬਾ ਹਸਿਆ ਜਿ ਤੁਸੀ ਏਹੁ ਕਰਮੁ[2] ਛੋਡਹੁ ਤੁਸੀ ਸੁਖਾਲੇ ਹੋਵਹੁਗੇ ॥ ਤਾ ਉਹੁ ਰੁਹੇਲਾ ਪੈਰੀ ਪੈ ਕੇ ਸਿਖ ਹੋਇਆ ॥ ਤਾ ਬਾਬੇ ਉਨਾ ਨੂੰ ਖੁਸੀ ਦਿਤੀ ॥ ਲਗੇ ਅਪਣੇ ਸਾਹਿਬੁ ਕੀ ਬੰਦਗੀ ਕਰਨਿ ॥ ਗੁਰੂ ਉਨਾ ਨੂ ਨਾਮੁ ਦਾਨੁ
੧੭੦ (ਅ) ਇਸਨਾਨੁ ਸਚੁ ਦਇਆ ਧਰਮੁ ਦਿੜਾਇਆ ॥ ਧਰਮੁ/ਸਾਲਾ ਹੋਈਆ ॥ ਗੁਰੂ ਆਖਿਆ ਜਿ ਕੋਈ ਸਿਖੁ ਅਸਾਡਾ ਆਵੈਗਾ ਤਿਸ ਦੀ ਸੇਵਾ ਕਰਣੀ ॥ ਤਾ ਉਥੋ ਗੁਰੂ ਬਾਬਾ ਚਲਿਆ ॥
੧੭੧ (ੳ) ਸਾਖੀ ਸੰਪੂਰਨਿ ਹੋਈ [੩੮ ॥] ਸਾਖੀ ਹੋਰ ਚਲੀ ॥/

ਚਿਤ੍ਰ ੪੦
ਬਾਬਾ ਤੇ ਮਰਦਾਨਾ ਬੈਠੇ ਹਨ, ਸਾਮ੍ਹਣੇ ਇਕ ਬ੍ਰਹਮਣ ਝੁਕ ਕੇ ਪ੍ਰਣਾਮ ਕਰ ਰਹਿਆ ਹੈ ।

੧੭੧ (ਅ) **ਬਾਬਾ ਜੀ ਇਕ ਰਾਜੇ ਦੇ ਦੇਸ ਆਇ ਨਿਕਲਿਆ** ॥/ ਉਥੋ ਬਾਬਾ ਚਲਿਆ ਇਕਤ ਦੇਸ ਗਇਆ [॥] ਉਥੇ ਅਗਿ ਨਾਹ ਸੀ ਅਤੇ ਅੰਨ ਭੀ ਨਾਹ ਸੀ ਬਾਬਾ ਉਥੇ ਜਾਇ ਨਿਕਲਿਆ ਉਥੇ ਮਾਸੁ ਹੀ ਖਾਨਿ ਸੂਰਜੁ ਦੀ ਸੇਵਾ ਕਰਨਿ ॥ ਇਕੁ ਪਥਰੁ ਹੇਠਿ ਰਖਨਿ ਇਕੁ ਪਥਰੁ ਉਪਰਿ ਰਖਨਿ ਵਿਚ ਸਗਉਤੀ ਰਖਨਿ ਸੂਰਜ ਦੀ ਸੇਵਾ ਕਰਨਿ ਤਾ ਮਾਸੁ ਰਿਝਿ ਆਵੈ ॥ ਉਹੁ ਖਾਨਿ ਉਹੋ ਅਤੀਤਾ[3] ਨੂੰ ਖਵਾਲਨਿ ਜਿ ਕੋਈ ਅਤੀਤੁ ਜਾਇ ਤਿਸ ਦੀ ਸੇਵਾ ਬਹੁਤੁ ਕਰਨਿ [॥] ਖਾਣੇ ਨੂੰ ਮਾਸੁ ਦੇਨਿ ਅਤੇ ਆਪਿ ਭੀ ਮਾਸੁ ਖਾਨਿ [॥] ਅੰਨੁ ਪੈਦਾ ਹੋਵੈ ਨਾਹੀ ॥ ਬਾਬਾ ਉਤ ਦੇਸ ਜਾਇ ਨਿਕਲਿਆ ॥ ਬਾਹਰਿ ਇਕੁ ਅਯਾਲ ਦੁੰਬੇ ਚਾਰਦਾ ਸਾ ॥ ਉਹੁ ਬਾਬੇ ਪਾਸਿ ਆਇਆ ॥ ਆਵਦਾ ਹੀ ਪੈਰੀ ਪਇਆ ॥ ਆਖਣਿ ਲਗਾ ਜੁ ਜੀ ਮੈ ਦੁੰਬਾ ਕੁਹਦਾ[4] ਹਾ ॥ ਤੂੰ ਖਾਹਿ ਨਾਹੀ ਮੈਨੂੰ
੧੭੨ (ੳ) ਦੁੰਬਿਆ ਦਾ/ਖਸਮ ਮਾਰੇਗਾ ॥ ਆਖੇਗਾ ਜਿ ਤੁਧੁ ਅਤੀਤੁ ਭੁਖਾ ਕਿਉ ਜਾਨਿ ਦਿਤਾ ਹੈ ॥ ਇਸੁ ਮੁਲਕੁ ਦੀ ਏਹਾ ਰਵਸ[5] ਹੈ ਜਿਸ ਨੂੰ ਅਤੀਤੁ ਦਿਸ ਆਵੈ ਸੋਈ ਖਲਾਵੈ ॥ ਅਤੇ ਜੀ ਏਥੇ ਅੰਨੁ ਨਾਹੀ ਪੈਦਾ ਹੋਦਾ ਅਤੇ ਅਗਿ ਨਾਹੀ ਪੈਦਾ ਹੋਦੀ ॥ ਤਾ ਬਾਬੇ ਆਖਿਆ ਭਲਾ ਹੋਵੇਗਾ ਦੁੰਬਾ ਕੁਹੁ ॥ ਤਾਂ ਉਨਿ ਦੁੰਬਾ ਕੁਠਾ ਪਥਰੁ ਹੇਠਿ ਰਖਿਆ ਇਕ ਪਥਰੁ ਉਪਰਿ ਰਖਿਆ ਵਿਚ ਮਾਸ ਰਖਿਆ ਅਤੇ ਸੂਰਜ ਦਾ ਜਪੁ ਕਰਣਿ ਤਾ ਸਵਾ ਪਹਰਿ ਵਿਚ ਰਿਝਿ ਆਇਆ ॥ ਤਾ ਬਾਬੇ ਨੂੰ ਆਖਣਿ ਲਗਾ ਜੀ ਖਾਹੁ [॥] ਬਾਬੇ ਖਲ ਅਤੇ ਹਡਿ ਆਪਣੇ

[1]ਨਰਕ । [2]ਕੰਮ । [3]ਫਕੀਰਾਂ । [4]ਜ਼ਿਬ੍ਹਾ ਕਰਦਾ । [5]ਫ਼ਾ. ਰਵਿਸ਼, ਚਾਲ, ਦਸਤੂਰ ।

ਪਾਸਿ ਰਖਾਏ [॥] ਬਾਬੇ ਮਾਸੁ ਖਾਧਾ ॥ ਅਤੇ ਉਸੁ ਅਯਾਲ ਨੂੰ ਆਖਿਓਸੁ ਜਿ ਏਹ ਖਲ
ਅਤੇ ਹਡਿ ਮੇਰੇ ਪਾਸਿ ਲਿਆਉ ॥ ਉਹੁ ਅਯਾਲੁ ਲੈ ਕੇ ਆਇਆ ॥ ਤਾ ਬਾਬੇ ਖਲੜ
ਵਿਚ ਹਡਿ ਪਾਏ ਅਤੇ ਆਖਿਓਸੁ/ ਦੁੰਬਿਆ ਜਾਹਿ ਤੂ ਚਰਨਿ ਲਗੁ ॥ ਦੁੰਬਾ ਉਠਿ ਕੇ ੧੭੨ (ਅ)
ਚਰਨਿ ਲਗਾ ॥ ਉਹੁ ਅਯਾਲੁ ਹੈਰਾਨ ਹੋਇ ਰਹਿਆ ॥ ਤਾ ਬਾਬੇ ਉਸ ਨੂ ਆਖਿਆ ਜਿ
ਤੂੰ ਜਾਹਿ ਨਗਰ ਵਿਚ ਕੋਈ ਵਡਾ ਆਦਮੀ ਹੈ ਤਿਸੁ ਨੂ ਸਦਿ ਲਿਆਉ ॥ ਗੁਰੂ ਅੰਨ
ਅਤੇ ਅਗਿ ਦੇਦਾ ਹੈ ॥ ਏਹੁ ਗਲਿ ਸੁਣਦੋ ਹੀ ਉਹੁ ਸਹਰਿ ਨੂ ਨਠਾ [॥] ਜਾਇ ਕੇ ਜੁ
ਵਡਾ ਆਦਮੀ ਸਾ ਸਹਰ ਵਿਚ ਉਸ ਨੂੰ ਆਖਿਓਸੁ ॥ ਜਿ ਤੁਧੁ ਨੂ ਇਕੁ ਅਤੀਤ ਸਦਦਾ
ਹੈ ॥ ਜਿ ਗੁਰੂ ਅੰਨੁ ਅਤੇ ਅਗਿ ਦੇਦਾ ਹੈ ॥ ਤਾ ਏਹ ਗਲਿ ਸੁਣਦੋ ਹੀ ਉਹੁ ਦਉੜਿਆ ॥
ਜਾ ਆਇ ਕੇ ਦੇਖੇ ਤਾ ਇਕੁ ਫਕੀਰ ਬੈਠਾ ਹੈ ਪਰ ਵਡਾ ਮਹਾ ਪੁਰਖੁ ਹੈ ॥ ਤਾ ਉਹੁ
ਆਵਦੋ ਹੀ ਪੈਰੀ ਪਇਆ ॥ ਤਾ ਬਾਬੇ ਆਖਿਆ ਤੂੰ ਕਛੁ ਅੰਨੁ ਲਿਆਉ ॥ ਤਾ ਉਨ
ਕਹਿਆ ਜੀ ਏਸੁ ਸਹਰ ਵਿਚ ਅੰਨੁ ਨਾਹੀ ਪਰੁ ਜੀ ਮੇਰੇ/ ਘਰਿ ਸੇਰੁ ਕੁ ਅੰਨੁ ਹੈ ਜੇ ਹੁਕਮ ੧੭੩ (ੳ)
ਹੋਵੈ ਤਾ ਲੈ ਆਵਾ । ਤਾ ਉਹ ਅੰਨ ਲੈ ਕੇ ਆਇਆ ॥ ਤਾ ਬਾਬੇ ਕਹਿਆ ਜਿ ਤੂ ਬੀਜੁ
ਤਾ ਉਨਿ ਬੀਜਿਆ ॥ ਬੀਜਦਿਆ ਹੀ ਅੰਨੁ ਜੰਮਿਆ ਦੁਹ ਪਹਰਾ ਵਿਚ ਪਕਾ ਪਹਰਿ
ਵਿਚ ਗਾਹਿਆ ਰਾਤਿ ਉਰੇ ਹੀ ਘਰਿ ਲੈ ਗਏ ॥ ਤਾ ਬਾਬੇ ਕਹਿਆ ਜਿ ਬਚਾ ਏਹੁ ਅੰਨੁ
ਵੇਚਣਾ ਨਾਹੀ ਖਾਣੇ ਨੂ ਹਰ ਕਿਸੈ ਨੂੰ ਦੇਵਣਾ ॥ ਏਹੁ ਅੰਨ ਅਤੁਟ ਭੰਡਾਰੁ ਹੋਵੇਗਾ ॥ ਤਾ
ਉਨ ਕਹਿਆ ਭਲਾ ਹੋਵੈ ਜੀ ॥ ਤਾ ਬਾਬੇ ਉਨਾ ਨੂੰ ਅੰਨੁ ਅਤੇ ਅਗਿ ਦਿਤੀ ॥ ਤਾ ਉਹੁ
ਮੁਲਕੁ ਸਭੋ ਹੀ ਸਿਖੁ ਹੋਇਆ ॥ ਲਗੇ ਗੁਰੂ ਗੁਰੂ ਜਪਣਿ ॥ ਅਤੇ ਘਰਿ ਘਰਿ ਧਰਮੁਸਾਲਾ
ਹੋਈਆ ॥ ਤਾ ਗੁਰੂ ਬਾਬੇ ਉਨਾ ਨੂੰ ਨਾਮੁ ਦਾਨੁ ਇਸਨਾਨੁ ਦਿੜਾਇਆ ॥ ਉਸ ਮੁਲਕੁ ਦੇ
ਲਗੇ ਆਖਣਿ ਜੋ ਧੰਨੁ ਅਸਾਡੇ ਭਾਗੁ ਜੁ ਤੁਸਾਡਾ ਦਰਸਨੁ ਹੋ/ਇਆ ॥ ਏਤ ਮੁਲਕੁ ਤੁਸਾਡੇ ੧੭੩ (ਅ)
ਚਰਨ ਫਿਰੇ ॥ ਸਾਖੀ ਸੰਪੂਰਨ ਹੋਈ ॥ [੩੯ ॥] ਸਾਖੀ ਹੋਰੁ ਚਲੀ ॥

ਚਿਤ੍ਰ ੪੧
ਇਕ ਨਗਰ ਦੇ ਬਾਹਰ ਬਾਬਾ ਨਾਨਕ ਤੇ ਮਰਦਾਨਾ ਬੈਠੇ ਹਨ ।
ਸਾਮ੍ਹਣੇ ਦੋ ਵਿਅਕਤੀ ਹੱਥ ਜੋੜੀ ਬਿਰਾਜਮਾਨ ਹਨ ।

**ਤਾ ਬਾਬਾ ਜੀ ਇਕ ਰਾਜੇ ਦੇ ਦੇਸ ਗਇਆ** ॥/ ਉਥੋ ਬਾਬਾ ਚਲਿਆ ॥ ੧੭੪ (ੳ)
ਤਾ ਬਾਬਾ ਇਕਤੁ ਮੁਲਕੁ ਸਮੁੰਦ੍ਰ ਕੇ ਕਿਨਾਰੇ ਜਾਇ ਬੈਠਾ ॥ ਉਨਾ ਸੇਵਾ ਭਲੀ
ਕੀਤੀ ॥ ਜਾ ਛਿਅ ਮਹੀਨੇ ਗੁਜਰੇ ॥ ਤਾ ਉਨਾ ਆਖਿਆ ਬਾਬੇ ਨੂੰ ॥ ਜਿ ਜੀ
ਤੁਸੀ ਏਥੁਹੁ ਉਠਹੁ ਅਸਾਡੇ ਨਾਲਿ ਚਲਹੁ ॥ ਜਾ ਅਸੀ ਭੀ ਆਵਹਗੇ ਤਾ ਤੁਸੀ ਭੀ
ਆਈਓ ॥ ਇਥੇ ਸਮੁੰਦ੍ਰ ਦੀ ਲਹਰ ਆਵੈਗੀ ॥ ਅਸਾਡੇ ਘਰਿ ਸਭੇ ਹੀ ਰੁੜਿ ਜਾਨਿਗੇ ॥
ਤਾ ਅਸੀ ਫੇਰ ਆਇ ਕੇ ਘਰਿ ਉਸਾਰਹਗੇ । ਤਾ ਫੇਰ ਛਿਅ ਮਹੀਨਿਆ ਉਪਰਿ
ਪਵਹਿਗੇ [॥] ਤਾ ਬਾਬੇ ਕਹਿਆ ਰੇ ਤੁਮ ਘਰਿ ਛਿਈ ਮਹੀਨੀ ਉਸਾਰਤੇ ਹੋ ਸਮੁੰਦ੍ਰ ਢਾਹਿ
ਜਾਤਾ ਹੈ ॥ ਤਾ ਬਾਬੇ ਕਹਿਆ ਅਰੇ ਜਾਹੁ ਸਮੁੰਦ੍ਰ ਨ ਢਾਹੇਗਾ ॥ ਪਰੁ ਤੁਸੀ ਸਿਖੁ ਹੋਵਹੁ ॥
ਕਹੈ ਜੀ ਹੋਵਹਿਗੇ ॥ ਤਾ ਬਾਬੇ ਕਹਿਆ ਜਿ ਤੁਸੀ ਜਾਹੁ ਬਹੁੜਿ ਆਈਅਹਿ ਜਿ ਤੁ/ਮਾਰੇ ੧੭੪ (ਅ)
ਘਰਿ ਉਹੇ ਜੇਹੇ ਰਹਨਿਗੇ ਤਾ ਤੁਸੀ ਸਿਖ ਹੋਵਹੁ ॥ ਤਾ ਉਹੁ ਉਠਿ ਗਏ ਬਾਬਾ ਬੈਠੋ
ਰਹਿਆ ॥ ਜਾ ਉਹੁ ਵੇਲਾ ਉਸ ਦਿਨ ਗੁਜਰਿਆ ਤਾ ਉਹੁ ਆਏ [॥] ਜਾ ਉਹੁ ਆਇ ਕੇ
ਦੇਖਣਿ ਤਾ ਘਰਿ ਚੰਗੇ ਭਲੇ ਹੈਨਿ ॥ ਤਾ ਆਵਦੇ ਹੀ ਉਹੁ ਬਾਬੇ ਦੀ ਪੈਰੀ ਪਏ [॥] ਸਿਖੁ

ਸਭੇ ਹੀ ਹੋਏ ॥ ਲਗੇ ਗੁਰੂ ਗੁਰੂ ਜਪਣਿ ॥ ਘਰਿ ਘਰਿ ਧਰਮਸਾਲਾ ਹੋਈਆ ॥ ਨਾਮੁ ਦਾਨੁ ਇਸਨਾਨੁ ਦਿੜਾਇਆ ॥ ਤਾ ਬਾਬਾ ਉਥੋ ਚਲਿਆ ॥ ਸਾਖੀ ਸੰਪੂਰਨ ਹੋਈ ॥ [੪੦] ॥ ਸਾਖੀ ਹੋਰ ਚਲੀ ॥

ਚਿਤ੍ਰ ੪੨
ਬਾਬਾ ਤੇ ਮਰਦਾਨਾ ਬੈਠੇ ਹਨ ਤੇ ਸਾਮ੍ਹਣੇ ਦੋ ਵਿਅਕਤੀ
ਹੱਥ ਜੋੜੀ ਬੈਠੇ ਹਨ ।

੧੭੫ (ੳ) **[ਦੈਂਤ ਨੂੰ ਤਾਰਿਆ]**/ ਤਾ ਬਾਬਾ ਇਕਤ ਦੇਸ ਗਇਆ ॥ ਉਥੇ ਮਹੀਨੇ ਵਿਚ ਇਕੁ ਦੇਉ[1] ਅਗਿ ਲਾਇ ਜਾਇ ॥ ਉਨ ਫੇਰ ਉਸਾਰਣੇ ਪਵਣਿ ॥ ਬਾਬਾ ਜਾਇ ਨਿਕਲਿਆ ॥ ਬਾਬਾ ਉਥੇ ਹੀ ਜਾਇ ਬੈਠਾ ॥ ਮਹੀਨਾ ਭਰਿ ਬੈਠਾ ॥ ਉਹੁ ਲੋਕ ਆਇ ਬਾਬੇ ਪਾਸਿ ਬਹਿਨਿ ॥ ਅਤੈ ਕਹਿਨਿ ਜੀ ਏਥੈ ਮਹੀਨੇ ਮਹੀਨੇ ਚਾਣਚਕਿ[2] ਅਗਿ ਲਗਦੀ ਹੈ ॥ ਤਾਂ ਬਾਬੇ ਆਖਿਆ ਨ ਲਗੇਗੀ ਅਗਿ ਗੁਰੂ ਦੂਰਿ ਕੀਤੀ ਹੈ ॥ ਪਰੁ ਤੁਸੀ ਸਿਖ ਹੋਵਹੁ ॥ ਤਾ ਉਨ ਆਖਿਆ ਜਿ ਭਲਾ ਹੋਵੈ ਜੀ ॥ ਤਾਂ ਉਹੁ ਦਿਨੁ ਅਗਿ ਦਾ ਆਇਆ ॥ ਤਾ ਉਹੁ ਲੋਕ ਬਾਬੇ ਪਾਸਿ ਆਏ ॥ ਜੋ ਜੀ ਅਜੁ ਅਗਿ ਏਤੁ ਸਹਰਿ ਲਗੇਗੀ ਅਸਾ ਨੂ ਕਿ ਹੁਕਮੁ ਹੈ ਅਸੀ ਬਾਹਰਿ ਜਾਦੇ ਅਸਾ [॥] ਤਾ ਬਾਬਾ ਬੋਲਿਆ ਜਿ ਤੁਸਾਡੇ ਮਨਿ ਇਖਤੀਆਰ[3]
੧੭੫ (ਅ) ਆਵਦਾ ਹੈ ਤਾ ਕੰਮੁ ਛਡਿ ਕੈ ਮੇਰੇ ਪਾਸਿ ਆਇ ਬ/ਹੋ ਵਸਤੁ ਭੀ ਆਪਣੀ ਲੈ ਆਵਹੁ ॥ ਤਾ ਕਿਸੇ ਕਿਸੇ ਵਸਤੁ ਮੂਲਿ ਕਢੀਆ ਨਾਹੀ ॥ ਬਾਬੇ ਪਾਸਿ ਆਇ ਬੈਠੇ ॥ ਜਾ ਉਹ ਵਖੁਤ ਆਇਆ ਤਾ ਦੇਉ ਆਇਆ ॥ ਅਸਮਾਨ ਜੇਡਾ ਹੋਇ ਕੇ ਆਇਆ [॥] ਬਾਬੇ ਡਿਠਾ ਜਿ ਦੇਉ ਆਇਆ ਅਤੇ ਉਹੁ ਲੋਕ ਸਹਮਿ ਗਇਆ ਤਾ ਬਾਬੇ ਉਸ ਦੇਉ ਵਲਿ ਡਿਠਾ ॥ ਬਾਬੇ ਦੇ ਦੇਖਣੇ ਨਾਲਿ ਇਉ ਉਡਿਆ ਜਿਉ ਵਿਰੋਲੇ ਵਿਚ ਖੰਭੁ ਉਡਤਾ ਹੈ । ਤਉ ਉਡਿ ਕੇ ਫਿਰਦਾ ਫਿਰਦਾ ਬਾਬੇ ਦੇ ਅਗੇ ਆਇ ਡਿਗਿਆ ਪਰੁ ਸੁਧਿ ਕਛੁ ਰਹੀਓਸੁ ਨਾਹੀ । ਤਾ ਬਾਬੇ ਉਸ ਦੇਵ ਦੇ ਬਾਬ ਮਿਹਰਵਾਨੁ ਹੋਇਆ । ਆਪਣੇ ਪੈਰ ਉਸ ਦੇਉ ਦੇ ਮਥੇ ਛੁਹਾਇਓਸੁ ਤਾ ਉਹ ਦੇਉ ਸੁਧਿ ਵਿਚ ਹੋਇਆ ॥ ਤਾ ਉਹੁ ਉਠਿ ਬੈਠਾ ॥ ਜਾਦੋ ਬਾਬੇ ਦੀ ਪੈਰੀ ਪਇਆ ॥ ਤਾ ਆਖਣਿ ਲਗਾ ਜੁ ਜੀ ਹਉ ਬਖਸੀਆ ਹਉ
੧੭੬ (ੳ) ਵ/ਡਾ ਗੁਨਹਗਾਰ ਹਾ ਜਿ ਤੁਸਾਡੇ ਹਜੂਰ[4] ਏਹ ਕੰਮੁ ਕਰਣਿ ਆਇਆ ॥ ਤਾ ਬਾਬੇ ਕਹਿਆ ਜਾਹਿ ਬਖਸਿਆ ਹੈ ॥ ਪਰੁ ਇਸ ਥਾਵੈ ਦੀ ਧਰਮੁਸਾਲਾ ਦਾ ਤੂ ਪਾਣੀ ਭਰੁ ਅਪਣੇ ਸਿਰ ਕਰ ਕੇ ਤੇਰੀ ਮੁਕਤਿ ਹੋਵੈਗੀ ॥ ਤਾ ਦੇਉ ਕਹਿਆ ਜੀ ਭਲਾ ਹੋਵੈ ॥ ਕਛੁ ਹੋਰ ਭੀ ਫਰਮਾਈਐ ॥ ਤਾ ਬਾਬਾ ਬੋਲਿਆ ਜੋ ਕਛੁ ਕਰਹਿਗਾ ਸੁ ਤੇਰੇ ਕੰਮ ਹੈ ॥ ਤਾ ਉਹੁ ਸਹਰੁ ਅਤੇ ਹੋਰ ਮੁਲਕੁ ਸਭੋ ਹੀ ਸਿਖ ਹੋਇਆ ॥ ਲਗਾ ਗੁਰੂ ਗੁਰੂ ਜਪਣਿ ॥ ਧਰਮਸਾਲਾ ਹੋਈਆ ॥ ਗੁਰੂ ਉਨਾ ਨੂ ਨਾਮੁ ਦਾਨੁ ਇਸਨਾਨੁ ਦਿੜਾਇਆ ॥ ਤਾ ਗੁਰੂ ਉਥੋ ਚਲਣਿ ਨੂ ਹੋਇਆ ॥ ਤਾ ਉਨਾ ਆਖਿਆ ਜੀ ਏਥੇ ਵਸੀਐ ॥ ਧੰਨੁ ਅਸਾਡੇ ਭਾਗ ਜਿ ਤੁਸਾਡਾ ਦਰਸਨੁ ਹੋਇਆ ॥ ਅਤੇ ਧੰਨੁ ਏਹੁ ਦੇਸੁ ਜਿਥੈ ਤੁਸਾਡੇ ਚਰਨਿ ਫਿਰੇ ॥
੧੭੬ (ਅ) ਤਾ ਬਾਬੇ ਆਖਿਆ/ ਤੁਸਾਡੇ ਹੀ ਪਾਸਿ ਹਾ ॥ ਪਰੁ ਤੁਸਾ ਨਾਮੁ ਦਾਨੁ ਇਸਨਾਨੁ ਛਡਣਾ ਨਾਹੀ ॥ ਅਤੀਤਾ ਦੀ ਸੇਵਾ ਕਰਣੀ ॥ ਤਾ ਬਾਬਾ ਉਥੋ ਚਲਿਆ ॥ ਸਾਖੀ ਸੰਪੂਰਨ ਹੋਈ ॥ [੪੧ ॥] ਸਾਖੀ ਹੋਰ ਚਲੀ [॥] ਤਾ ਬਾਬਾ ਜੀ ਸਮੁੰਦ੍ਰ ਗਇਆ [॥]

---

[1]ਦੈਂਤ । [2]ਅਚਣਚੇਤ । [3]ਚੋਣ, ਇਥੇ ਭਾਵ ਯਕੀਨ ਤੋਂ ਹੈ । [4]ਸਾਹਮਣੇ, ਮੌਜੂਦਗੀ ਵਿਚ ।

ਚਿਤ੍ਰ ੪੩

ਅਜਿਤਾ ਰੰਧਾਵਾ ਹੱਥ ਜੋੜੀ ਬਾਬਾ ਨਾਨਕ ਦੇ ਅੱਗੇ ਬੈਠਾ ਹੈ ਤੇ ਪਿਛੇ ਮਰਦਾਨਾ ਬੈਠਾ ਰਬਾਬ ਵਜਾਂਦਾ ਹੈ ।

**ਸਾਖੀ ਅਜਿਤੇ ਨਾਲਿ ਹੋਈ ॥ = ॥ = ॥**/ ਜਾਂ ਬਾਬਾ ਸਮੁੰਦ੍ਰ ਦੇ ਕਿਨਾਰੇ ੧੭੭ (ੳ)
ਜਾਇ ਬੈਠਾ ਸਾ ॥ ਨਾਲਿ ਅਜਿਤਾ ਰੰਧਾਵਾ ਸਾ ॥ ਤਾ ਅਜਿਤੈ ਮਨ ਵਿਚ ਕਾੜ੍ਹਾ[1] ਕੀਤਾ
ਜਿ ਹਉ ਇਸ ਫਕੀਰੇ ਨਾਲਿ ਏਵੇ ਆਇਆ ॥ ਸਉ ਰੁਪਈਯਾ ਸਾਹ ਦਾ ਦੇਣਾ ਹੈ ॥
ਉਨ ਸਾਹੁ ਮੇਰਾ ਕਚਾ ਬਚਾ ਵਗ[2] ਲਿਆ ਹੋਵੈਗਾ ॥ ਤਾ ਬਾਬੇ ਉਸ ਦੇ ਮਨ ਦੀ ਬੁਝੀ
ਜਿ ਏਹ ਗਿਣਤੀ ਵਿਚ ਪਇਆ ਹੈ ॥ ਅਤੈ ਦਲਗੀਰੁ ਹੈ ॥ ਤਾ ਬਾਬੇ ਉਸ ਨੂ ਆਖਿਆ ॥
ਜੁ ਅਜਿਤਾ ਗਿਣਤੀ ਵਿਚ ਪਇਆ ਹੈ ਕਾੜ੍ਹਾ ਕਰਦਾ ਹੈ ॥ ਆਖੇ ਜੀ ਆਹੋ [॥] ਤਾ
ਬਾਬੇ ਕਹਿਆ ਜਿ ਤੂੰ ਏਥਹੁ ਢੀਮ ਦੂਰਿ ਕਰਿ ਕੇ ਜਿਤਨੇ ਰੁਪਈਯੇ ਦੇਵਣੇ ਨੀ ਉਤਨਿਆ
ਕਢਿ ਲੈ ॥ ਤਾ ਅਜਿਤੈ ਜਾਇ ਕੈ ਢੀਮ ਚੁਕੀ ਤਾ ਵਡਾ ਖਜ਼ਾਨਾ ਪਇਆ ਹੈ ॥ ਤਾਂ
ਅਜਿਤੈ ਲੋਭ ਕੀਤਾ ਰੁਪਈਯਾ ਬਹੁਤੁ ਲਇਆਸੁ ॥ ਲੈ ਕੇ ਬਾਬੇ ਪਾਸਿ ਆਇਆ ॥ ਬਾਬੇ
ਪੁਛਿਆ ਜਿ ਅਜਿਤਿਆ ਲ/ਇਆ ਰੁਪਈਯੇ [॥] ਕਹੇ ਜੀ ਲਏ ॥ ਤਾਂ ਬਾਬੇ ਕਹਿਆ ੧੭੭ (ਅ)
ਗੰਢਿ ਬੰਨਿ ਗਿਣ ਕੇ ॥ ਕਹੈ ਜੀ ਭਲਾ ਹੋਵੈ ॥ ਜਾਂ ਅਜਿਤੈ ਗਿਣੇ ਤਾ ਦੁਇ ਰੁਪਈਯੇ
ਸਗਵਾ ਘਟੈ ॥ ਤਾ ਅਜਿਤਾ ਹੈਰਾਨੁ ਹੋਇ ਰਹਿਆ ॥ ਜਿ ਭਾਈ ਮੈ ਤਾ ਲਏ ਬਹੁਤੁ ਸੇ
ਪਰੁ ਸਗਵਾ ਦੁਇ ਰੁਪਈਯੇ ਘਟੈ ॥ ਤਾ ਬਾਬਾ ਬੋਲਿਆ ਜਿ ਅਜਿਤਿਆ ਫੇਰ ਗਿਣੁ ॥
ਤਾ ਗਿਣਤੀ ਵਿਚ ਪਇਆ ॥ ਕਹੈ ਜੀ ਮੈ ਲੋਭੁ ਕੀਤਾ ਸਾ ਪਰੁ ਜੀ ਸਗਵਾ ਦੁਇ ਰੁਪਈਯੇ
ਘਟੇ ॥ ਤਾ ਬਾਬੇ ਕਹਿਆ ਜਿ ਜਾਹਿ ਉਤੇ ਬਾਇ ਹੋਨੀਗੇ ਰੁਪਈਯੇ ਦੋਵੈ ॥ ਜਾ ਅਜਿਤਾ
ਜਾਇ ਕੇ ਦੇਖੈ ਤਾ ਦੋਵੈ ਰੁਪਈਯੇ ਪਏ ਹਨ ॥ ਰੁਪਈਯੇ ਲੈ ਕੇ ਅਜਿਤਾ ਬਾਬੇ ਪਾਸਿ
ਆਇਆ ॥ ਤਾ ਬਾਬੇ ਕਹਿਆ ਜੁ ਅਜਿਤਿਆ ਇਕੁ ਫਕੀਰੁ ਅਬਦਲ ਰਹਮਾਨ ਨੇਬਾਦੇ ਪਿੰਡ
ਰਹਿੰਦਾ ਹੈ ਕਲਾਨਉਰ ਕੇ ਪਰਗਣੇ ॥ ਉਹੁ ਅਸਾਡੇ ਘਿਉ ਮੰਗ/ਦਾ ਹੈ ਚਲ ਅਸੀ ਉਸ ਨੂੰ ੧੭੮ (ੳ)
ਘਿਉ ਦੇ ਆਵਹਿ [॥] ਕਹੈ ਜੀ ਭਲਾ ਹੋਵੈ ॥ ਤਾ ਬਾਬਾ ਅਬਦਲ ਰਹਮਾਨ ਨੂੰ ਘਿਉ ਦੇਣ
ਚਲਿਆ ॥ ਕਹੈ ਅਜਿਤਿਆ ਅਖੀ ਮੀਟੁ ॥ ਅਜਿਤੈ ਅਖੀ ਮੀਟੀਆ ॥ ਡਾਲੈ ਦੇ ਚਕਿ ਆਏ
ਗਏ ॥ ਬਾਬੇ ਆਖਿਆ ਅਜਿਤਿਆ ਅਖੀ ਉਘਾੜ ਕੇ ਵੇਖੁ ॥ ਜਾ ਅਜਿਤਾ ਅਖੀ ਉਘਾੜ ਕੇ
ਵੇਖੇ ਤਾ ਡਾਲੈ ਦੇ ਚਕਿ ਆਏ ਹਾ ॥ ਬਾਬਾ ਅਬਦਲ ਰਹਮਾਨ ਤੇ ਤੀਰਵਾਹੁ ਦੁਇ ਆਇ
ਬੈਠਾ ॥ ਅਤੈ ਅਜਿਤੇ ਨੂੰ ਬਾਬੇ ਆਖਿਆ ਜੁ ਅਜਿਤਿਆ ਤੂ ਮੀਏ ਪਾਸਿ ਜਾਹਿ [॥] ਜਾਇ ਕੇ
ਅਸਾਡੀ ਦੁਆਇ[3] ਆਖੁ ॥ ਅਤੈ ਸਦਿ ਲਿਆਉ ॥ ਜਾਇ ਕੇ ਆਖੁ ਬਾਬਾ ਸਦਦਾ ਹੀ ॥
ਤਾ ਅਜਿਤਾ ਅਬਦਲ ਰਹਮਾਨ ਪਾਸਿ ਆਇਆ [॥] ਕਹੈ ਜੀ ਬਾਬੇ ਦੁਆਇ ਆਖੀ ਹੈ
ਅਤੇ ਤੁਸਾ ਨੂ ਬੁਲਾਵਦਾ ਹੈ ॥ ਏਹ ਗਲਿ/ ਸੁਣਦੇ ਹੀ ਅਬਦਲ ਰਹਮਾਨੁ ਚਲਿਆ ॥ ੧੭੮ (ਅ)
ਆਇ ਕਰਿ ਬਾਬੇ ਨੂੰ ਦੁਆਇ ਸਲਾਮ ਕਰਿ ਕੇ ਬਹਿ ਗਇਆ ॥ ਤਾ ਬਾਬਾ ਬੋਲਿਆ ਜਿ
ਮੀਆ ਜੀ ਚੰਗੇ ਹਹੁ [॥] ਕਹੈ ਜੀ ਚੰਗੇ ਹਾ ॥ ਤਾ ਫੇਰ ਬਾਬਾ ਬੋਲਿਆ ਜਿ ਮੀਆ
ਕਿਉਕਰਿ ਕਹਿਆ ਸਾਹੇ ਜਿ ਕਿਰਾੜੀ ਘਿਉ ਪਾਉ ਕੁ ਇਕਠਾ ਕੀਤਾ ਹੈ ਲਈਐ ॥

---

[1]ਰੋਸ, ਗੁੱਸਾ । [2]ਵਗ ਵਾਂਗ ਅੱਗੇ ਲਾ ਲੈਣਾ । [3]ਅਸ਼ੀਰਬਾਦ ।

ਐਪਰੁ ਜੀ ਜਿਉ ਸਾਲਣੇ[1] ਉਪਰੁ ਖਟੇ ਦੀ ਫਾੜੀ ਨਿਚੋੜੀਦੀ ਹੈ ਅਤੈ ਫੋਗੁ ਸੁਟਿ ਪਾਈਦਾ ਹੈ ॥ ਅਤੇ ਏਹ ਗਲਿ ਅਜੇ ਬਾਬੇ ਦੇ ਮੁਹਿ ਹੀ ਸੀ ॥ ਤਾ ਮੀਆ ਖਾਲੀ ਹੋਇ ਬੈਠਾ ॥ ਮੀਏ ਨੂੰ ਚੁਪਿ ਲਗਿ ਗਈ [॥] ਆਇਆ ਲੈਣ ਹਥੋ ਦੇ ਚਲਿਆ ॥ ਤਾ ਇਕੁ ਹੋਰੁ ਭੀ ਪੀਰੁ ਸਾ ਮੀਏ ਹੀ ਜੇਹਾ ॥ ਉਹੁ ਭੀ ਮੀਏ ਸਦਾਇਆ ਜਿ ਉਹੁ ਆਖੈਗਾ
੧੭੯ (ੳ) ਜਿ ਤੁਧੁ ਹਿੰਦੂ ਤੇ ਕਰਾਮਾਤਿ ਗਵਾਈ [॥] ਉਹ ਭੀ ਆਇਆ ॥ ਪਰੁ ਬਹੁ/ਤ ਗੁਮਾਨ[1] ਨਾਲਿ ॥ ਆਵਦੋ ਹੀ ਬਹਿ ਗਇਆ ॥ ਤਾ ਬਾਬੇ ਉਸ ਦੀ ਵਲਹੁ ਡਿਠਾ ॥ ਦੇਖਨਿ ਨਾਲਿ ਉਹ ਭੀ ਖਾਲੀ ਹੋਇਆ ॥ ਤਾ ਉਹੁ ਬੋਲਿਆ ਜਿ ਮੀਆ ਮੈ ਤਾ ਖਾਲੀ ਹੋਇ ਗਇਆ ॥ ਤਾ ਮੀਏ ਕਹਿਆ ਵਡੇ ਨਾਗ ਉਪਰ ਪਏ ਆਹੇ ॥ ਜੇ ਖੁਦਾਇ ਜੀਉ ਰਖੈ ਤਾ ਭੀ ਭਲਾ ਹੋਵੈ ॥ ਕਰਾਮਾਤਿ ਦੀ ਕਿ ਸੁ ਹੈ । ਤਾ ਬਾਬੇ ਡਿਠਾ ਜਿ ਬਹੁਤੁ ਦਲਗੀਰੁ ਹੋਇ ਗਏ ਹੈਨ ॥ ਤਾ ਬਾਬਾ ਬੋਲਿਆ ਮੀਆ ਸਮੁੰਦ੍ਰ ਦੇ ਵਿਚ ਇਕੁ ਛਪੜੀ ਪਈ ਤਾ ਕਿਆ ਹੋਇਆ ਜੇ ਨ ਪਈ ਤਾ ਕਿ ਹੋਇਆ ॥ ਪਰੁ ਏਡਾ ਬੋਲਿ ਨਾਹੀ ਬੋਲੀਦਾ ॥ ਜਿਸ ਦੀ ਵਸਤੁ ਹੈ ਤਿਸੈ ਹੀ ਥੇ ਜਾਇਗੀ ॥ ਜਾ ਏਹੁ ਗਲਿ ਬਾਬੇ ਆਖੀ ॥ ਤਾ ਕਰਾਮਾਤਿ
੧੭੯ (ਅ) ਉਨਾ ਦੀ ਉਨਾ ਦੇ ਹੀ ਪਾਸਿ ਆਈ ॥ ਤਾ ਦੋਵੈ ਬਾਬੇ ਦੀ ਪੈਰੀ ਪਉਦੇ ਉਠਿ ਗਏ/ ਤਾ ਮੀਏ ਹਥਿ ਜੋੜਿ ਕੇ ਅਰਦਾਸਿ ਕੀਤੀ ॥ ਜੁ ਜੀ ਹੁਜਰੇ ਚਲੀਐ ਮੈਨੂੰ ਸਰਫਰਾਜ ਕਰੀਐ ॥ ਤਾ ਬਾਬੇ ਕਹਿਆ ਜਿ ਭਲਾ ਹੋਵੈ ॥ ਤਾ ਬਾਬੇ ਜਿਮੀ ਵਲ ਦਿਸਟ ਕੀਤੀ [॥] ਜਿਤਣੀਆ ਠੀਕਰੀਆ ਅਤੇ ਰੋੜ ਸੇ ਸੋ ਸਭ ਮੁਹਰਾ ਹੋਇ ਗਈਆ ॥ ਤਾ ਬਾਬੇ ਕਹਿਆ ਰਾਹੋ ਭੁਲੇ ਰਾਹੁ ਸਜੇ ਹਥਿ ਰਹਿਆ ॥ ਕਹੈ ਜੀ ਭਲਾ ਹੋਵੈ ॥ ਤਾ ਸਜੇ ਹਥਿ ਚਲੀਐ ਉਥੇ ਮਣੇ ਮਣੇ ਦੀਆ ਢੀਮਾ ਆਹੀਆ ਵਾਹਣੇ ਦੀਆ । ਸਭੈ ਸੁਇਨੇ ਦੀਆ ਹੋਇ ਗਈਆ ॥ ਜਾ ਇਹ ਹੁਜਰੇ ਆਏ ਤਾ ਮੀਏ ਖਿਜਮਤਿ ਭਲੀ ਕੀਤੀ ॥ ਤਾ ਬਾਬੇ ਪੁਛਿਆ ਜਿ ਮੀਆ ਕਿਤੁ ਰਹਣੀ ਰਹਦਾ ਹੋਦਾ ਹੈ ॥ ਕਹੈ ਜੀ ਛਿਅ ਮਹੀਨੇ ਹੁਜਰੇ ਰਹਦਾ ਹਾ ॥ ਇਕ ਅਸਤਾਵਾ[2]
੧੮੦ (ੳ) ਪਾਣੀ ਦਾ ਅਤੈ ਸੇਰੁ ਜ/ਉ ਲੈ ਕੇ ਵੜਦਾ ਹਾ ॥ ਤਾ ਬਾਬਾ ਬੋਲਿਆ ਅਜਿਤਿਆ ਅਸੀ ਅਜੁ ਲਾਇ ਇਕ ਵਰਹੇ ਵਿਚ ਅਕ ਦੀ ਖਖੜੀ ਲਹਾਗੇ ॥ ਅਗੇ ਬਾਬਾ ਵਰੇ ਦਿਹਾ ਵਿਚ ਇਕੁ ਮੁਠਿ ਰੇਤੁ ਦੀ ਲੈਦਾ ਸਾ ॥ ਉਹੁ ਅਹਾਰੁ ਹੋਵੈ ॥ ਕਹੈ ਜੀ ਭਲਾ ਹੋਵੈ ॥ ਤਾ ਮੀਆ ਹਥਿ ਜੋੜ ਕੇ ਖੜਾ ਹੋਇਆ ॥ ਜਿ ਜੀ ਬਖਸੀਐ ਭੁਲਾ ਹਾ ॥ ਧੰਨੁ ਮੇਰੇ ਭਾਗੁ ਜੁ ਮੈਨੂ ਦਰਸਨੁ ਹੋਇਆ ॥ ਏਤੁ ਸਬਬ ॥ ਤਾ ਬਾਬੇ ਕਹਿਆ ਜਿ ਮੀਆ ਗੁਰੂ ਬਖਸਿਆ ਹੈ ॥
੧੮੦ (ਅ) ਸਾਖੀ ਸੰਪੂਰਨ ਹੋਈ ॥ [੪੨] ॥ ਸਾਖੀ ਹੋਰ ਚਲੀ ॥/

ਚਿਤ੍ਰ ੪੪

ਦਸ ਬਾਰਾਂ ਜੋਗੀ ਸਰੋਵਰ ਦੇ ਕੰਢੇ ਬੈਠੇ ਹਨ । ਕੋਲ ਹੀ ਬਾਬਾ ਅਤੇ ਮਰਦਾਨਾ ਬਿਰਾਜਮਾਨ ਹਨ ।

੧੮੧ (ੳ) **/ਸਾਖੀ ਬਾਬਾ ਜੀ ਅਚਲ ਗਇਆ ॥ [ਸਿੱਧਾਂ ਨਾਲ ਗੋਸਟ]** ਤਾਂ ਬਾਬਾ ਅਚਲ ਨੂੰ ਚਲਿਆ ॥ ਅਚਲ ਆਇ ਬੈਠਾ [॥] ਜਿਤਣਾ ਲੋਕ ਸਾ ਸਭ ਗੁਰੂ ਦੇ ਦਰਸਨਿ ਆਇਆ ॥ ਤਾ ਸਿਧਾ ਕਹਿਆ ਜੁ ਰੇ ਏਹ ਵਡਾ ਮਹਾ ਪੁਰਖੁ ਹੈ ਜਿਸ ਕੇ ਦਰਸਨਿ ਸਭ ਲੋਕੁ ਆਇਆ ॥ ਤਾ ਸਿਧ ਸਭੈ ਲਗੇ ਕਰਾਮਾਤਿ ਦਿਖਾਵਣਿ ॥ ਕੋਈ ਉਡਿਆ

[1]ਸਲੂਣਾ, ਖਾਣ ਲਈ ਬਣੀ ਦਾਲ ਸਬਜ਼ੀ ਆਦਿ । [2]ਅਹੰਕਾਰ । [3]ਲੋਟਾ ।

ਅਸਮਾਨ ਨੂੰ ਕਿਨੇ ਮਿਰਗਾਨੁ ਉਡਾਇਆ ॥ ਕੋਈ ਪਾਣੀ ਉਪਰ ਖੜਾਵਾ ਨਾਲਿ ਚਲੈ ॥ ਕੋਈ ਕਛੁ ਕੋਈ ਕਛੁ ਕਰੈ ॥ ਤਾ ਅਜਿਤਾ ਰੰਧਾਵਾ ਚਾਦਰ ਉਪਰ ਢਾਬ ਦੇ ਵਿਛਾਇ ਕਰਿ ਬੈਠਾ ਚਉਕੜੀ ਮਾਰ ਕੇ [॥] ਉਤ ਸਮੇ ਮੀਹੇ ਨਾਲਿ ਅਤੇ ਗਲਿਆ[1] ਨਾਲਿ ਅਤੇ ਝਖੜਿ ਨਾਲਿ ਪੰਖੇਰੂ ਬਹੁਤ ਮੁਏ ਸੇ ॥ ਸੋ ਢਾਬੇ ਵਿਚ ਰੁੜ ਕੇ ਪਾਣੀ ਨਾਲਿ ਜਾਇ ਪਏ ਸੇ ॥ ਉਹ ਮੋਏ ਹੋਏ ਲਹਰੀ
ਨਾਲਿ ਅਜਿਤੈ ਦੇ ਪਾਸੁ ਆਵਣਿ ॥ ਤਾ ਅਜਿਤਾ ਕਿਆ ਕਰੈ ਹਥਿ ਲੈ ਕੇ/ ਵਾਹਗੁਰੂ ੧੮੧ (ਅ)
ਆਖਿ ਕੈ ਫੂਕ ਮਾਰੇ। ਉਹੁ ਪੰਖੇਰੂ ਮੁਏ ਹੋਏ ਜੀਅ ਉਠਣਿ ਹਥਹੁ ਛਡਿ ਦੇ ਉਹੁ ਉਡਿ ਜਾਨਿ ॥ ਜਾ ਬਾਬਾ ਦੇਖੇ ਤਾ ਕਈ ਹਜਾਰ ਪੰਖੇਰੂ ਜੀਵਾਲੇ ਸੁ ॥ ਤਾ ਬਾਬਾ ਬੋਲਿਆ ਜਿ ਏਹੁ ਸੁਪੇਦ ਚਾਦਰ ਵਾਲਾ ਕਉਣੁ ਹੈ ॥ ਜਿ ਪੰਖੇਰੂ ਜੀਵਾਲ ਜੀਵਾਲ ਉਡਾਵਦਾ ਹੈ ਸੋ ਕਉਣ ਹੈ ॥ ਤਾ ਲੋਕ ਬੋਲਿਆ ਜੁ ਤੁਸਾਡਾ ਹੀ ਚੇਲਾ ਅਜਿਤਾ ਰੰਧਾਵਾ ਹੈ ॥ ਤਾ ਗੁਰੂ ਬਾਬਾ ਬੋਲਿਆ ॥ ਜੁ ਮੈ ਕਦੋ ਇਸ ਸਜਾਦ[2] ਨੂੰ ਕਹਿਆ ਹੈ ਜਿ ਤੂ ਪੰਖੇਰੂ ਜੀਵਾਲ ਪਰੁ ਇਸ ਨੂੰ ਸਦਹੁ ॥ ਤਾ ਉਨੀ ਸਦਿਆ ਜਿ ਅਜਿਤਿਆ ਤੁਧੁ ਨੂ ਬਾਬਾ ਸਦਦਾ ਹੈ ॥ ਏਹ ਗਲਿ ਸੁਣਦੋ ਹੀ ਆਇ ਪੈਰੀ ਪਇਆ ॥ ਤਾ ਬਾਬੇ ਉਸ ਵਿਚਹੁ ਜੋਤਿ ਕਢ ਲਈ
ਸਖਣਾ ਕਰਿ ਬਹਾਲਿਓਸ ॥ ਤਾ ਸਿਧ ਸਾਧਕ ਪੀਰ ਪੁਰਖੁ ਖੇਚਰ[3] ਭੂਚ/ਰ[4] ਸਭੁ ਆਇ ੧੮੨ (ੳ)
ਪੈਰੀ ਪਏ ॥ ਤਾ ਬਾਬਾ ਟਿਲੈ ਗਇਆ ॥ ਤਾ ਬਾਬਾ ਟਿਲੈ ਨੂੰ ਚਲਿਆ ਟਿਲੈ ਆਇਆ। ਚਉਤਰੇ[5] ਉਤੇ ਜਾਇ ਬੈਠਾ ਤਾ ਸਭੋ ਹੀ ਟਿਲੈ ਦਾ ਮੇਲਾ ਬਾਬੇ ਪਾਸਿ ਆਇਆ ॥ ਹਿੰਦੂ ਮੁਸਲਮਾਨ ਸਭ ਆਏ ॥ ਗੁਰੂ ਗੁਰੂ ਹੋਇ ਰਹਿਆ ॥ ਤਾ ਸਿਧ ਸਭੇ ਹੀ ਆਏ ॥ ਜੁ ਰੇ ਏਹੁ ਵਡਾ ਭਗਤੁ ਹੈ ਪਰੁ ਇਸ ਥਾਵਹੁ ਕਰਾਮਾਤ ਮੰਗਹੁ ॥ ਤਾ ਬਾਬੇ ਪਾਸਿ ਆਇ ਬੈਠੇ ਲਗੇ ਆਖਣਿ ਰੇ ਹਮਾਰੇ ਤਾਈ ਕਰਾਮਾਤ ਦਿਖਾਇ ॥ ਤਾ ਬਾਬੇ ਕਹਿਆ ਦਿਖਲਾਵਣੇ ਨੂੰ ਤੁਸੀ ਹੀ ਕੀਤੇ ਹਹੁ ॥ ਤੁਸੀ ਹੀ ਦਿਖਲਾਵਹੁ ॥ ਤਾ ਸਿਧ ਬੋਲੈ ਜਿ ਪਹਿਲਾ ਹਮਾਰੀ ਕਰਾਮਾਤਿ ਦੇਖੁ ॥ ਤਾ ਪੀਛੈ ਤੈ ਦਿਖਲਾਈਅਹੁ ॥ ਕਹੈ ਜੀ ਭਲਾ ਹੋਵੈ ॥ ਤਾ
ਲਗੇ ਸਿਧ ਕਰਾਮਾਤ ਕਰਣਿ ॥ ਤਾ ਬਾਬੇ ਕਰਾਮਾਤ ਸਿਧਾ ਦੀ ਖਸਿ/ ਲਈ ਕਰਿ ਕਛੁ ਨ ੧੮੨ (ਅ)
ਸਕਨ ਖਾਲੀ ਹੋਇ ਬੈਠੇ ॥ ਤਾ ਬਾਬੇ ਕਹਿਆ ਜਿ ਬਹੁਤੁ ਲਕੜੀਆ ਕਾਠਿ ਮੰਗਾਵਹੁ ॥ ਅਤੈ ਫੂਕੁ ਅਗਿ ਦਿਤੀ [॥] ਜਿ ਬਹੁਤੁ ਅਗ ਭਖੀ ਤਾ ਬਾਬੇ ਇਕਸ ਸਿਖ ਨੂੰ ਕਹਿਆ ਤੂ ਵਾਹੁਗੁਰੁ ਆਖਿ ਕੈ ਵਿਚ ਜਾਇ ਬਹੁ ॥ ਉਹੁ ਸਿਖੁ ਤ੍ਰਖਾਣ ਦਾ ਪੁਤ੍ਰ ਸਾ ਨਾਉ ਸੰਗਤੀਆ ਸਾ ਸੁ ਮਾਊ ਪੀਊ ਦੇ ਘਰਿ ਇਕੋ ਪੁਤ੍ਰ ਸਾ। ਹੋਰੁ ਜੀਵਦੇ ਨਾਹ ਸੇ ॥ ਉਨਾ ਸੰਗਤਿ ਵਿਚ ਆਨਿ ਪਾਇਆ ਮਤੁ ਜੀਵੈ ॥ ਅਤੇ ਗੁਰੂ ਦੀ ਪੈਰੀ ਉਸੇ ਦਿਨ ਪਾਇਆ ਸਾ ॥ ਸਿਧਾ ਦੇ ਦੇਖਦਿਆ ਹੀ ਪੈਰੀ ਪਾਇਆ ਸਾ ॥ ਜਾ ਬਾਬੇ ਏਹ ਗਲਿ ਆਖੀ ਤਾਂ ਮਾਰਦੋ ਛਾਲਿ ਵਿਚ ਜਾਇ ਬੈਠਾ ॥ ਜਿਤਣਾ ਲੋਕੁ ਸਾ ਸਭ ਹੈਰਾਨੁ ਹੋਇ ਰਹਿਆ ॥
ਸਵਾ ਪਹਰੁ ਅਗ ਵਿਚ ਹੀ ਰਹਿਆ ॥ ਤਾ ਬਾਬੇ ਕਹਿਆ ਬਚਾ ਬਾਹਰਿ ਆਉ ॥ ਤਾ/ ਉਹ ੧੮੩ (ੳ)
ਬਾਹਰ ਆਇਆ ॥ ਜਾ ਵੇਖਣਿ ਤਾ ਇਕੁ ਵਾਲੁ ਭੀ ਨਾਹੀ ਸੜਿਆ ॥ ਆਵਦੋ ਬਾਬੇ ਜੀ ਦੀ ਪੈਰੀ ਪਇਆ ॥ ਗੁਰੂ ਆਖਿਆ ਬਚਾ ਤੇਰਾ ਜਮਣਾ ਮਰਣਾ ਕਟਿਆ ॥ ਅਤੇ ਜੋ ਕਛੁ ਤੇਰੀ ਖੁਸੀ ਹੈ ਸੁ ਹੋਰ ਭੀ ਮੰਗੁ [॥] ਤਾ ਸੰਗਤੀਏ ਹਥਿ ਜੋੜ ਕੇ ਅਰਦਾਸ ਕੀਤੀ ਜੀ ਪਾਤਿਸਾਹ ਜਿ ਤੁਸਾਡੀ ਖੁਸੀ ਹੈ ॥ ਪਰੁ ਸਿਧ ਖਰੇ ਦਲਗੀਰੁ ਹੈਨ ॥ ਇਨਾ ਨੂੰ ਸਿਧਿ ਮਿਲੈ ॥ ਤਾ ਗੁਰੂ ਹਸਿਆ ਜਾਹਿ ਬਚਾ ਸਿਧਿ ਇਨਾ ਨੂੰ ਦੇਣੀ ਨਾਹ ਸੀ ਪਰੁ ਤੇਰੇ ਵਾਸਤੇ ਸਿਧਿ ਇਨਾ ਨੂੰ ਦਿਤੀ ॥ ਤਾ ਸਿਧ ਸਭੇ ਹੀ ਗੁਰੂ ਦੀ ਪੈਰੀ ਪਏ ॥ ਤਾ

---

[1]ਗੜਿਆਂ। [2]ਦੁਸ਼ਟ। [3]ਆਕਾਸ਼ ਵਿਚ ਵਿਚਰਣ ਵਾਲੇ ਜੀਵ। [4]ਜ਼ਿਮੀਂ ਉਤੇ ਵਿਚਰਣ ਵਾਲੇ ਜੀਵ। [5]ਥੜਾ।

ਗੁਰੂ ਬਾਬਾ ਉਥੋ ਚਲਿਆ ॥ ਜਿਥੇ ਸੂਰਜੁ ਨਿਕਲਦਾ ਹੈ ਉਥੇ ਗਇਆ ॥ ਸਾਖੀ ਸੰਪੂਰਨ
੧੮੩ (ਅ) ਹੋਈ ॥ [੪੩] ॥ ਸਾਖੀ ਹੋਰ ਚਲੀ ॥/

| |
|---|
| ਚਿਤ੍ਰ ੪੫ |
| ਬਾਬਾ ਅਤੇ ਮਰਦਾਨਾ । |

੧੮੪ (ੳ) **ਬਾਬਾ ਜੀ ਏਕ ਦੇਸ ਗਏ [॥]** / ਤਾ ਗੁਰੂ ਨਾਲਿ ਉਤਮੁ ਭੰਡਾਰੀ ਅਤੈ ਸੁਲਤਾਨ
ਗੁਜਰੁ ਦੋਵੈ ਬਾਰਹ ਬਾਰਹ ਵਰਿਆ ਦੇ ਸੇ ॥ ਬਾਬਾ ਉਨਾ ਨੂੰ ਦੋਵੈ ਦੋਵੈ ਸੂਤ ਸੇਰ ਪਕੇ ਦੇ
ਖਾਣੇ ਨੂੰ ਦੇਇ ॥ ਪਹਰਾਵਾ ਬਾਬੇ ਦਾ ਗਿਲਤੀ[1] ਭੂਰੇ ਦੀ ਊਪਰ ਚਾਦਰ ਸਿਰ ਟੋਪੀ
ਦੁਇ ਧੋਤੀਆ ਦੁਇ ਅੰਗੋਛੇ[2] ॥ ਟੋਪੀ ਉਪਰ ਦੋ ਪਟੁਕਾ ॥ ਪੈਰੀ ਜੁਤੀ ॥ ਅਤੈ ਜੋ
ਕਛੁ ਉਨਾ ਦੀ ਮਨਸਾ ਹੋਵੈ ਜਿ ਫਲਾਣੀ ਵਸਤੁ ਖਾਈਐ ਤਾ ਬਾਬਾ ਉਨਾ ਦੇ ਮਨ ਦੀ
ਬੁਝਿ ਕੈ ਆਖੈ ਜਿ ਬਚਾ ਉਥੋ ਜਾਇ ਕੇ ਖਾਹੁ ॥ ਉਹੁ ਖਾਨਿ ॥ ਭਾਵੇ ਰਤੀ ਕੁ ਵਸਤੁ
ਮੰਗਨਿ ਸੋਈ ਬਾਬਾ ਉਨਾ ਨੂੰ ਦੇਇ ॥ ਜਾ ਇਕਤ ਪਹਾੜਿ ਚੜੈ ਬਾਰਹ ਕੋਹਾ ਦਾ
ਚੜਾਉ ਸਾ ॥ ਬਾਬੇ ਕਹਿਆ ਬਚਾ ਕਰਮੰਡਲ[3] ਵਿਚ ਪਾਣੀ ਹੈ, ਜਾ ਦੇਖਨਿ ਤਾ ਸੇਰ ਕੁ
੧੮੪ (ਅ) ਪਾਣੀ ਹੈ ॥ ਕਹੈ ਜੀ ਸੇਰ ਕੁ ਪਾਣੀ ਹੈ ॥ ਪਰੁ / ਤੁਧੁ ਨੂ ਨਾਹੀ ਦੇਦੇ ਅਸੀ ਕੀ ਪੀਵਹਿ [॥]
ਅਖੇ ਪਾਣੀ ਕਿਤੈ ਨਾਹੀ ॥ ਕਹੈ ਜੀ ਕਿਤੈ ਨਾਹੀ ॥ ਬਾਬਾ ਚੁਪ ਕਰਿ ਰਹਿਆ ਜਾ
ਅਧੀ ਰਾਤਿ ਗੁਜਰੀ ਤਾ ਬਾਬੇ ਦੇ ਨਾਵਣ ਦਾ ਵੇਲਾ ਹੋਇਆ ॥ ਤਾ ਬਾਬੇ ਕਹਿਆ
ਬਚਾ ਪਾਣੀ ਨਾਵਣਿ ਨੂ ਹੈ ॥ ਜਾ ਦੇਖਨਿ ਤਾ ਸਰੁ[4] ਭਰਿਆ ਹੋਇਆ ਹੈ ॥ ਕਹੈ ਜੀ
ਸਰੁ ਭਰਿਆ ਹੋਇਆ ਹੈ ॥ ਪਰੁ ਤੁਧੁ ਨੂ ਨਾਹੀ ਦੇਦੇ ਤੁਧੁ ਨੂ ਦੇ ਕੇ ਅਸੀ ਕੀ ਪੀਵਹਿ ॥
ਬਾਬੇ ਕਹਿਆ ਪਿਸੁ[5] ਵਾਹੁਗੁਰੂ ਆਖਿ ਕੈ ਪਥਰੁ ਚਕਹੁ ਜਿਤ ਪਾਣੀ ਨਿਕਲੈ ॥
ਕਹੈ ਜੀ ਅਸਾ ਨੂ ਇਤਨਾ ਜੋਰੁ ਨਾਹੀ ਜਿ ਅਸੀ ਹਜਾਰਾ ਮਣਾ ਦਾ ਪਥਰੁ ਚਕਿ ਸਟਹਿ ॥
ਤੁਧ ਨੂ ਜੋਰੁ ਹੈ ਏਤਨਾ ਤੂਹੈ ਸਟਹਿਗਾ ॥ ਤਾ ਬਾਬੇ ਛਟੀ ਨਾਲਿ ਸਟਿ ਪਾਇਆ ।
੧੮੫ (ੳ) ਪੰਜਿ ਸੁੰਬ[6] ਨਿਕਲੇ ਮਣਸਾ ਤੀ ਦੁਇ ਉਚੇ ਭੁਇ ਚਪੈ ਦੀ/ ਨਿਹਾਇਤ[7] ਪਾਣੀ ਜਿ
ਛੁੜਕਿਆ ਸੋ ਨਗਰੀ ਆਇ ਪਇਆ ॥ ਤਾ ਉਹੁ ਲੋਕੁ ਹੈਰਾਨ ਹੋਇ ਰਹਿਆ ॥
ਆਖਣਿ ਲਗੇ ਜਿ ਏਥੇ ਪਾਣੀ ਕਦੇ ਨਾਹ ਸੀ ਆਇਆ ॥ ਏਹ ਪਾਣੀ ਕਿਥਹੁ
ਆਇਆ ॥ ਤਾ ਰਾਜੇ ਵਜੀਰੁ ਘਲਿਆ ਜਿ ਜਾਹਿ ਦਿਖਾ ਏਹ ਪਾਣੀ ਕਿਥਹੁ ਆਇਆ
ਹੈ ॥ ਤਾ ਵਜੀਰੁ ਚਲਿਆ ਪਰਬਤਿ ਜਾਇ ਚੜਿਆ ॥ ਜਾ ਦੇਖੈ ਤਾ ਇਕੁ ਮਹਾ ਪੁਰਖੁ
ਬੈਠਾ ਹੈ । ਅਤੇ ਦੁਇ ਨਾਲਿ ਨੀਗਰ ਹੈਨ ॥ ਉਹ ਪੈਰੀ ਪਉਦੋ ਬਹੁੜ[8] ਹਟਿ ਆਇਆ ॥
ਆਇ ਕੈ ਰਾਜੇ ਨੂੰ ਕਹਿਉਸੁ ॥ ਜਿ ਇਕ ਮਹਾ ਖੁਰਖੁ ਬੈਠਾ ਹੈ ਦੁਇ ਨੀਗਰ[9] ਪਾਸਿ
ਬੈਠੇ ਹੈਨਿ ॥ ਤਾ ਰਾਜਾ ਸੁਣਿਦੋ ਉਠਿ ਚਲਿਆ ॥ ਖਾਣੇ ਦੀਆ ਵਸਤੂ ਅਤੈ ਪੈਨਣੇ
ਦੀਆ ਵਸਤੂ ਅਤੈ ਦਮੜੇ[10] ਲੈ ਕੇ ਬਾਬੇ ਪਾਸਿ ਆਇਆ ॥ ਆਇ ਕੈ ਪੈਰੀ ਪਇਆ
੧੮੫ (ਅ) ਕਹਣ ਲਗਾ ਜੀ ਏਹ ਵਸਤੁ ਕਬੂਲ ਕੀਚੈ ॥ ਤਾ ਗੁਰੂ ਆ/ਖਿਆ ਜਿ ਰਾਜਾ ਖਾਣੇ
ਦੀਆ ਵਸਤੂ ਬਾਇ[11] ਦੇਹੁ ॥ ਅਤੇ ਹੋਰੁ ਘਰਿ ਲੈ ਜਾਹਿ [॥] ਕਹੈ ਜੀ ਭਲਾ ਹੋਵੈ ॥

---

[1]ਖਿੱਲਤੀ, ਚੋਲਾ । [2]ਪਰਣਾ । [3]ਡੋਲ । [4]ਤਾਲਾਬ : [5]ਪਸ (?) ਤਾਂ ਫਿਰ । [6]ਚਸ਼ਮੇ (?)
[7]ਬਹੁਤ । [8]ਫਿਰ । [9]ਮੁੰਡੇ । [10]ਪੈਸੇ, ਰੁਪਏ । [11]ਮੰਗਵਾ ।

ਖਾਣੇ ਦੀਆ ਵਸਤੂ ਵੰਡਿ ਦਿਤੀਆ ॥ ਤਾ ਰਾਜੇ ਹਥਿ ਜੋੜੇ ਜੀ ਨਗਰ ਚਲੀਐ ਧੰਨੁ ਅਸਾਡੇ ਭਾਗ ਜਿ ਤੁਸਾਡਾ ਦਰਸਨੁ ਹੋਇਆ ॥ ਧੰਨੁ ਏਹ ਦੇਸੁ ਜਿਥੈ ਤੁਸਾਡੇ ਚਰਨੁ ਫਿਰੈ ॥ ਤਾ ਬਾਬਾ ਬੋਲਿਆ ॥ ਜਿ ਅਸਾ ਵਸਦੀ ਜਾਇ ਕਿ ਕਰਣਾ ਹੈ ॥ ਤਾ ਰਾਜੇ ਕਹਿਆ ਜੀ ਨਗਰੀ ਕਿਰਤਾਰਥ ਕੀਚੈ [॥] ਤਾ ਬਾਬੇ ਰਾਜੇ ਦੀ ਪ੍ਰੀਤ ਬਹੁਤੁ ਡਿਠੀ [॥] ਤਾ ਬਾਬੇ ਕਹਿਆ ਆਵਹਗੇ ॥ ਇਕੁ ਦਿਨ [॥] ਤਾ ਰਾਜਾ ਸਿਖੁ ਹੋਇਆ ਪਰਜਾ ਸਮੇਤ ॥ ਸਭ ਗੁਰੂ ਗੁਰੂ ਲਗੇ ਜਪਣਿ ॥ ਗੁਰੂ ਕਹਿਆ ਧਰਮਸਾਲਾ ਕਰਾਇ ॥ ਰਾਜੇ ਧਰਮਸਾਲਾ ਤਯਾਰੁ ਕਰਵਾਈਆ ॥ ਬਾਬਾ ਸਿਖਾ ਨੂੰ ਛਡਿ ਕੈ ਜਿਥਹੁ ਜਿਥਹੁ ਸੂਰਜੁ
ਨਿਕਲਦਾ ਸਾ ॥ ਉਥਹੁ ਫਿਰ ਆਇਆ ਸਵਾ ਪਹਰ ਵਿਚ ॥ ਤਾ ਰਾਜਾ ਬਾਬੇ/ ਨੂੰ ਸਦਣਿ ੧੮੬ (ੳ)
ਆਇਆ ॥ ਜਾ ਦੇਖੇ ਤਾ ਕਛੁ ਨਾਹੀ [॥] ਰਾਜਾ ਖੜੋ ਹੀ ਢਠਾ ਦੰਦਣ ਪੈ ਗਈ [॥] ਲੋਕ ਲਗੇ ਰੋਵਣਿ ਜਿ ਰਾਜਾ ਹੁਣਿ ਚੰਗਾ ਭਲਾ ਸਾ ਏਹ ਕਿਆ ਹੋਇਆ ॥ ਤਾ ਪਾਣੀ ਚੋਇਆ ਬਹਾਲਿ ਹੋਇਆ ॥ ਅਤੈ ਬਾਬਾ ਧਰਮਸਾਲਾ ਜਾਇ ਬੈਠਾ ॥ ਲੋਕ ਦਉੜਦੇ ਰਾਜੇ ਪਾਸਿ ਆਏ ॥ ਜੋ ਗੁਰੂ ਧਰਮਸਾਲਾ ਜਾਇ ਬੈਠਾ ਹੈ ॥ ਤੁਸਾਨੂ ਸਦਦਾ ਹੈ ॥ ਏਹੁ ਗਲਿ ਸੁਣਿ ਕੈ ਰਾਜਾ ਉਠਿ ਚਲਿਆ ॥ ਆਇ ਪੈਰੀ ਪਇਆ ਬਹੁਤੁ ਬਹੁਤੁ ਸੇਵਾ ਕੀਤੀਸੁ ॥ ਅਤੈ ਕਹਣਿ ਲਗਾ ਜੀ ਮੇਰਾ ਕਚਾ ਬਚਾ ਰਾਜੁ ਭਾਗੁ ਸਭ ਲਈਐ ॥ ਅਤੇ ਏਥੇ ਹੀ ਰਹੀਐ ॥ ਤਾ ਬਾਬੇ ਕਹਿਆ ਰਾਜਾ ਹਉ ਤੇਰੇ ਹੀ ਪਾਸਿ ਹਾ ॥ ਗੁਰੂ ਉਨਾ ਨੂੰ ਨਾਮੁ ਦਾਨੁ ਇਸਨਾਨੁ ਦਿੜਾਇਆ ॥ ਇਕੁ ਰਾਤਿ ਬਾਬਾ ਵਸਤੀ ਵਿਚ ਰਹਿਆ ॥
ਧਰਮਸਾਲਾ ਵਿਚ ਰਾਜੇ ਨੂੰ ਖੁਸੀ ਕਰਕੇ ਚਲਿਆ [॥] ਲਗੇ ਲੋ/ਕੁ ਗੁਰੂ ਗੁਰੂ ਜਪਣਿ ੧੮੬ (ਅ)
ਬਾਣੀ ਗਾਵਣਿ ॥ ਗੁਰੂ ਪਰਬਤਿ ਆਇਆ ॥ ਬਾਰਹ ਦਿਨ ਰਹਿਆ ॥ ਤਾ ਗੁਰੂ ਬੋਲਿਆ ਬਚਾ ਤੁਸੀ ਪਾਣੀ ਦੇਦੇ ਤਾ ਅਸੀ ਇਥੇ ਕਈ ਦਿਨ ਰਹਦੇ ॥ ਏਹ ਥਾਉ ਭਲਾ ਇਕੰਤ ਸੀ ॥ ਪਰੁ ਹੁਣਿ ਹਿੰਵਚਲ[1] ਚਲੀਐ [॥] ਕਹੈ ਜੀ ਭਲਾ ॥ ਸਾਖੀ ਸੰਪੂਰਨ ਹੋਈ ॥ [੪੪ ॥] ਸਾਖੀ ਹੋਰ ਚਲੀ ॥

ਚਿਤ੍ਰ ੪੬
ਬਾਬਾ ਤੇ ਮਰਦਾਨਾ । ਕੁਝ ਸੰਨਿਆਸੀ ਇਕ ਦੂਸਰੇ ਸੰਨਿਆਸੀ ਨੂੰ ਛੰਭ ਵਿਚ ਨੁਹਾ ਰਹੇ ਹਨ, ਕੁਝ ਕੋਲ ਬੈਠੇ ਹਨ ।

/ **ਤਾ ਬਾਬਾ ਹਿੰਵਚਲ ਆਇਆ ॥** ਜਾ ਦੇਖੈ ਤਾ ਅਗੈ ਦਤੁ[2] ਬੈਠਾ ਹੈ ॥ ਬਹੁਤੁ ੧੮੭ (ੳ)
ਸੰਨਿਆਸੀਆ ਸਾਥਿ ਕਿਤਨਿਆ ਹਜਾਰਾ ਨਾਲਿ ਬੈਠਾ ਹੈ ॥ ਬਾਬਾ ਜਾਇ ਕੈ ਦੂਰਿ ਬੈਠਾ ॥ ਜਾ ਦੇਖੇ ਬਾਬਾ ਤਾ ਇਕ ਸੰਨਿਆਸੀ ਨੂੰ ਚਾਰਿ ਸੰਨਿਆਸੀ ਪਕੜਿ ਕੇ ਹਿੰਵਚਲ ਨਵਾਲ ਕਢਦੇ ਹੈਨ ॥ ਬਾਹਰਿ ਕਢਿ ਸੁਟਦੇ ਹੈਨ ॥ ਅਤੇ ਅਗਿ ਸਿਕਾਇਦੇ ਹੈਨ ॥ ਧੁਪੈ ਪਾਇ ਛਡਦੇ ਹੈਨ ॥ ਕੋਈ ਜੀਵਦਾ ਹੈ ਕੋਈ ਮਰਦਾ ਹੈ ॥ ਤਾ ਬਾਬੇ ਲਾਗੜ[3] ਬਧੀ ਅਤੇ ਪਰਬਤ ਉਪਰਹੁ ਛਾਲਿ ਮਾਰੀ [॥] ਪਰਬਤੁ ਕੋਹਾ ਸਤਾ ਦਾ ਚੜਾਉ ਸਾ [॥] ਬਾਬੇ ਤਿਨ ਛਾਲਾ ਮਾਰੀਆ ਅਤੇ ਜਪੁ ਪੜਿਆ ॥ ਅਤੇ ਆਖਿਓਸੁ ਬਚਾ ਪਵਹੁ ਛਾਲਾ

---

[1]ਹਿਮਾਚਲ ਪਰਬਤ । [2]ਦੱਤ ਅਤ੍ਰਿ ਰਿਖੀ ਦਾ ਅਨਸੂਯਾ ਦੇ ਉਦਰ ਤੋਂ ਜੰਮਿਆ ਪੁਤ , ਦੱਤਾਤ੍ਰਯ । ਇਸ ਦੀ ੨੪ ਅਵਤਾਰਾਂ ਵਿਚ ਗਿਣਤੀ ਕੀਤੀ ਜਾਂਦੀ ਹੈ । ਇਸ ਨੇ ੨੪ ਗੁਰੂ ਧਾਰਣ ਕੀਤੇ ਤੇ ਹਰੇਕ ਪਾਸੋਂ ਕੁਝ ਨ ਕੁਝ ਗ੍ਰਹਣ ਕੀਤਾ । [2]ਲਾਂਗੜ, ਧੋਤੀ ਦਾ ਲੜ, ਲੰਗੋਟਾ ।

ਮਾਰ ਕੇ [॥] ਪਏ ਲਗੇ ਨਾਵਣਿ ॥ ਉਨਾ ਨੂ ਪਾਣੀ ਏਹਾ ਲਗੇ ਜੇਹਾ ਸਜਰਾ ਪਾਣੀ
੧੮੭ (ਅ) ਲਗਦਾ ਹੈ ॥/ ਨਾਇ ਕੇ ਬਾਹਰਿ ਨਿਕਲੇ ॥ ਤਾ ਬਾਬੇ ਕਹਿਆ ਬਚਾ ਇਨਾ ਨੂੰ ਭੰਡਾਰਾ ਦਿਚੈ ॥ ਕਹੈ ਜੀ ਭਲਾ ਹੋਵੈ ॥ ਤਾ ਬਾਬੇ ਕਹਿਆ ਮੇਰੀ ਚਾਦਰ ਝਾੜਉਪਰੁ ਜਾਇ ਕੇ ਪਾਇ ਆਹੁ ॥ ਜੋ ਕਛੁ ਮੰਗੀਐਗਾ ਸੋਈ ਲਈਐਗਾ ॥ ਚਾਦਰ ਚਕਿਹੁ ਨਾਹੀ [॥] ਤਾ ਬਾਬੇ ਚਾਵਲ ਘਿਉ ਸਕਰ ਮੰਗੇ ॥ ਉਹੁ ਲਗੀ ਲੈ ਲੈ ਆਵਣਿ ॥ ਬਾਬਾ ਇਕੁ ਬੁਕੁ ਚਾਵਲੁ ਇਕੁ ਬੁਕੁ ਸਕਰ ਇਕੁ ਕਟੋਰੀ ਘਿਉ ਦੀ ਲਗਾ ਦੇਵਣਿ ॥ ਬਾਬੇ ਦਾ ਬੁਕੁ ਕੁਦਰਤਿ ਦਾ ਲਗਾ ਪਵਣਿ ॥ ਸੇਰਾ ਪੰਜਾ ਪਕਿਆ ਦਾ ॥ ਬਾਬੇ ਭੰਡਾਰੇ ਤਿਨ ਉਨਾ ਨੂੰ ਦਿਤੈ ॥ ਆਖਿਉਨੇ ਜਿ ਏਹ ਕੋਈ ਵਡਾ ਮਹਾ ਪੁਰਖੁ ਹੈ ॥ ਤਾ ਦਤੁ ਸਭਨਾ ਨੂੰ ਛਡਿ ਕੈ ਰਾਤੀ ਬਾਬੇ ਪਾਸਿ ਆਇਆ ॥ ਆਇ ਕੇ ਦਤੁ ਇਨਮੋ ਨਰਾਇਣ ਕਹਿਆ ॥ ਤਾ ਬਾਬੇ ਕਹਿਆ ਆਉ ਗੁਸਾਈ ਜੀ ਬੈਠੀਐ ॥ ਤਾ ਦਤੁ ਬੈਠਾ ॥ ਜਾ ਦਤੁ ਦੇਖੇ ਤਾ
੧੮੮ (ੳ) ਖਰਾ ਭਾਰਾ/ ਅਤੀਤੁ ਹੈ ਤੋਲਣਿ ਦਾ ਨਾਹੀ ॥ ਤਾ ਦਤੁ ਕਹਿਆ ਬਾਬਾ ਜੀ ਕਛੁ ਦਿਖਲਾਵਹੁ ॥ ਤਾ ਬਾਬਾ ਬੋਲਿਆ ਜਿ ਗੁਸਾਈ ਜੀ ਦਿਖਾਲਣੇ ਨੂੰ ਤੁਸੀ ਹੀ ਗੁਰੂ ਕੀਤੇ ਅਸਹੁ ॥ ਤੁਸੀ ਹੀ ਦਿਖਲਾਵਹੁ ॥ ਤਾ ਦਤੁ ਕਹਿਆ ਭਲਾ ਹੋਵੈ ਦੇਖੀਐ ਜੀ ॥ ਤਾ ਦਤੁ ਪਹਿਲਾ ਦਰੀਆਉ ਬੁਲਾਇਆ ॥ ਦਰੀਯਾਉ ਨ ਆਇਉ ॥ ਫਿਰ ਦਤੁ ਅਗਿ ਬੁਲਾਈ ਤਾ ਅਗਿ ਭੀ ਨਿ ਆਈ ॥ ਤਾ ਫਿਰ ਦਤੁ ਮਿਰਗਾਣੁ[1] ਉਡਾਵਣਾ ਰਚਾਇਆ ਮਿਰਗਾਣੁ ਭੀ ਨ ਉਡਿਉ ॥ ਤਾ ਅਪਣਾ ਜੇਹਾ ਦਤੁ ਕਰ ਰਹਿਆ ॥ ਕਛੁ ਹੋਵੈ ਨਾਹੀ ॥ ਉਠਿ ਕੇ ਬਾਬੇ ਪੂਰੇ ਪੁਰਖ ਦੀ ਪੈਰੀ ਪਇਆ ॥ ਡੰਡਉਤ ਕੀਤੋਸੁ ਜੋ ਧੰਨੁ ਬਾਬਾ ਧੰਨੁ ਬਾਬਾ ਧੰਨ ਤੇਰੀ ਕਮਾਈ ॥ ਤੂ ਕੋਈ ਆਪੇ ਹੀ ਜੋਤੀ ਸਰੂਪੁ ਹੈ। ਪਰੁ ਜਗਤ ਕੇ
੧੮੮ (ਅ) ਤਾਰਣਿ ਦੇ ਵਾਸਤੇ ਇਸ ਜਾਮੇ[3] ਅੰਦਰ ਆਇਆ ਹੈ ॥ ਜਿ ਕੋ/ਈ ਤੇਰਾ ਦਰਸਨੁ ਕਰੇਗਾ ਸਬਦੁ ਤੇਰਾ ਸੁਣੇਗਾ ਪੜੇਗਾ ਅਤੇ ਅਵਰਾ ਪੜਾਵੈ ਸਿਖਾਵੈਗਾ ਸੁ ਨਿਹਾਲੁ ਹੋਵੈ ॥ ਉਸ ਦਾ ਜਮਣੁ ਮਰਣੁ ਕਟੀਐਗਾ ॥ ਤਾ ਫਿਰ ਦਤੁ ਖੁਸੀ ਲੈ ਕੇ ਆਪਣੀ ਮੰਡਲੀ ਵਿਚ ਆਇਆ ॥ ਸਾਖੀ ਸੰਪੂਰਨ ਹੋਈ ॥ [੪੫] ॥ ਸਾਖੀ ਹੋਰ ਚਲੀ ॥

ਚਿਤ੍ਰ ੪੭

ਇਕ ਮਾੜੀ, ਉਪਰ ਚਾਰ ਧੁਜਾਂ ਝੂਲ ਰਹੀਆਂ ਹਨ; ਹੇਠਾਂ ਬਾਬਾ ਤੇ ਮਰਦਾਨਾ ਬੈਠੇ ਹਨ, ਸਾਮ੍ਹਣੇ ਧੁਜਾਂ ਦਾ ਸਾਈਂ ਹੱਥ ਬੰਨ੍ਹੀ ਖੜਾ ਹੈ।

**[ਬਾਬਾ ਜੀ ਗੁਜਰਾਤ ਗਏ ॥]**[3] ਬਾਬਾ ਉਥੋ ਇਕੁ ਦੇਸ ਜਾਇ ਨਿਕਲਿਆ ॥
੧੮੯ (ੳ) ਉਸ ਨਗਰ ਵਿਚ ਚਾਰ/ ਧਜਾ[4] ਅਸਮਾਨ ਨਾਲਿ ਫਰੜਾਵਦੀਆ ਸਨਿ ॥ ਤਾ ਬਾਬੇ ਪੁਛਣਾ ਕੀਤਾ ਜੁ ਏਹ ਧਜਾ ਕੇਹੀਆ ਹੈਨ ॥ ਤਾ ਲੋਕਾ ਕਹਿਆ ਜੀ ਇਕੁ ਸਾਹੁ ਦਉਲਤਮੰਦੁ ਹੈ ਉਸ ਦੇ ਚਾਰ ਖਜਾਨੇ ਬਡੇ ਗੰਜ[5] ਮਾਲ ਦੇ ਹੈਨਿ ॥ ਏਹ ਚਾਰੇ ਧਜਾਂ ਉਨਾ ਉਪਰ ਉਡਦੀਆ ਹੈਨ ॥ ਫਿਰ ਬਾਬਾ ਉਸ ਸਾਹੁ ਪਾਸਿ ਗਇਆ ਪੁਛਣਾ ਕੀਤਾ ਏ ਸਾਹੁ ਏਹ ਧਜਾ ਕਹੀਆ ਰਖੀਆ ਨੀ ॥ ਸਾਹ ਕਹਿਆ ਏਹ ਧਜਾ ਮੇਰੇ ਜੀਅ ਨਾਲਿ ਚਲਸਣਿ ॥ ਤਾ ਫਿਰ ਬਾਬੇ ਉਸ ਸਾਹ ਨੂੰ ਇਕੁ ਸੂਈ ਆਪਣੇ ਪਾਸਹੁ ਦਿਤੀ ॥

---

[1]ਹਿਰਨ ਦੀ ਖੱਲ। [2]ਕਪੜਾ, ਸਰੀਰ। [3]ਇਹ ਸਿਰਲੇਖ ਇਸੇ ਹੱਥ-ਲਿਖਤ ਦੇ ਤਤਕਰੇ ਵਿਚੋਂ ਲੈ ਕੇ ਪਾਇਆ ਹੈ; ਇਥੇ ਇਸ ਦਾ ਉੱਲੇਖ ਨਹੀਂ ਸੀ। [4]ਫਰਾਰੇ, ਝੰਡੇ। [5]ਭੰਡਾਰ, ਖਜ਼ਾਨਾ।

ਅਤੈ ਆਖਿਓਸੁ ਭਾਈ ਸਾਹ ਏਹੁ ਸੂਈ ਅਸਾਡੀ ਅਮਾਨਤ ਰਖੁ । ਅਸੀ ਇਸ ਸੂਈ ਨੂੰ ਤੁਧੁ
ਪਾਸਹੁ ਦਰਗਾਹ ਵਿਚ ਮੰਗਿ ਲੈਸਾਹੇ ॥ ਆਖਦੋ ਉਠਿ ਗਇਆ ॥ ਤਾ ਉਸ/ ਪਿਛੋ ੧੮੯ (ਅ)
ਚਿਤਵਣੀ[1] ਪੈਦਾ ਹੋਈ ॥ ਜੁ ਏਹੁ ਸੂਈ ਮਰਦੀ ਵਾਰੀ ਮੈ ਨਾਲਿ ਕਿਉਂਕਰਿ ਲੈ ਜਾਸਾ ॥
ਅਤੇ ਉਸ ਫਕੀਰ ਨੂੰ ਦਰਗਾਹ ਵਿਚ ਕਿਉਕਰਿ ਦੇਸਾ ॥ ਸਰਮਿੰਦਾ ਹੋਵਾਗਾ । ਉਠਿ ਕੇ
ਬਾਬੇ ਦੇ ਪਿਛੈ ਭੰਨਾ[2] ॥ ਕੋਹਾ ਦੋਹੁ ਉਪਰ ਜਾਇ ਮਿਲਿਆ ॥ ਜਾਇ ਪੈਰੀ ਪਇਆ ॥
ਤਾ ਆਖਿਓਸੁ ਤੁਸੀ ਏਹੁ ਆਪਣੀ ਸੂਈ ਲੇਵਹੁ ॥ ਮੇਰੇ ਨਾਲਿ ਨਿਭਦੀ ਨਾਹੀ ॥ ਤਾ ਫਿਰ
ਬਾਬੇ ਆਖਿਆ ॥ ਏ ਸਾਹ ਏਹੁ ਸੂਈ ਅਸਾਡੀ ਤੇਰੇ ਨਾਲਿ ਨਿਭਦੀ ਨਾਹੀ ॥
ਤਾ ਏਹੁ ਚਾਰ ਖਜਾਨੇ ਗੰਜ ਮਾਲ ਦੇ ਤੇਰੇ ਨਾਲਿ ਕਿਉਕਰਿ ਚਲਸਨਿ ॥ ਤਬ
ਉਸ ਸਾਹ ਦੇ ਕਪਾਟ ਖੁਲ ਗਏ ॥ ਦੁਰਮਤਿ ਮਿਟ ਗਈ ॥ ਤਾ ਫਿਰ ਹਥਿ ਜੋੜਿ ਕੇ
ਖੜਾ ਹੋਇਆ ॥ ਅਰਦਾਸ ਕੀਤੀਆਸੁ ॥ ਬਾਬੇ ਖੁਸੀ ਕੀਤੀ ॥ ਆਇ ਕੈ ਸਭ ਮਾਲ
ਮਤਾਹ[3] ਲੁਟਾਇ ਦਿਤੀਆਸੁ ॥/ ਨਾਮ ਦਾਨੁ ਇਸਨਾਨੁ ਨਾਲਿ ਚਿਤੁ ਰਖਿਓਸੁ ॥ ਸਿਖੁ ੧੯੦ (ੳ)
ਹੋਇਆ ॥ ਨਿਹਾਲੁ ਹੋਇਆ ॥ ਮਰਣੁ ਜੀਵਣੁ ਕਟਿਆ ਸਾਧ ਦੀ ਨਜਰਿ ਹੋਈ ॥ ਨਿਹਾਲੁ
ਹੋਇਆ ॥ ਸਾਖੀ ਸੰਪੂਰਨ ਹੋਈ ॥ [੪੬] ॥ ਸਾਖੀ ਹੋਰ ਚਲੀ ॥

ਚਿਤ੍ਰ ੪੮
ਦੋ ਠੱਗ ਬਾਬੇ ਦੇ ਸਾਮ੍ਹਣੇ ਬੈਠੇ ਹਨ ।
ਕੋਲ ਮਰਦਾਨਾ ਬੈਠਾ ਰਬਾਬ ਵਜਾਉਂਦਾ ਹੈ ।

**ਸਾਖੀ ਠਗਾ ਦੀ ਚਲੀ** ॥/ ਤਬ ਬਾਬਾ ਠਗਾ ਦੀ ਨਗਰੀ ਜਾਇ ਨਿਕਲਿਆ ॥ ੧੯੦ (ਅ)
ਇਕੁ ਠਗ ਕੇ ਘਰਿ ਰਾਤਿ ਰਹਿਆ ॥ ਹੋਰ ਸਭ ਨਗਰੀ ਦੇ ਠਗਿ ਇਕਠੇ ਹੋਇ ਕੇ ਉਸ
ਘਰਿ ਵਾਲੇ ਦੇ ਪਾਸਿ ਆਏ ॥ ਸੁਣੁ ਭਾਈ ਏਹੁ ਸਿਕਾਰੁ ਵਡਾ ਤੇਰੇ ਪਾਸਿ ਆਇਆ ਹੈ ॥
ਇਸ ਦੇ ਮਥੇ ਬਹੁਤੁ ਜੋਤਿ ਚਮਕਦੀ ਹੈ ॥ ਇਸ ਦੇ ਪਾਸਿ ਬਹੁਤੁ ਮਾਲੁ ਮਤਾਹਿ ਹੈ ॥
ਇਸ ਦਾ ਝਾੜਾ ਭਲੀ ਭਾਤਿ ਲੈਣਾ ॥ ਅਸੀ ਵਡੇ ਵੇਲੇ ਆਇ ਪੁਛਾਹੁਗੇ ॥ ਆਖਿ ਕੇ
ਘਰੋ ਘਰੀ ਉਠਿ ਗਏ ॥ ਰਾਤੀ ਇਜੇਹੀ ਨੀਦਰ ਹੁਕਮੁ ਨਾਲਿ ਉਸ ਨਗਰੀ ਵਾਲਿਆਂ ਨੂੰ
ਪੈ ਗਈ ॥ ਜੁ ਸੁਤਿਆ ਸੁਤਿਆ ਪਹਰ ਦਿਨੁ ਚੜਿ ਗਇਆ ॥ ਬਾਬਾ ਵਡੇ ਵੇਲੇ ਉਠਿ
ਗਇਆ ॥ ਉਹੁ ਸਭ ਠਗ ਆਇ ਕੇ ਉਸ ਦੇ ਦਰਵਾਜੇ ਆਇ ਬੈਠੇ ॥ ਆਖਣਿ ਲਗੇ
ਲਿਆਉ ਭਾ/ਈ ਅਸਾਡੀ ਵੰਡ ਦੇਹ ॥ ਉਸ ਆਖਿਆ ਭਾਈ ਜੀ ਮੈਨੂੰ ਕਾਈ ਖਬਰੁ ਨਾਹੀ ॥ ੧੯੧ (ੳ)
ਮੈ ਸੁਤਾ ਹੁਣਿ ਉਠਿਆ ਹਾ ॥ ਓਹੁ ਬੁਰੇ ਹੋਇ ਗਏ ਜੁ ਝੂਠੁ ਬੋਲਦਾ ਹੈ ॥ ਵਡੀ ਮਤਾਇ
ਇਸ ਦੇ ਹਥਿ ਆਈ ਹੈ ਪਚਾਇਆ ਲੋੜਦਾ ਹੈ ॥ ਉਸਿ ਨਾਲਿ ਲੜਾਈ ਨੂੰ ਉਠੇ ॥
ਉਸ ਸਉਗੰਦ[4] ਅਪਣੇ ਗੁਰ ਪੀਰ ਧਰਮ ਦੀ ਖਾਧੀ ॥ ਫਿਰ ਚਾਰ ਜੁਵਾਨ ਵਡੇ ਚਲਾਕ
ਬਾਬੇ ਦਾ ਖੋਜੁ ਲੈ ਕਰਿ ਪਿਛੈ ਦਉੜੇ ॥ ਕੋਹਾ ਪੰਜਾ ਛਿਆ ਉਪਰ ਉਜਾੜ ਵਿਚ ਜਾਇ
ਮਿਲੇ ॥ ਆਖਣਿ ਲਗੇ ਜੋ ਖੜਾ ਹੋ ਨਾਹੀ ਤਾ ਇਕੁ ਇਕੁ ਡਾਗ ਦੀ ਇਜੇਹੀ ਮਾਰਨੇ ਹੂ
ਜੁ ਤੇਰੀ ਮੁਕਤਿ ਹੋਇ ਜਾਦੀ ਹੈ ॥ ਤੂੰ ਅਸਾਡਾ ਚੋਰੁ ਹੈ ਅਸਾਡੀ ਮਾਲ ਮਤਾਇ ਲੈ
ਨਠਾ ਹੈ ॥ ਬਾਬਾ ਖੜਾ ਹੋਇਆ ॥ ਆਖਣ ਲਗਾ ਆਖਹੁ ਭਾਈ ਕਿਆ ਕਹੰਦੇ ਹੋ ॥
ਆਖਣਿ ਲਗੇ ਜੋ/ ਕਛੁ ਤੇਰੇ ਪਾਸਿ ਮਾਲੁ ਮਤਾਇ ਹੈ ਸੋ ਅਸਾਨੂ ਦੇਹੁ ॥ ਤੇਰੀ ਖਲਾਸੀ ੧੯੧ (ਅ)

---

[1]ਸੋਚ, ਫਿਕਰ । [2]ਭੱਜਾ । [3]ਮਤਾਅ, ਮਾਲ, ਦੌਲਤ । [4]ਕਸਮ, ਸਹੁੰ ।

ਇਸੈ ਵਿਚ ਹੈ ਨਾਹੀ ਤਾ ਤੈਨੂ ਥਾਇ ਮਾਰਦੇ ਅਸਾਂ ॥ ਬਾਬੇ ਕਹਿਆ ਭਲਾ ਤੁਸੀ ਠੰਢੇ ਹੋਵਹੁ ॥ ਹਉ ਤਾ ਤੁਸਾਡੇ ਵਸਿ ਹਾ ਨਸਦਾ ਨਾਹੀ ॥ ਪਰੁ ਤੁਸੀ ਇਕੁ ਕੰਮੁ ਕਰਹੁ ਜੋ ਏਹੁ ਹਛਾ ਥਾਉ ਹੈ ਇਥੈ ਕਛੁ ਪਰਸਾਦਿ ਕਰਹੁ ॥ ਉਨਾ ਆਖਿਆ ਜੁ ਇਥੇ ਉਜਾੜ ਵਿਚ ਪਰਸਾਦਿ ਕਿਉਕਰਿ ਹੋਂਦਾ ਹੈ ॥ ਤਾ ਫਿਰ ਬਾਬੇ ਆਖਿਆ ਏਹ ਜੁ ਮਹੀ ਚਰਦੀਆ ਹੈਨ ॥ ਨਾਲੇ ਉਸ ਮਹੀ ਪਾਸਿ ਇਕੁ ਕੋਰਾ ਭਾਂਡਾ ਹੈ ॥ ਉਹੁ ਚੋਇ ਲਿਆਵਹੁ ਖੀਰ ਕਰਾ ਹੇ । ਉਨਾ ਇਕੁ ਮਹਿ ਦਾ ਦੁਧੁ ਚੋਇ ਆਦਾ ॥ ਲਗੇ ਆਖਣਿ ਜੁ ਅਗਿ ਕਿਥੋ ਲੈ ਆਵਾ ਹੇ ਵਸਤੀ ਨੇੜੇ ਕਾਈ ਨਾਹੀ ॥ ਤਾ ਫਿਰ ਬਾਬੇ ਆਖਿਆ ਉਹੁ ਜੁ ਧੂਆ ਨਿਕਲਿਦਾ ਹੈ
੧੯੨ (ੳ) ਉਥੋ ਅਗਿ ਲੈ ਆਵਹੁ ॥ ਤਾ ਦੁਇ ਠਗਿ ਅ/ਗਿ ਲੈਣ ਗਏ ॥ ਦੋਇ ਬਾਬੇ ਦੇ ਪਾਸਿ ਰਖਵਾਲੇ ਬੈਠੇ ॥ ਉਹੁ ਠਗਿ ਜੁ ਗਏ ਸੁ ਕਿਆ ਦੇਖਨਿ ਜੁ ਰਾਹੁ ਵਿਚ ਇਕੁ ਮਾਨੁਖ ਨੂੰ ਗਲ ਵਿਚ ਤਬਕੁ[1] ਪੈੜੀ[2] ਬੇੜੀਆ ਹਥੀ ਹਥੌੜੀਆ[3] ਗਲ ਵਿਚ ਸੰਗਲ ਪਾਇ ॥ ਪਿਛੈ ਕੁਠਾਰ[4] ਦੀ ਮਾਰਦੇ ਘਸੀਟਦੇ ਲਈ ਜਾਦੇ ਹੈਨਿ ॥ ਤਾ ਫਿਰ ਇਹ ਠਗਿ ਆਇ ਕੇ ਜਿਥੋ ਧੂਆ ਨਿਕਲਦਾ ਆਹਾ ॥ ਉਹੁ ਮਸਾਣੁ[5] ਬਲਦਾ ਆਹਾ ॥ ਉਹੁ ਉਥਹੁ ਅਗਿ ਲੈਦਿਆ ਮੁੜੇ ॥ ਕਿਆ ਦੇਖਣਿ ਜੁ ਉਹੋ ਸਿਖ ਸੁ ਜੋ ਜਾਦੀ ਵਾਰੀ ਮਾਰੀਦਾ ਡਿਠਾ ਆਹਾ ॥ ਸੁ ਪਾਲਕੀ ਉਪਰ [6]ਬੜੈ ਦਉਲਤ[6] ਹੋਦੀ ਜਾਦੀ ਹੈ ॥ ਅਤੇ ਓਹੇ ਦੂਤ ਮਾਰਦੇ ਘਸੀਟਦੇ ਲਈ ਜਾਦੇ ਆਹੇ ॥ ਸੋ ਕਹਾਰਾ[7] ਦੇ ਥਾਇ ਪਾਲਕੀ ਉਠਾਈ ਪੋਸ ਪੋਸ ਕਰਦੇ
੧੯੨ (ਅ) ਜਾਦੇ ਅਸਨਿ ॥ ਇਹ ਠਗਿ ਰਹਿ ਨ ਸਕੇ [॥] ਇਨਾ ਪੁਛਿਆ ॥ ਭਾ/ਈ ਜੀ ਏ ਗਲਿ ਕਿਉਕਰਿ ਹੈ ਅਸਾ ਨੂ ਇਸ ਦੀ ਵਡੀ ਹੈਰਾਨਗੀ ਲਗੀ ਹੈ ॥ ਜਾਦੀ ਵਾਰੀ ਅਸਾ ਹੋਰ ਤਰਹ ਡਿਠਾ ਆਹਾ ਅਤੈ ਹੁਣਿ ਹੋਰੁ ਤਰਹ ਨਜਰਿ ਆਇਆ ॥ ਉਨਾ ਆਖਿਆ ਭਾਈ ਏਹੁ ਮਨੁਖੁ ਬਡਾ ਹਤਿਆਰਾ ਪਾਪੀ ਫਾਹੇ ਗਲੁ ਆਹਾ ॥ ਇਸ ਨੂੰ ਕੂੰਭੀ[8] ਨਰਕ ਦਾ ਹੁਕਮੁ ਆਹਾ ॥ ਪਰੁ ਇਸ ਦੇ ਮਸਾਣ ਦਾ ਧੂਆ ਜੁ ਕਿਸੈ ਸਾਧ ਦੀ ਨਜਰੀ ਆਇਆ ਹੈ ॥ ਸੁ ਇਸ ਵਾਸਤੇ ਬੈਕੁੰਠਪੁਰੀ ਚਲਾਇਆ ਹੈ ॥ ਉਹੁ ਠਗਿ ਕੁਦਰਤੁ ਦੇਖਿ ਕੈ ਬਹੁਤੁ ਹੈਰਾਨ ਹੋਏ ॥ ਆਇ ਕੈ ਪੈਰੀ ਪਏ ॥ ਉਨਾ ਆਪਣਿਆ ਯਾਰਾ ਪਾਸਿ ਹਕੀਕਤਿ ਆਇ ਆਖੀ । ਜੁ ਏਹ ਵਡਾ ਕੋਈ ਮਹਾ ਪੁਰਖੁ ਹੈ ॥ ਉਹੁ ਹਥਿ ਜੋੜ ਕੇ ਖੜੇ ਹੋਏ ਪੈਰੀ ਪਏ
੧੯੩ (ੳ) ਜੁ ਪਾਤਿਸਾਹ ਏਹ ਗੁਨਾਹ ਅਸਾਡਾ ਬਖਸੀਐ ॥ ਅਸੀ ਬੜੇ ਹ/ਤਿਆਰੇ ਪਾਪੀ ਆਹੇ ॥ ਬਾਬੇ ਨੂੰ ਮੋੜਿ ਕੇ ਅਪਣੀ ਵਸਤੀ ਲੈ ਆਏ ॥ ਸਾਰੀ ਵਸਤੀ ਸਿਖ ਹੋਈ ॥ ਧਰਮਸਾਲਾ ਬਧੀ ਨਾਮੁ ਦਾਨੁ ਇਸਨਾਨੁ ਦੀਆ ॥ ਮਰਨੁ ਜੀਵਨੁ ਉਨਾ ਦਾ ਕਟਿਆ ਨਿਹਾਲੁ ਹੋਏ ॥ ਹੋਰੁ ਕਿਰਤ ਲਗੈ ਕਰਣਿ ॥ ਤਾ ਬਾਬਾ ਉਥੋ ਚਲਿਆ ॥ ਸਾਖੀ ਸੰਪੂਰਨ ਹੋਈ ॥ [੪੭॥] ਸਾਖੀ ਹੋਰ ਚਲੀ ॥

ਚਿਤ੍ਰ ੪੯

ਭੂਮੀਆ ਚੋਰ, ਬਾਬਾ ਨਾਨਕ ਅਤੇ ਮਰਦਾਨਾ ।

੧੯੩ (ਅ) **ਸਾਖੀ ਭੂਮੀਏ [ਚੋਰ] ਨਾਲਿ ਹੋਈ [ਅਤੇ ਰਾਜੇ ਦੇ ਸਿਦਕ ਦੀ ॥]**/ ਤਬ

[1]ਤੌਕ (?), ਪਟਾ, ਜ਼ੰਜੀਰ । [2]ਪੈਰੀਂ । [3]ਹੱਥਕੜੀਆਂ । [4]ਕੁਹਾੜਾ । [5]ਮੜ੍ਹੀ ।
[6]ਪਾਠ ਕੁਝ ਸੰਦਿਗਧ ਹੈ । [7]ਪਾਲਕੀ ਚੁਕਣ ਵਾਲੇ, ਝੀਉਰ । [8]ਘੋਰ ਨਰਕ ।

ਬਾਬਾ ਇਕ ਹੋਰ ਚੋਰਾ ਦੀ ਧਰਤੀ ਜਾਇ ਨਿਕਲਿਆ ॥ ਇਕੁ ਚੋਰੁ ਬੜਾ ਸਰਦਾਰੁ ਭੂਮੀਆ
ਪੰਜ ਸੈ ਘੋੜੀ ਦਾ ਖਾਵੰਦੁ ॥ ਅਤੈ ਕਈ ਮਹੀ ਖੰਧੇ ਚਰਨਿ ॥ ਅਤੇ ਉਸ ਦੇ ਹਥੋਂ ਚੋਰ
ਚਲਨਿ ॥ ਅਤੈ ਬਹੁਤੁ ਧਰਮਿ ਆਤਮਾ ਹਥਿ ਦਾ ਸਖੀ ॥ ਆਏ ਅਤੀਤੁ ਕੀ ਬਹੁਤੁ ਸੇਵਾ
ਕਰੈ ॥ ਤਾ ਬਾਬਾ ਜੀ ਜਾਇ ਨਿਕਲੇ ॥ ਬਾਬਾ ਜੀ ਕਉ ਘਰਿ ਲੈ ਗਇਆ ॥ ਬਹੁਤੁ
ਸੇਵਾ ਕੀਤੀਉਸੁ ॥ ਬਾਬੇ ਪੁਛਿਆ ਜੁ ਕਿਆ ਕਿਰਤ ਕਰਦੇ ਹੋਦੇ ਹੋ ॥ ਕਹੈ ਜੀ ਤੁਸਾ ਨੂ
ਮਲੂਮੁ ਹੈ ॥ ਤਬ ਉਸੁ ਭੂਮੀਏ ਕਹਿਆ ਜੁ ਜੀ ਮੈਨੂੰ ਸਿਖੁ ਕਰੀਐ ॥ ਬਾਬੇ ਕਹਿਆ ਤੈਨੂ
ਸਿਖ ਤਾ ਕਰੀ ਜੇ ਏਹ ਕਰਤੂਤ ਛੋਡੇ ॥ ਤਾ ਉਸਿ ਭੂਮੀਏ ਕਹਿਆ ਜੀ ਜੋ ਜੋ ਕਿਛੁ ਹੋਰੁ
ਆਖੈ ਸੋ ਕਬੂਲੁ ਹੈ ਸਿਰ ਮੰਗੈ ਭਾਵੈ ਜਾਨਿ ਮੰਗੈ ਸੁ ਹਾਜੁਰੁ ਹੈ ਪਰੁ ਏਹ ਕਰਤੂਤ ਅਸਾਡੇ
ਪਿਉ/ ਦਾਦੇ ਚਲੀ ਆਈ ਹੈ ॥ ਅਤੇ ਹੁਣਿ ਤੁਸਾਨੂ ਪੈਰੀ ਲਗਿਆ ਦੀ ਸਰਮ ਹੈ ॥ ਏਹ ੧੯੪ (ੳ)
ਅਸਾਥੋਂ ਛੁਟਕਦੀ ਨਾਹੀ ॥ ਤਾ ਬਾਬੇ ਉਸ ਨੂੰ ਸਿਖੁ ਕੀਤਾ ॥ ਅਤੈ ਆਖਿਉਸੁ ਭਾਈ ਜੀ
ਤੁਸਾ ਇਕੁ ਕੰਮੁ ਕਰਣਾ ॥ ਕਹੈ ਜੀ ਫੁਰਮਾਈਐ ॥ ਬਾਬੇ ਕਹਿਆ ਇਹੁ ਤ੍ਰੈ ਵਸਤੂ ਤੁਸਾ
ਦ੍ਰਿੜਤਾ ਕਰਣੀਆ ॥ ਪ੍ਰਿਥਮੇ ਸਚੁ ਬੋਲਣਾ ਭਾਵੈ ਚੋਰੀ ਕਰਹਿਗਾ ਭਾਵੈ ਕੋਈ ਹੋਰੁ ਅਮਲੁ[1]
ਕਰਹਿਗਾ ॥ ਤਾ ਤੁਸਾ ਸਚੁ ਬੋਲਣਾ ॥ ਦੁਤੀਏ ਜਿਸ ਦਾ ਲੂਣੁ ਖਾਣਾ ਤਿਸ ਦਾ ਬੁਰਾ
ਨਾਹੀ ਚਿਤਵਣਾ ॥ ਲੂਣ ਹਰਾਮੀ ਨਾਹੀ ਕਰਣੀ ॥ ਤ੍ਰਿਤੀਏ ਗਰੀਬੁ ਗੁਰਬੇ ਨੂੰ ਅਜਾਰੁ[2]
ਨਾਹੀ ਦੇਵਣਾ ॥ ਗਰੀਬ ਮਾਰ ਨਾਹੀ ਕਰਣੀ ॥ ਇਹ ਤ੍ਰੈ ਵਸਤੂ ਦਾ ਦ੍ਰਿੜਤਾ ਕਰਣਾ ॥
ਤੇਰਾ ਗੁਰੂ ਖਸਮਾਨਾ ਕਰੈਗਾ ॥ ਬਾਬਾ ਉਥੋ ਚਲਦਾ ਰਹਿਆ ॥ ਤਬੁ ਉਸ ਭੂਮੀਏ ਕਹਿਆ
ਜੁ ਹੁਣਿ ਇਕ/ਸੇ ਵਾਰੀ ਕਿਸੇ ਰਾਜੇ ਦੇ ਘਰਿ ਚੋਰੀ ਕਰ ਕੈ ਹਟਿ ਬੈਠਸਾ ਹੇ ॥ ਸਾਧ ਕਾ ੧੯੪ (ਅ)
ਬਚਨੁ ਹੈ ॥ ਤਬ ਉਹੁ ਭੂਮੀਆ ਆਪੇ ਹੀ ਉਠਿਆ ਕਪੜੇ ਖੂਬ ਜੋੜਾ ਲਾਇ ਕੇ ॥ ਪੰਜੇ
ਹਥੀਆਰ ਬੰਨ ਕੇ ਘੋੜੇ ਉਪਰ ਅਸਵਾਰੁ ਹੋਇ ਕੇ ਰਾਤਿ ਕੇ ਸਮੇ ਰਾਜੇ ਕੇ ਦੁਆਰੇ ਪਰੁ
ਆਇਆ ॥ ਘੜੀਆ ਪੰਜ ਛਿਅ ਰਾਤਿ ਗਈ ਆਹੀ ॥ ਡੇਵਢੀ ਅੰਦਰਿ ਲਗਾ ਵੜਣਿ ॥
ਦੁਆਰਪਾਲਕਾ[3] ਪੁਛਿਆ ਜੁ ਭਾਈ ਤੂ ਕਉਣੁ ਹੈ ਜੁ ਇਸ ਸਮੇ ਅੰਦਰਿ ਜਾਦਾ ਹੈ ॥ ਕਹੈ
ਜੀ ਮੈ ਚੋਰ ਹਾ ॥ ਉਹੁ ਦੁਆਰਪਾਲ ਡਰਿ ਗਏ ਜੁ ਏਹੁ ਕੋਈ ਰਾਜਵੰਸੀ[4] ਹੈ ॥ ਜੁ
ਇਸ ਤਰਹੁ ਬੋਲਿਦਾ ਹੈ ॥ ਛਿਆ ਦਰਵਾਜੇ ਇਸੇ ਤਰਹ ਗਇਆ ॥ ਜਾਇ ਕੇ ਇਕੁ
ਟਿਕਾਣੇ ਬਹਿ ਰਹਿਆ ॥ ਜਾ ਅਧੀ ਰਾਤਿ ਗੁਜਰੀ ਸਭ ਆਪੋ ਆਪਣੀ ਥਾਇ/ ਟਿਕ ੧੯੫ (ੳ)
ਗਏ ॥ ਤਬ ਉਠਿਆ ਭਲੀਆ ਭਲੀਆ ਵਸਤੂ ਅਮੋਲਕ ਜੋ ਕਛੁ ਇਸ ਦੇ ਵਸਿ ਪਈਆ
ਸੋ ਪੰਡਾ ਬਧੀਉਸੁ ॥ ਇਕ ਜਾਲੇ ਵਿਚ ਇਕੁ ਡਬਾ ਆਹਾ ਅੰਧੇਰੇ ਖੋਲਿਉਸੁ ॥ ਦੇਖੇ
ਤਾ ਕਛੁ ਤਰਕੀਬ ਹੈ ਖਾਣੇ ਦੀ ਹੈ ॥ ਜਾ ਮੁਹਿ ਪਾਇਉਸੁ ਤਾ ਉਹੁ ਲੂਣ ਨਮਕਦਾਨੀ
ਵਿਚ ਪਇਆ ਆਹਾ ॥ ਪਛੋਤਾਣਾ ॥ ਤਾ ਆਖਿਉਸੁ ਭਾਈ ਮੇਰੇ ਗੁਰਦੇਵ ਦਾ ਵਚਨੁ ਹੈ
ਜਿ ਜਿਸ ਦਾ ਲੂਣੁ ਖਾਈਐ ਤਿਸ ਦਾ ਬੁਰਾ ਨ ਚਿਤਵੀਐ ॥ ਤਬ ਮੈ ਕਿਚਰਕੁ ਜੀਵਣਾ
ਹੈ ਜੁ ਏਹੁ ਕੰਮੁ ਕਰਾ ॥ ਪੰਡਾ ਬਧੀਆ ਹੀ ਛੋਡੀਆ ਡਬਾ ਖੁਲਾ ਹੀ ਛੋਡਿਉਸੁ ॥
ਬਾਹਰਿ ਨਿਕਲਿ ਆਇਆ ॥ ਜਬ ਭਲਕੁ ਹੋਇਆ ਤਬ ਸੋਰੁ ਪਇਆ ॥ ਜੁ ਰਾਜੇ ਕੇ
ਘਰਿ ਚੋਰੀ ਹੋਈ ॥ ਪਰੁ ਵਸਤੁ ਏਕ ਫਲੂਸੁ[5] ਨਹੀ ਗਇਆ ॥ ਤਬ/ ਰਾਜਾ ਬਹੁਤੁ ਹੈਰਾਨ ੧੯੫ (ਅ)
ਹੋਇ ਰਹਿਆ ॥ ਜੁ ਏਹ ਬਡਾ ਅਚਰਜ ਹੋਇ ਰਹਿਆ ॥ ਤਬ ਰਾਜੇ ਦੁਆਰਪਾਲ
ਚਉਕੀਦਾਰ ਸਭੁ ਪੁਛੈ ਜੋ ਏਹ ਬਾਤਿ ਕਿਉਕਰਿ ਹੈ ॥ ਉਨਾ ਕਹਿਆ ਜੁ ਜੀ ਅਉਰੁ

---

[1]ਕੰਮ । [2]ਦੁਖ । [3]ਦਰਵਾਜ਼ੇ ਤੇ ਖੜੇ ਪਹਰੇਦਾਰ । [4]ਰਾਜ ਘਰਾਣੇ ਵਿਚੋਂ । [5]ਇਕ ਛੋਟਾ ਸਿੱਕਾ, ਪੈਸਾ ।

ਕਛੁ ਨਹੀ ਜਾਨਤੇ ਪਰੁ ਰਾਤਿ ਕੇ ਸਮੇ ਏਕੁ ਰਾਜਵੰਸੀ ਅੰਦਰਿ ਆਇਆ ਥਾ ॥ ਹਮੋ ਪੂਛਿਆ ਜੁ ਤੂ ਕਉਣ ਹੈ ਇਸ ਸਮੇਂ ਅੰਦਰਿ ਜਾਤਾ ॥ ਉਸ ਕਹਿਆ ਜੋ ਮੈ ਚੋਰ ਹਉ ॥ ਹਮਉ ਜਾਨਿਆ ਜੁ ਚੋਰ ਨਾਹੀ ਅਪਨੀ ਜਬਾਨ ਤੇ ਇਸ ਤਰਹ ਬੋਲਤੇ ਹੈਨ ਅਤੇ ਇਸ ਤਰਹੁ ਲੋਕਾ ਜਾਗਤਿਆ ਅੰਦਰਿ ਜਾਤੇ ਹੈਨਿ ॥ ਏਹ ਕੋਈ ਰਾਜਵੰਸੀ ਹੈ ਅਸੀ ਡਰ ਗਏ ॥ ਤਬ ਰਾਜਾ ਬਹੁਤੁ ਮੁਸਤਾਕੁ[1] ਹੋਇ ਰਹਿਆ ॥ ਤਬ ਰਾਜੇ ਕਹਿਆ
੧੯੬ (ੳ) ਜੁ ਢੰਢੋਰਾ ਫੇਰੋ ਜਿਸ ਨੇ ਏਹ ਕੰਮੁ ਕੀਤਾ ਹੈ ਜੇ ਕਰ ਆਪ ਤੇ ਆਇ ਕੇ ਰਜੂ ਹੋ/ਵੈ ਮੈ ਉਸ ਨੂੰ ਬਹੁਤੁ ਕਛੁ ਦੇਵਾ ॥ ਤਬ ਉਹੁ ਭੂਮੀਆ ਚੋਰੁ ਆਇ ਖੜਾ ਹੋਇਆ ॥ ਰਾਜੇ ਨੂ ਸਲਾਮੁ ਕੀਤੋਸੁ ਕਹੈ ਜੀ ਰਾਤਿ ਕਾ ਚੋਰੁ ਮੈ ਹੀ ਹਉ ॥ ਤਬ ਰਾਜੇ ਪੁਛਿਆ ਜੁ ਭਾਈ ਏਹ ਬਾਤਿ ਕਿਉਕਰਿ ਹੈ ਜਿਉ ਹੈ ਤਿਵੈ ਹੀ ਸਚੁ ਆਖਣਾ ਫੇਰ ਨਾਹੀ ਕਰਣਾ । ਤਬ ਉਸ ਭੂਮੀਏ ਕਹਿਆ ਜੋ ਜੀ ਮੈ ਚੋਰੁ ਸਹੀ ਹਾ ॥ ਅਤੇ ਲੋਕਾ ਜਾਗਦਿਆ ਮੈ ਡੇਵਢੀਆ ਅੰਤਰਿ ਭੀ ਆਇਆ ਹਾ ॥ ਅਤੇ ਵਸਤੂ ਮਨ ਭਾਵਦੀਆ ਲੈ ਕੇ ਪੰਡਾ ਭੀ ਮੈ ਬਧੀਆ ਹੈਨ ॥ ਫਿਰ ਜਾਲੇ ਵਿਚਹੁ ਜਾ ਡਬਾ ਖੋਲਿਆ ਮੈ ਜਾਣਿਆ ਕਾਈ ਖਾਣ ਦੀ ਵਸਤੁ ਹੈ ਮੈ ਮੁਹਿ ਪਾਈ ॥ ਤਬ ਉਹੁ ਲੂਣੁ ਥਾ ॥ ਅਤੈ ਮੇਰੇ ਗੁਰ ਪਰਮੇਸਰੁ ਕਾ ਏਹੁ ਬਚਨ ਥਾ ਜੁ ਬਚਾ ਸਚ ਬੋਲਣਾ ਅਤੇ ਜਿਸ ਦਾ ਲੂਣ ਖਾਣਾ ਤਿਸ ਦਾ ਬੁਰਾ ਨਾਹੀ
੧੯੬ (ਅ) ਚਿਤਵਣਾ ॥ ਇਤ/ ਵਾਸਤੇ ਪੰਡਾ ਬਧੀਆ ਮੈ ਛਡੀਆ ਹੈਨਿ ॥ ਤਬ ਰਾਜਾ ਬਹੁਤੁ ਖੁਸੀ ਹੋਇਆ ॥ ਕਹਿਉਸੁ ਸਾਬਾਸਿ ਤੇਰੇ ਅਕੀਦੇ[2] ਨੂੰ [॥] ਪਰਤੀਤ ਗੁਰਾ ਉਪਰ ਐਸੀ ਹੀ ਚਾਹੀਐ ॥ ਰਾਜੇ ਉਸ ਨੂੰ ਸਰਪਾਉ[3] ਦਿਤਾ ਹੋਰੁ ਬਹੁਤੁ ਮਾਲ ਮਤਾਇ ਬਖਸੀ ॥ ਆਪਣਾ ਖਾਸਾ ਵਜੀਰ ਸਿਰ ਪਰਧਾਨਾ ਕੇ ਪਰਧਾਨ ਕੀਤੋਸੁ ॥ ਰਾਜਾ ਭੀ ਸਿਖੁ ਹੋਇਆ ॥ ਉਸ ਕੀ ਪੈਰੀ ਪਇਆ ॥ ਲਗੈ ਵਾਹਗੁਰੂ ਵਾਹਗੁਰੂ ਜਪਣਿ ॥

**[ਸਾਖੀ ਰਾਜੇ ਦੇ ਸਿਦਕ ਦੀ ॥]** ਪਰੁ ਰਾਜੇ ਨੂੰ ਚਾਹਿ ਗੁਰੂ ਬਾਬੇ ਕੇ ਦਰਸਨੁ ਕੀ ਰਹੀ ॥ ਤਬ ਉਸ ਰਾਜੇ ਕੀ ਜੋ ਇਸਤਰੀ ਥੀ ਸੋ ਸਿਖਾ ਕੀ ਧੀਇ ਥੀ ॥ ਅਰੁ ਤਲੇ ਮਹਲਾ ਰਾਜੇ ਕੇ ਧਰਮੁਸਾਲਾ ਥੀ ਉਥੇ ਜੋ ਸਿਖ ਗਾਵਦੇ ਅਤੇ ਕੀਰਤਨੁ ਹੋਵੈ ॥ ਉਹ ਸੁਰਤਿ ਆਪਣੀ ਸਬਦੁ ਕੀ ਧੁਨਿ ਪਿਛੈ ਰਖੈ ॥
੧੯੭ (ੳ) ਇਕ ਦਿਨ ਰਾਜੇ ਨੂੰ ਰਾਨੀ ਨੇ ਕਹਿਉਸੁ ਜੁ ਰਾਜਾ ॥ / ਕਿਵੈ ਹੈ ਜੁ ਅਸਾਡੇ ਘਰਿ ਸੰਤੁਤੀ[4] ਨਾਹੀ ਹੋਦੀ ॥ ਅਤੇ ਧਰਮਸਾਲ ਜਾਇ ਕੇ ਸੰਗਤਿ ਗੁਰੂ ਬਾਬੇ ਜੀ ਕੀ ਪਾਸਿ ਅਰਦਾਸਿ ਕੀਚੇ ਸੰਗਤਿ ਵਿਚ ਗੁਰੂ ਹੈ । ਰਾਜੇ ਕਹਿਆ ਅਤਿ ਭਲਾ ॥ ਅਗਲੇ ਭਲਕੁ ਰਾਜਾ ਅਤੇ ਰਾਣੀ ਦੋਵੈ ਸੰਗਤਿ ਆਏ ॥ ਅਗੇ ਇਕਾਦਸੀ ਦਾ ਜੋੜੁ ਸੰਗਤਿ ਕਾ ਮੇਲਾ ਥਾ [॥] ਸੰਗਤਿ ਬਹੁਤੁ ਇਕਠੀ ਹੋਈ ਥੀ ॥ ਅਤੇ ਸਬਦੁ ਵਸਿਆ ਹੈ ਸਭੁ ਰੰਗੁ ਵਿਚ ਬੈਠੇ ਹੈਨ ॥ ਤਬ ਰਾਜੇ ਅਤੇ ਰਾਣੀ ਅਰਦਾਸ ਕੀਤੀ ਜੁ ਤੁਸੀ ਗੁਰੂ ਕਾ ਦੀਬਾਨੁ ਹਉ ਤੁਸਾ ਥੀ ਮੰਗੀਐ ਸੋ ਪਾਈਐ ॥ ਖੁਸੀ ਕਰਹੁ ਜੁ ਲੜਕਾ ਗੁਰੂ ਦੇਇ ਤਾ ਅਰਦਾਸਿ ਪਈ ਕਿ ਰਾਜਾ ਪਰਤੀਤੁ ਰਖਣੀ ॥ ਗੁਰੂ ਬਾਬਾ ਲੜਕਾ ਦੇਇਗਾ ॥ ਤਬ ਉਇ ਘਰਿ ਗਏ ॥
੧੯੭ (ਅ) ਤਾ ਹੋਦਿਆ ਹੋਦਿਆ ਰਾਣੀ ਨੂੰ ਉਮੈਦ ਹੋਈ ॥ ਸਮੈ ਨਾਲਿ/ ਕਛੁ ਜਨਮਿਆ ॥ ਤਾ ਦੇਖਣਿ ਤਾ ਲੜਕੀ ਜਨਮੀ ਹੈ ॥ ਤਬ ਰਾਜੇ ਪਾਸਿ ਆਇ ਖਬਰ ਕੀਤੀ ਕਿ ਰਾਜਾ ਲੜਕੀ ਜਨਮੀ ਹੈ ॥ ਰਾਜੇ ਕਹਿਆ ਝਖਿ ਮਾਰਦੇ ਹਉ ॥ ਲੜਕਾ ਜਨਮਿਆ ਹੈ ॥ ਤਬ ਹੋਦਿਆ ਹੋਦਿਆ ਉਹੁ ਲੜਕੀ ਵਡੀ ਹੋਈ ॥ ਅਤੇ ਰਾਜੇ ਕੇ ਭਾਣੇ ਲੜਕਾ ਵਡਾ ਹੋਇਆ ॥ ਤਬ ਰਾਜੇ ਕਹਿਆ ਇਸ ਲੜਕੇ ਕਾ ਸੰਜੋਗੁ[5] ਕਹੀ ਕਰੀਐ ॥ ਤਬ ਇਕੁ

---
[1]ਚਾਹਵਾਨ । [2]ਭਰੋਸੇ । [3]ਸਰੋਪਾ । [4]ਸੰਤਾਨ, ਔਲਾਦ । [5]ਵਿਆਹ ।

ਹੋਰੁ ਰਾਜਾ ਥਾ ਉਸ ਕੇ ਘਰਿ ਲੜਕੀ ਥੀ ॥ ਉਸ ਤਈ ਸੰਜੋਗ ਕੀ ਬਾਤਿ ਕਹਿ ਭੇਜੀ ॥
ਉਸਿ ਕਬੂਲ ਕੀਤੀ ॥ ਜੁ ਧੰਨੁ ਮੇਰੇ ਭਾਗ ਮੈਨੂ ਵਡਿਆਈ ਮਿਲੀ ਹੈ ॥ ਉਸ ਵਧਾਈ
ਅਤੇ ਜੋ ਕਛੁ ਰਸਮ ਸਾਦੀ ਦੀ ਹੋਦੀ ਹੈ ਸੁ ਅਪਣੇ ਪੰਡਤਿ ਹਥ ਦਿਵਾਇ ਭੇਜੀ ॥ ਇਥੇ
ਸਭ ਕਬੀਲਾ ਇਕਠਾ ਹੋਇਆ । ਕੁੜਮਾਈ ਹੋਈ ॥ ਉਹੁ ਪੰਡਤੁ ਵਿਦਾ ਕੀਤਾ ॥/ ਅਤੇ ੧੯੮ (ੳ)
ਰਾਜੇ ਦੇ ਪਿਛੈ ਲੋਕੁ ਪਏ ਕੰਨਿ ਜੋੜਨਿ ਜੁ ਰਾਜਾ ਦਿਵਾਨਾ ਹੋਇਆ ਹੈ ॥ ਪਰਾਈ ਜਾਈ
ਗਾਲਦਾ ਹੈ ॥ ਪਰੁ ਰਾਜਾ ਸੁਣੇ ਭੀ ਪਰੁ ਮੰਨੇ ਕਿਸੈ ਦੀ ਨਾਹੀ ॥ ਈਵੈ ਜਾਣੇ ਕਿ ਮੇਰਾ
ਕੁਇਰ[1] ਅਰੁ ਰਾਜਿੰਦੂ[2] ਹੈ ॥ ਤਬ ਸਮਾ ਪਾਇ ਕੇ ਕਾਜ ਕਾ ਅਰੰਭੁ ਹੋਇਆ ॥ ਲੜਕੀ
ਤਾਈ ਨਾਵਾਇ ਧੁਵਾਇ ਮਰਦਾਨੇ ਕਪੜੇ ਪਹਰਾਇ ਘੋੜੀ ਚਾੜਿਉ ਨੇ ॥ ਅਤੇ ਜੰਞਿ ਚੜੀ
ਬਹੁਤੁ ਤਮਾਸਗੀਰ[3] ਨਾਲਿ ਉਠਿ ਚਲਿਆ ॥ ਭਾਈ ਦਿਖਾ ਕਿਆ ਹੋਵੈਗਾ ॥ ਤਬ ਜੰਞਿ
ਚਲੀ ॥ ਤਾ ਗੁਰੂ ਬਾਬੇ ਨੂੰ ਆਪਣੇ ਨਾਇ ਦੀ ਸਰਮ ਹੈ ॥ ਅਪਣੇ ਬਿਰਦ ਕੀ ਲਾਜਿ
ਸਮਾਲਿ ਕੈ ਅਤੇ ਰਾਜੇ ਕੀ ਪ੍ਰੀਤ ਅਤੇ ਪਰਤੀਤੁ ਉਪਰ ਕੋਈ ਜੁ ਸਾਗੁ[4] ਕੀਤੋਸੁ ॥
ਸੁਇਨੇ ਦਾ ਮਿਰਗੁ ਬਣਿ ਕੇ ਜੰਞਿ ਦੇ ਅਗੋ ਹੋਇ ਨਿਕਲਿਆ ॥/ ਤਬ ਗਭਰੂ ਨੂੰ ਜੁ ਉਸਾਨ[5] ੧੯੮ (ਅ)
ਆਇ ਘੋੜਾ ਹਰਣਿ ਪਿਛੈ ਸੁਟਿਉਸੁ ॥ ਚਲੈ ਚਲੈ ਜੰਞਿ ਥੀ ਬਹੁਤੁ ਦੂਰ ਨਿਕਲ ਗਏ ॥
ਅਗੇ ਪਿਛੈ ਜਾਦੇ ਜਾਦੇ ਤਾ ਹਰਣੁ ਇਕ ਬਾਗੀਚੇ ਵਿਚਿ ਜਾਇ ਵੜਿਆ ॥ ਪਿਛੋਦੀ ਉਹੁ
ਗਭਰੂ ਜਾਇ ਵੜਿਆ ॥ ਕਿਆ ਦੇਖੇ ਜੁ ਇਕੁ ਮਹਾ ਪੁਰਖੁ ਬੈਠਾ ਹੈ ॥ ਜਾਦੋ ਪੈਰੀ
ਪਇਆ ॥ ਬਾਬੇ ਕਹਿਆ ਆਉ ਬਚਾ ਗੁਰੂ ਤੇਰੇ ਮਨੋਰਥ ਪੂਰੇ ਕੀਤੇ ॥ ਇਹੁ ਪੈਰੀ
ਪਇਆ ॥ ਤਬ ਪੀਛੈ ਤੇ ਖੋਜੇ ਖੋਜਿ ਜੰਞਿ ਆਈ ॥ ਭਾ ਰਾਜਾ ਅੰਦਰਿ ਬਾਗ਼ੀਚੇ ਦੇ
ਜਾਇ ਵੜਿਆ ॥ ਕਿਆ ਦੇਖੇ ਜੁ ਇਕ ਮਹਾ ਪੁਰਖ ਬੈਠਾ ਹੈ ॥ ਅਤੈ ਉਸਿ ਲੜਕੀ ਦੇ
ਚਿਹਨ ਚਕਰ ਪੁਰਸਾ ਦੇ ਹੋਇ ਗਏ ॥ ਰਾਜਾ ਪੈਰੀ ਪਇਆ ਫਿਰ ਲੜਕੇ ਕਹਿਆ ਜੁ
ਰਾਜਾ ਜੀ ਏਹੁ ਗੁਰੂ ਬਾਬਾ ਹੀ ਹੈ ॥ ਦਰਸਨੁ ਕਰਦਾ ਰਾਜਾ ਪੜਦਖ/ਣਾ ਦੇਇ ਕਰਿ ੧੯੯ (ੳ)
ਪੈਰੀ ਪਇਆ ॥ ਜੁ ਧੰਨੁ ਮੇਰੇ ਭਾਗ ਵਾਹ ਵਾਹ ਸਚੇ ਪਾਤਸਾਹੁ ਤੂੰ ਮਨਸਾ ਕਾ ਦਾਤਾ ਹੈ ।
ਕਿਤ ਮੁਖਿ ਉਸਤਤਿ ਕਰੀ ॥ ਗੁਰੂ ਬਾਬੇ ਬਹੁਤੁ ਖੁਸੀ ਕੀਤੀ ॥ ਜਿ ਧੰਨੁ ਰਾਜਾ ਧੰਨੁ ਤੇਰੀ
ਪ੍ਰੀਤ ਧੰਨੁ ਤੇਰੀ ਪਰਤੀਤ[6] [॥] ਸਿਖੀ ਐਸੀ ਹੀ ਲੋੜੀਐ ॥ ਜਾਹਿ ਗੁਰੂ ਤੇਰੇ ਅੰਗੁ ਸੰਗ
ਹੈ ॥ ਜਿਥੇ ਅਰਾਧੇਗਾ ਤਿਥੈ ਹੀ ਦਰਸਨੁ ਹੋਵੈ ॥ ਤਾ ਰਾਜਾ ਖੁਸੀ ਲੈ ਕੇ ਗਇਆ ॥
ਸਾਰੀ ਜੰਞਿ ਹੈਰਾਨੁ ਹੋਇ ਰਹੀ ॥ ਸਭੁ ਸਿਖੁ ਹੋਏ ॥ ਗੁਰੂ ਗੁਰੂ ਲਗੇ ਜਪਣਿ ॥ ਤਬ
ਕਾਜੁ ਕਰਿ ਕੈ ਡੋਲਾ ਘਰਿ ਲੈ ਆਏ ॥ ਸਾਰੇ ਨਗਰ ਵਿਚ ਇਕੁ ਅਚੰਭਾ ਹੋਇ ਰਹਿਆ ॥
ਗੁਰੂ ਗੁਰੂ ਹੋਇ ਰਹਿਆ । ਸਾਖੀ ਸੰਪੂਰਨ ਹੋਈ ॥ [੪੮] ਸਾਖੀ ਹੋਰ ਚਲੀ ॥ / ੧੯੯ (ਅ)

ਚਿਤ੍ਰ ੫੦
ਸ਼ੇਖ ਸ਼ਰਫ ਇਸਤ੍ਰੀਆਂ ਦੇ ਕਪੜੇ ਪਾਈ, ਸੋਲਾਂ ਸ਼ਿੰਗਾਰ ਕਰੀ
ਬਾਬੇ ਦੇ ਸਾਮ੍ਹਣੇ ਬੈਠਾ ਹੈ ।

**ਸਾਖੀ ਗੋਸਟ ਸੇਖ ਸਰਫ ਨਾਲਿ ਹੋਈ ॥** / ਤਬ ਇਕ ਸਮੇ ਬਾਬਾ ੨੦੦ (ੳ)
ਬਗਦਾਦ ਸਹਰ ਵਿਚ ਜਾਇ ਨਿਕਲਿਆ ॥ ਦੇਖੇ ਤਾ ਸੇਖ ਸਰਫ ਸੋਲਾ ਸੀਗਾਰ
ਕੀਤੇਸੁ ॥ ਅਤੈ ਬਸਤ੍ਰ ਇਸਤ੍ਰੀਆ ਕੇ ਅਤੇ ਸਰਬਤ ਭੂਖਣਿ[7] ਪਹਰੇਸੁ ॥ ਅਤੈ ਨੈਨੀ
ਅੰਜਨੁ[8] ਦੀਆ ਅਤੈ ਹਥ ਮਹਦੀ ਸਿਉ ਲਾਲੁ ਕੀਤੇਸੁ । ਬਜਾਰ ਦੇ ਵਿਚ ਕਾਫੀਆ

[1]ਕੁਮਾਰ, ਲੜਕਾ । [2]ਰਾਜ ਦਾ ਵਾਲੀ । [3]ਤਮਾਸ਼ਾ ਦੇਖਣ ਵਾਲੇ । [4]ਸ੍ਵਾਂਗ ।
[5]ਉਤੇਜਨਾ (?) । [6]ਭਰੋਸਾ । [7]ਗਹਣੇ । [8]ਸੁਰਮਾ ।

ਗਾਵਦਾ ਅਤੈ ਬਹੁਤੁ ਹਜੂਮ[1] ਹੋਈ ਹੈ ॥ ਤਾ ਬਾਬੇ ਪੁਛਿਆ ਸੇਖਾ ਏਹ ਕਿਆ ਸਾਗ ਕੀਤਾ
ਹੀ ॥ ਕਹੈ ਜੀ ਪੀਉ[2] ਨਾਹੀ ਮਿਲਿਆ ਪੀਉ ਮਿਲਣਿ ਦੀ ਨਮਤਿ ਸੀਗਾਰੁ ਕੀਤਾ ਹੈ ॥
ਤਾ ਬਾਬੇ ਕਹਿਆ ਸੇਖ ਜੀ ਭੇਖੀ ਕੀਤੀ ਸਹੁ ਰੀਝਦਾ ਨਾਹੀ ॥ ਉਹੁ ਸਚੁ ਦਾ ਗਾਹਕੁ
ਹੈ ॥ ਅਤੈ ਪ੍ਰੇਮ ਪ੍ਰੀਤਿ ਚਾਹਦਾ ਹੈ ॥ ਉਸ ਦੇ ਰੀਝਾਵਣਿ ਦੀ ਗਲਿ ਨਿਰਾਲੀ ਹੀ ਹੈ ॥
੨੦੦ (ਅ) ਜੇ ਖੁਸੀ ਆਵਸੁ ਤਾ ਕਈ ਬਰਸਾ ਦਾ ਆਪਣਾ ਆਪੁ ਗਵਾ/ਇਕੈ ਕੋਈ ਸੇਵਾ ਕਰਦਾ
ਹੋਵੈ ॥ ਅਤੈ ਆਪਾ ਜਣਾਵੈ ਤਾ ਸਾਰੀ ਉਮਰ ਦੀ ਸੇਵਾ ਉਸ ਦੀ ਨਿਹਫਲ ਹੋਦੀ ਹੈ ॥
ਅਤੈ ਕੋਈ ਕੋਟ ਕੋਟ ਜਨਮ ਦਾ ਪਾਪੀ ਹੋਵੈ ਅਤੈ ਸਾਧੁ ਭੇਟੀਏ ਜਾ ਖਸਮ ਭਾਵੈ ਤਾ
ਉਸ ਦੀ ਮੁਕਤਿ ਕਰੈ ॥ ਉਹੁ ਭਾਣੇ ਦਾ ਖਸਮੁ ਹੈ ਜੋ ਚਾਹੇ ਸੋ ਕਰੈ ॥ ਪਰੁ ਤੁਸੀ ਉਹੁ
ਜੋ ਕਾਫੀਆ ਗਾਵਦੇ ਸੇ ਸੋ ਗਾਵਹੁ ਦਿਖਾ ॥ ਤਾ ਸੇਖ ਗਾਵਣਿ ਲਗਾ ॥ ॥ ਰਾਗ
ਧਨਾਸਰੀ ਵਿਚ ॥ ॥ ਰਾਗੁ ਧਨਾਸਰੀ ॥ ॥ ਨਿਤ ਪੂਛਉ ਪੰਡਤ ਜੋਇਸੀ[3] ॥
ਪ੍ਰਿਆ ਕਬਹੁ ਮਿਲਾਵਾ ਹੋਇਸੀ ॥ ਦੂਖੁ ਦਰਦੁ ਵਿਛੋੜਾ ਖੋਇਸੀ ॥ ੧ ॥ ਤਪ ਰਹੀਆਸੁ
ਨੀ ਮਾਏ ਜੀਉ ਬਲੇ ॥ ਮੈ ਕੰਤੁ ਨ ਦੇਖਿਆ ਦੁਇ ਨੈਨ ਭਰੇ ॥ ਰਹਾਉ ॥ ਨਿਤ ਕਾਗ[4]
ਉਡਾਰਉ ਬਨਿ ਰਹਉ ॥ ਨਿਸ[5] ਤਾਰੇ ਗਣਤੀ ਮੈ ਨਾ ਸਵਉ ॥ ਜਿਉ ਲਵੈ[6] ਪਪੀਹਾ
੨੦੧ (ੳ) / ਤਿਉ ਤਿਉ ਲਵਉ[7] ॥ ੨ ॥ ਮੈ ਪੀਉ[8] ਬਿਨੁ ਪਲੁ ਨ ਬਿਹਾਵਏ ॥ ਜਿਉ ਵਿਛੁੰਨੀ
ਕੂੰਜ ਕੁਰਲਾਵਏ ॥ ਜਿਉ ਜਲ ਬਿਨ ਮੀਨੁ ਤਰਫਰਾਵਏ ॥ ੩ ॥ ਸੇਖ ਸਰਫ ਨ ਹੋਹਿ
ਉਤਾਵਲਾ ॥ ਇਕ ਚੋਟ ਨ ਥੀਦੇ ਚਾਵਲਾ ॥ ਕਿਆ ਦਰਸਨਿ ਭੁਲਹੁ ਬਾਵਲਾ ॥ ੪ ॥ ਰਾਗੁ
ਧਨਾਸਰੀ ॥ ਪੈ ਚਕੀ ਆਪੁ ਪੀਸਾਈਐ ॥ ਵਿਚ ਰੰਗੁਣਿ ਅੰਗੁ ਜਲਾਈਐ ॥ ਜਿਉ
ਤਨਿ ਕਪੜ ਰੰਗੁ ਚੜਾਈਐ ॥ ਤਾ ਨਾਮੁ ਮੰਜੀਠੇ ਪਾਈਐ ॥ ੧ ॥ ਇਉ ਪ੍ਰੇਮ ਪਿਆਲਾ
ਪੀਵਣਾ ॥ ਜਗਿ ਅੰਦਰਿ ਮਰਿ ਮਰਿ ਜੀਵਣਾ ॥ ਰਹਾਉ ॥ ਵਿਚ ਆਵੀ ਪਾਇ
ਪਕਾਈਐ ॥ ਹੋਇ ਰੂਈ ਆਪੁ ਤੁੰਬਾਈਐ ॥ ਤਿਲ ਘਾਣੀ ਮਾਹਿ ਪੀੜਾਈਐ ॥ ਤਾ
ਦੀਪਕ ਜੋਤਿ ਜਗਾਈਐ ॥ ੨ ॥ ਵਿਚ ਆਰਣਿ ਤਾਵਣਿ ਤਾਈਐ ॥ ਘਣ ਅਹਰਣ
੨੦੧ (ਅ) ਮਾਰਿ ਸਹਾਈਐ ॥ ਤ/ਉ ਸਿਕਲ ਸਵਾਰ ਬਣਾਈਐ ॥ ੩ ॥ ਹੋਇ ਬਿਰਖੁ ਰਬਾਬ
ਘੜਾਈਐ ॥ ਹੋਇ ਛੇਲੀ ਆਪੁ ਕੁਹਾਈਐ ॥ ਕੀ ਚਾਰ ਬਿਚਾਰ ਬਜਾਈਐ ॥ ਇਉ
ਸਰਫ ਸਰੋਦੁ ਸੁਣਾਈਐ ॥ ੪ ॥ ਤਾ ਫਿਰ ਬਾਬੇ ਤਿਸ ਦਾ ਜਬਾਬੁ ਕਹਿਆ ॥ ਰਾਗੁ
ਧਨਾਸਰੀ ॥ [9]ਦਰਮਾਂਦੀ ਦੁਆਰੇ ਆਈ ਆ ॥ ਨਿਜ ਮਹਲੀ ਖਸਮਿ ਬੁਲਾਈ
ਆ ॥ ਸਹਿ ਭਾਣਾ ਤਾ ਲੈ ਗਲਿ ਲਾਈ ਆ ॥ ੧ ॥ ਇਉ ਮਿਲਿਆ ਨੀ ਮਾਏ ਕਰਮੁ
ਕਰੈ ॥ ਭਈ ਸਾਂਤਿ ਦੇਖਿਆ ਪੀਉ ਨੈਨ ਭਰੇ ॥ ਰਹਾਉ ॥ ਗੁਣ ਅਉਗਣਿ ਨਾਹਿ
ਵੀਚਾਰਿਆ ॥ ਰੂਪੁ ਜੋਬਨੁ ਨਾਹਿ ਨਿਹਾਰਿਆ ॥ ਘਰਿ ਆਏ [10]ਨਉ ਸਹਿ[10] ਪਿਆਰਿਆ
॥ ੨ ॥ ਪੇਖਿ ਚਕਵੀ ਸੂਰਜ ਅਨੰਦੁ ਘਣਾ ॥ ਮਿਲ ਚਾਤ੍ਰਿਕ ਬੂੰਦ ਤ੍ਰਿਪਤਾਸ ਮਨਾ ॥
੨੦੨ (ੳ) ਪੀਆ ਮਿਲੈ ਸੁਖੁ ਪਾਇਆ [11]ਤ ਕੇਹੀ ਕੀਮ ਗਣਾ[11] ॥ ੩ ॥ ਜਨੁ ਨਾਨ/ਕ ਇਉ ਸਹੁ
ਰਾਵਿਆ ॥ ਰਸੁ ਚਾਖਿ ਗੁਗਾ ਮੁਸਕਾਣਿਆ ॥ ਜਿਨ ਪੀਆ ਤਿਨ ਹੀ ਜਾਣਿਆ ॥ ੪ ॥
ਤਬ ਸੇਖ ਸਰਫ ਨੇ ਕਦਮਾ ਉਪਰ ਹਥੁ ਲਾਇਆ ॥ ਜੁ ਘਰਿ ਬੈਠਿਆ ਗੰਗਾ ਆਈ ॥
ਤੁਸੀ ਗਰੀਬ ਨਿਵਾਜ ਹਉ ਜੀ ॥ ਦਿਆਲੁ ਹੋਵਹੁ ॥ ਬਾਬੇ ਜੀ ਕੀ ਨਜਰਿ ਭਰ ਦੇਖਣੇ
ਨਾਲਿ ਸੇਖ ਤਾਈ ਦ੍ਰਿਬ ਦ੍ਰਿਸਟ ਹੋਇ ਗਈ ॥ [12]ਰੋਮ ਰੋਮ[12] ਦਰੁ ਦੀਵਾਰ ਮਸਤੁ ਹੋਇ

---

[1]ਭੀੜ । [2]ਪ੍ਰੀਤਮ । [3]ਜੋਤਿਸ਼ੀ । [4]ਕਾਂ । [5]ਰਾਤ । [6]ਬੋਲਣਾ, ਪੀ ਪੀ ਕਰਨਾ ।
[7]ਪੀ ਪੀ ਕਰਦੀ ਹਾਂ । [8]ਪ੍ਰੀਤਮ । [9]ਇਹ ਗੁਰਬਾਣੀ ਨਹੀਂ । [10]ਨੌ ਸ਼ਹ, ਲਾੜਾ ।
[11]ਪਾਠ ਸੰਦਿਗਧ ਹੈ । [12]ਪੋਥੀ ਵਿਚ ਪਾਠ "ਰੂਮ ਰੂਮ" ਹੈ ।

ਗਇਆ ॥ ਹਰਿ ਜਾਮੇ[1] ਅੰਦਰਿ ਹਰਿ ਬੁਰਕੇ[2] ਅੰਦਰਿ ਬ੍ਰਹਮ ਹੀ ਪਇਆ ਨਜਰਿ ਆਵੈ ॥
ਤਬ ਬਾਬਾ ਖੁਸੀ ਦੇ ਕੇ ਚਲਦਾ ਰਹਿਆ ॥ ਇਕ ਟਿਕਾਣੇ ਜਾਇ ਬੈਠਾ ॥ ॥ ਸਾਖੀ
ਸੰਪੂਰਨ ਹੋਈ ॥ [੪੯] ॥ ਸਾਖੀ ਹੋਰ ਚਲੀ ॥/ ੨੦੨ (ਅ)

ਚਿਤ੍ਰ ੫੧
ਬਾਬਾ ਨਾਨਕ ਦੇ ਸਾਮ੍ਹਣੇ ਇਕ ਸਿਖ ਹੱਥ ਜੋੜੀ ਬੈਠਾ ਹੈ।
ਹੇਠਾਂ ਮਰਦਾਨਾ ਬੈਠਾ ਰਬਾਬ ਵਜਾਂਦਾ ਹੈ।

**ਸਾਖੀ ਬਾਬੇ ਜੀ ਕੀ ਇਕ ਸਿਖੁ ਨਾਲਿ ਹੋਈ ॥ [ਸਾਧ ਮਿਲੇ ਦਾ ਫਲ ॥]/** ੨੦੩ (ੳ)

ਤਬ ਬਾਬਾ ਇਕ ਸਿਖ ਦੀ ਪ੍ਰੀਤ ਦੇ ਵਾਸਤੇ ਇਕ ਸਹਰਿ ਜਾਇ ਬੈਠਾ ॥ ਇਕੁ ਜੁ ਸਿਖੁ
ਥਾ ਸੁ ਆਵਦਿਆ ਜਾਵਦਿਆ ਸਿਖਾ ਦੀ ਬਹੁਤੁ ਸੇਵਾ ਕਰੈ ॥ ਅਤੈ ਜਿਸ ਵੇਲੇ ਸਿਖਾ ਨੂੰ
ਵਿਦਾ ਕਰੈ ਤਾ ਪੁਛੈ ਜੁ ਭਾਈ ਜੀ ਸਾਧੁ ਮਿਲੇ ਕਾ ਕਿਆ ਫਲੁ ਹੈ ॥ ਕੋਈ ਕਛੁ ਕਹੈ
ਕੋਈ ਕਛੁ ਕਹੈ ॥ ਉਸ ਦੀ ਨਿਸਾ[3] ਨ ਹੋਵੈ ॥ ਤਾ ਇਕ ਦਿਨੁ ਬਾਬਾ ਉਸ ਦੇ ਘਰਿ
ਜਾਇ ਨਿਕਲਿਆ ॥ ਉਸ ਬਹੁਤੁ ਸੇਵਾ ਕੀਤੀ ॥ ਵਡੇ ਵੇਲੇ ਹਥਿ ਜੋੜ ਕੇ ਪੁਛਣਾ ਕੀਤਾ ॥
ਜੁ ਜੀ ਸਾਧੁ ਮਿਲੈ ਕਾ ਫਲੁ ਕਿਆ ਹੈ ॥ ਤਬ ਬਾਬੇ ਆਖਿਆ ਸਾਧ ਮਿਲੇ ਕਾ ਫਲੁ ਤੈਨੂ
ਭਲਕੇ ਮਲੂਮੁ ਹੋਵੈਗਾ ॥ ਫਲਾਣੇ ਥਾਇ ਜੰਗਲ ਵਿਚ ਇਕ ਦਰਖਤੁ ਹੈ। ਉਥੇ ਜੁ ਕੋਈ
ਹੋਵੈਗਾ ਸੁ ਤੇਰੀ ਨਿਸਾ ਕਰੇਗਾ ॥ ਜੇ ਕਰ ਤੇਰੀ ਨਿਸਾ ਉਥੇ ਨ ਹੋਈ ॥ ਤਾ ਅਸਾ/ਡੇ ੨੦੩ (ਅ)
ਪਾਸਿ ਫਲਾਣੇ ਥਾਇ ਫਿਰ ਆਵਹਿ ॥ ਉਹੁ ਸਿਖੁ ਭਲਕੇ ਉਠਿ ਗਇਆ ॥ ਦੇਖੇ ਤਾ
ਦਰਖਤ ਹੇਠਿ ਇਕ ਜੋੜਾ ਕਾਵਣੀ ਕਾਉ ਬੈਠੇ ਹਨ ॥ ਹੋਰ ਕੋਈ ਨਾਹੀ ਘੜੀਆ
ਦੁਇ ਤ੍ਰੈ ਬੈਠਿ ਕੇ ਉਠਿ ਆਇਆ ॥ ਬਾਬੇ ਪਾਸਿ ॥ ਬਾਬੇ ਪੁਛਿਆ ਕਿਉ ਭਾਈ ਸਿਖਾ
ਤੇਰੀ ਨਿਸਾ ਹੋਈ ਹੈ ਕਿ ਨਾਹੀ ॥ ਕਹੈ ਜੀ ਉਥੇ ਮਨੁਖੁ ਕੋਈ ਨਾਹਾ ॥ ਇਕੁ ਜੋੜਾ
ਕਾਵਾ ਦਾ ਬੈਠਾ ਥਾ ॥ ਮੇਰੀ ਨਿਸਾ ਕਿਸ ਤੇ ਹੋਵੈ ॥ ਤਾ ਬਾਬੇ ਕਹਿਆ ਭਲਾ ਭਲਕੇ
ਭੀ ਉਸੇ ਥਾਇ ਜਾਵੈ ॥ ਭਲਕੇ ਫਿਰ ਗਇਆ ॥ ਕਿਆ ਦੇਖੇ ਜੁ ਇਕੁ ਜੋੜਾ ਬਗੁਲਿਆ
ਕਾ ਬੈਠਾ ਹੈ ਮਾਨੁਖ ਕੋਈ ਨਾਹੀ ॥ ਘੜੀਆ ਦੁਇ ਤ੍ਰੈ ਬੈਠਿ ਕੇ ਫਿਰ ਬਾਬੇ ਪਾਸਿ
ਗਇਆ ॥ ਬਾਬੇ ਪੁਛਿਆ ਕਿਉ ਭਾਈ ਸਿਖਾ ਤੇਰੀ ਨਿਸਾ ਹੋਈ ਹੈ ਕਿ ਨਾਹੀ ॥ ਕਹੈ/ ਜੀ ੨੦੪ (ੳ)
ਇਕੁ ਜੋੜਾ ਬਗੁਲਿਆ ਦਾ ਬੈਠਾ ਥਾ ਮਾਨੁਖ ਕੋਈ ਨਾਹਾ ॥ ਮੇਰੀ ਨਿਸਾ ਕਿਸ ਤੇ ਹੋਵੈ ॥
ਬਾਬੇ ਕਹਿਆ ਭਲਾ ਭਾਈ ਭਲਕੇ ਫੇਰ ਉਥੇ ਹੀ ਜਾਵੈ ॥ ਭਲਕੇ ਫੇਰ ਗਇਆ ॥ ਕਿਆ
ਦੇਖੇ ਜੁ ਇਕੁ ਜੋੜਾ ਹੰਸਣੀ ਤੇ ਹੰਸੁ ਬੈਠਾ ਹੈ ਮਾਨੁਖ ਕੋਈ ਨਾਹੀ ॥ ਘੜੀਆ ਦੁਇ
ਤ੍ਰੈ ਬੈਠਿ ਕੇ ਫਿਰ ਬਾਬੇ ਪਾਸਿ ਆਇਆ ॥ ਬਾਬੇ ਪੁਛਿਆ ਕਿਉ ਭਾਈ ਦਿਖਾ ਤੇਰੀ ਨਿਸਾ
ਹੋਈ ਕਿ ਨਾਹੀ ॥ ਕਹੈ ਜੀ ਇਕੁ ਜੋੜਾ ਹੰਸਾ ਦਾ ਬੈਠਾ ਥਾ ਮਾਨੁਖੁ ਕੋਈ ਨਾਹਾ ਮੇਰੀ ਨਿਸਾ
ਕਿਸ ਤੇ ਹੋਵੈ ॥ ਤਾ ਬਾਬੇ ਕਹਿਆ ਭਲਾ ਭਾਈ ਸਿਖਾ ਭਲਕੇ ਫੇਰ ਜਾਏ ॥ ਭਲਕੇ
ਉਹੁ ਸਿਖੁ ਫੇਰ ਗਇਆ ॥ ਕਿਆ ਦੇਖੇ ਜੁ ਇਕੁ ਇਸਤਰੀ ਤੇ ਪੁਰਖੁ ਬੈਠੇ ਹੈਨਿ ॥ ਉਨਾ
ਨਾਲਿ ਪੈਰੀ ਪਉਣਾ ਹੋਇਆ ॥ ਉਨਾ ਪਾਸਹੁ ਪੁਛਿਉਸੁ ਜੁ ਭਾਈ ਸਾਧ ਮਿਲੇ ਕਾ
ਫ/ਲੁ ਕਿਆ ਹੈ ॥ ਉਨਾ ਆਖਿਆ ਸਾਧੁ ਮਿਲੇ ਦਾ ਫਲੁ ਤੈਨੂ ਅਜੇ ਮਲੂਮ ਨ ਹੋਇਆ ॥ ੨੦੪ (ਅ)
ਅਸਾ ਨੂ ਤੇਰੇ ਦਰਸਨੁ ਲਗਿਆ ਕਾ ਫਲੁ ਹੋਇਆ ॥ ਜੁ ਅਸਾਡਾ ਜਨਮੁ ਸਉਰਿਆ

[1]ਕਪੜਾ, ਸਰੀਰ। [2]ਪਰਦਾ। [3]ਤਸੱਲੀ।

ਅਸੀ ਵਡੇ ਹਤਿਆਰੇ ਪਾਪੀ ਜੀਅ ਸੇ ਤੇ ਕਾਉ ਦੀ ਜੂਨ ਪਾਏ ਸੇ ॥ ਪਹਲੇ ਦਿਨ ਜੁ
ਤੇਰਾ ਦਰਸਨੁ ਹੋਇਆ ॥ ਅਸੀ ਬਗੁਲੀ ਬਗੁਲਾ ਹੋਇ ਗਏ ॥ ਦੂਸਰੇ ਦਿਨੁ ਤੇਰੇ
ਦਰਸਨੁ ਲਗਿਆ ਹੰਸਣੀ ਹੰਸ ਹੋਏ ॥ ਤੀਜੇ ਦਿਨ ਤੇਰੇ ਦਰਸਨੁ ਡਿਠਿਆ ਮਨੁਖ ਦੇਹ
ਸਵਾਧਾਨੁ ਪਾਈ ॥ ਉਹ ਧੰਨੁ ਤੇਰਾ ਗੁਰਦੇਵ ਹੈ ਜੁ ਤੇਰੇ ਦਰਸਨੁ ਕੀਤਿਆ ਅਸਾ
ਪਾਪੀਆ ਦੀ ਗਤਿ ਹੋਈ ॥ ਅਪਣੇ ਗੁਰਦੇਵ ਦਾ ਦਰਸਨੁ ਦਿਖਾਇ ॥ ਤਾ ਉਸ ਸਾਧੁ ਕੇ
ਕਪਾਟ ਖੁਲੁ ਗਏ ਦ੍ਰਿਬ ਦ੍ਰਿਸਟ ਹੋਇ ਆਈ ॥ ਤਾ ਉਹੁ ਸਭੇ ਆਇ ਕੈ ਬਾਬੇ ਜੀ ਕੀ ਪੈਰੀ
੨੦੫ (ੳ) ਪਏ ॥ ਬਾਬੇ ਆਖਿਆ ਸਿਖਾ ਸੁਣਾਉ ਭਾਈ ਤੇਰੀ ਨਿਸਾ ਹੋਈ ॥ ਤਾ/ ਉਸ ਸਿਖੁ ਅਰਦਾਸ
ਕੀਤੀ ॥ ਸਚੇ ਪਾਤਿਸਾਹ ਤੇਰੀ ਗਤਿ ਮਿਤ ਤੂਹੈ ਜਾਣੇ ਜਾ ਪਰਮੇਸਰੁ ਮਿਲਿਆ ਤਾ
ਨਿਸਾ ਦੀ ਕਿਆ ਰਹੀ ॥ ਤਾ ਬਾਬੇ ਬਹੁਤੁ ਖੁਸੀ ਕੀਤੀ ਨਾਮ ਦਾਨੁ ਇਸਨਾਨੁ
ਦਿੜਾਇਆ ॥ ਉਥੋ ਬਾਬਾ ਚਲਦਾ ਰਹਿਆ ॥ ਸਾਖੀ ਸੰਪੂਰਨ ਹੋਈ ॥ [੫੦] ॥
ਸਾਖੀ ਹੋਰ ਚਲੀ ॥

ਚਿਤ੍ਰ ੫੨
ਗੋਸਟਿ ਫੈਲਸੂਫ ਫਕੀਰ ਨਾਲਿ ਚਲ ਰਹੀ ਹੈ ।
ਕੋਲ ਮਰਦਾਨਾ ਬੈਠਾ ਰਬਾਬ ਵਜਾਂਦਾ ਹੈ ।

੨੦੫ (ਅ) **ਸਾਖੀ ਬੀਚਾਰ ਫਕੀਰੀ ਕਾ** ॥ / ਗੋਸਟੁ ਫੈਲਸੂਫ ਫਕੀਰ ਨਾਲਿ ਹੋਈ ॥
ਤਬ ਇਕੁ ਫੈਲਸੂਫ ਫਕੀਰ ਨਾਲਿ ਗੋਸਟ ਹੋਈ ॥ ਤਬ ਬਾਬਾ ਬੋਲਿਆ ਪਹਿਲੀ
ਫਕੀਰੀ ਅੰਦਰਿ ਚਾਹੀਐ ॥ ਅੰਦਰਿ ਫਕੀਰੀ ਹੋਇ ਸੁ ਕਿਸ ਭਾਤਿ ਹੋਇ ॥ ਜਿਉ
ਧਾਨ ਕੀ ਮੁੰਜਰ ਹੋਇ ਸਠੀ ਕੀ ॥ ਤਉ ਕਛੂ ਸੋਧੀਐ ਅੰਦਰਿ ਫਲੁ ਹੋਇ ॥ ਇਸ
ਭਾਂਤਿ ਕਰ ਕੇ ਜੇ ਅੰਦਰਿ ਫਕੀਰੀ ਹੋਇ ਤਾ ਭਾਵੈ ਗ੍ਰਿਹਸਤ ਮਹਿ ਹੋਵੈ ॥ ਭਾਵੈ ਉਦਾਸ
ਮਹਿ ਹੋਵੈ ॥ ਅਰੁ ਜੇ ਗ੍ਰਿਹਸਤੁ ਮਹਿ ਨਾ ਰਹੈ ਬਾਹਰਿ ਨਿਕਲੇ ਤਉ ਭੇਖੁ ਕਰਿ ਨਿਕਲੇ
ਫਕੀਰ ਦਾ ॥ ਸਿਰੁ ਮੁਨਾਵੈ ਟੋਪੀ ਲੇਵੇ ਖਫਣੀ ਪਹਰੇ ਲੰਗੋਟੀ ਪਹਰੇ ॥ ਤਬ ਏਹੁ
ਬਸਤ੍ਰ ਤੋਬਹ ਤੋਬਹ ਕਰਿ ਉਠਤੇ ਹੈ ॥ ਕਹਤੇ ਹੈਨ ॥ ਏ ਹੈਵਾਨ ਖੁਦਾਇ ਕੇ ਤੂ ਅਸਾ ਨੂ
੨੦੬ (ੳ) ਉਪਰਿ ਨਾ ਲੈ ॥ ਜਿਨਾ ਦੇ ਅਸੀ ਬਸਤ੍ਰ ਹਾ ਪਰ ਜੇ/ ਉਇ ਅਮਲ ਹੋਵਨ ਤਾ ਲੈ
ਨਾਹੀ ਤਾ ਨ ਲੈ ॥ ਜਿਨਾ ਦਾ ਤੂੰ ਕੁਟਣੁ ਹੈ ਸੇ ਲੈ ॥ ਕਹੈ ਜੀ ਫੁਰਮਾਈਐ ॥ ਸੇ
ਬਸਤ੍ਰ ਕਵਨੁ ਹੈ ॥ ਜਿਤ ਪਹਰੇ ਸੋਭਾ ਪਾਵਹਿ ॥ ਤਬ ਬਸਤ੍ਰ ਕਹਤੇ ਹੈ ਸਿਰੁ ਮੁਨਾਵਣਾ
ਟੋਪੀ ਪਹਰਣੀ ਏਹ ਬਾਲਕ ਦਾ ਭੇਖੂ ਹੈ ॥ ਕੇਹਾ ਬਾਲਕੁ ਜਿਚਰੁ ਗੋਦੀ ਰੁੜਦਾ ਹੋਵੈ ॥
ਜੇ ਉਸਿ ਬਾਲਕ ਜੇਹਾ ਹੈ ॥ ਤਾ ਅਸਾ ਕਉ ਹਥਿ ਲਾਇ ॥ ਅਤੇ ਜੇ ਸਿਆਣਾ ਹੈ ਤਾ
ਨ ਲਾਇ ॥ ੧ ॥ ਅਰੁ ਖਫਨੀ[1] ਬੋਲੀ ॥ ਏ ਯਾਰ ਖੁਦਾਇ ਦੇ ਜੇ ਮੈਨੂ ਪੈਨਦਾ ਹੈ
ਖਫਨੀ ਮੁਰਦੇ ਦਾ ਪਹਰਾਵਾ ਹੈ ॥ ਜੇ ਜੀਵਦਾ ਮੁਰਦਾ ਹੋਵੈ ਤਾ ਪਹਰੁ ॥ ਅਤੇ ਜੇ ਕਾਈ
ਦੁਨੀਆ ਥੀ ਹਿਰਸ ਕਰਹਿ ਤਾ ਤੂ ਮੈਨੂ ਨਾ ਪਹਰੁ ॥ ੨ ॥ ਫਿਰ ਫਹੋੜੀ ਬੋਲੀ ॥ ਏ
ਬੰਦੇ ਖੁਦਾਇ ਦੇ ਮੈ ਤੋ ਮਿਸਲ[2] ਗੁਦੜ ਦੀ ਧੂਏ ਦੀ ਹਾ ॥ ਜੇ ਖੁਦੀ[3] ਹਿਰਸ[4] ਛੋਡਹਿ
੨੦੬ (ਅ) ਖੁਦਾਇ ਦੇ ਉਪ/ਰਿ ਧੁਖਹਿ ਤਾ ਹਥਿ ਲਾਇ ॥ ਨਾ ਧੁਖਹਿ ਤਾ ਨਾ ਲਾਇ ॥ ੩ ॥
ਫੇਰ ਡਿਬੀ ਬੋਲੀ ॥ ਏ ਬੰਦੇ ਖੁਦਾਇ ਦੇ ਤੂੰ ਜੁ ਮੈਨੂ ਹਥੁ ਲਾਇਦਾ ਹੈ ਜੇ ਉਤਿ

[1]ਫਕੀਰਾਂ ਦੇ ਪਹਨਣ ਦਾ ਕਾਲੇ ਰੰਗ ਦਾ ਲੰਬਾ ਚੋਗਾ । [2]ਵਾਂਗ । [3]ਹਉਮੈ । [4]ਲਾਲਚ ।

ਮਜਲਿ[1] ਚਲਹਿ ਤਾ ਤੂ ਮੈਨੂ ਹਥੁ ਲਾਇ ॥ ਤਬ ਉਸ ਪੁਛੀ ਡਿਬੀ ਤੇਰਾ ਕਵਨੁ ਰਾਹੁ ਹੈ ॥ ਤਾ ਡਿਬੀ ਬੋਲੀ ਮੇਰਾ ਰਾਹੁ ਉਪਠਾ ਹੈ। ਹੋਰਨਾ ਭਾਡਿਆ ਦੇ ਮੁਹਿ ਸਿਧੈ ਹੈਨ ਮੇਰਾ ਮੁਹੁ ਉਪਠਾ ਹੈ। ਜੇ ਕਰ ਜਹਾਨ ਦੀਉ ਸਾਦੀਉ ਗਮੀਉ ਵਲੋ ਮੁਹੁ ਉਪਠਾ ਕਰ ਰਖੈ ਤਾ ਹਥ ਲਾਇ ਨਾਹੀ ਤਾ ਨ ਲਾਇ ॥ ੪ ॥ ਬਹੁੜਿ ਫਕੀਰੀ ਦੀ ਕਿਆ ਮਜਲਿ ਹੈ ॥ ਜੇ ਏਕ ਬਾਰ ਏਹ ਘਰੁ ਤਿਆਗਿ ਨਿਕਲੇ ॥ ਤਾ ਫਿਰ ਕਿਆ ਦੁਨੀਆ ਦੇ ਘਰਾ ਅਗੇ ਜਾਇ ਹਥੁ ਅਡੇ ॥ ਸਬਰੁ ਕਰਕੇ ਬਹਿ ਰਹੋ ॥ ਖੁਦਾਇ ਉਪਰ ਸਿਦਕ[2] ਕਰੋ ॥ ਅਕੈ ਦਮੁ
ਨਿਕਲਿ ਗਇਆ ॥ ਅਕੈ ਖੁਦਾਇ ਮਿਲਿਆ ॥ ਜਿਸ ਦੁਨੀਆ/ ਨੂ ਤਿਆਗਿ ਨਿਕਲਿਆ ॥ ੨੦੭ (ੳ)
ਫਿਰ ਉਸ ਹੀ ਦੁਨੀਆ ਵਿਚ ਹਟਿ ਹਟਿ ਲਗਾ ਮੰਗਿਣ ਮੰਗਿ ਖਾਵਣਿ ॥ ਤਾ ਖੁਦਾਇ ਨਾਲਿ ਵਾਸਲੁ[3] ਨ ਹੋਇਉ ॥ ਤਾ ਕਿਸੀ ਮਜਲੁ ਨ ਪਹੁਤਾ ॥ ਜੇ ਇੰਜੇ ਹੀ ਫਕੀਰੀ ਹੋਇ ਨ ਆਵੈ ॥ ਤਾ ਇਸ ਨੂ ਘਰੁ ਹੀ ਭਲਾ ॥ ਮਤੁ ਕਛੁ ਮਸਕਤਿ[4] ਵਿਚ ਖੁਦਾਇ ਦੇ ਨਾਇ ਭੀ ਨਿਕਲੇ ॥ ਜਦਿ ਕਦਿ ਏਵੇ ਫਕੀਰੀ ਕਰੈ ਜੇ ਨ ਕਰੈ ॥ ਤਾ ਸਾਗੀ[5] ਹੋਇਆ ॥ ਸਾਗੀ ਕਿਆ ਕਰਦੇ ਹਨ ॥ ਰਤੀ ਇਕੁ ਸਾਗੁ ਕਰਿ ਆਵਦੇ ਹੈਨਿ ॥ ਸਾਗੀ ਐਨ ਜੋਗੀ ਹੈਨ ਨ ਸੰਨਿਆਸੀ ਹੈਨ ਜੋ ਰੂਪੁ ਕੀਤਾ ਲੋੜਨਿ ॥ ਬਾਹਰੁ ਸਾਗੁ ਕਰਤੇ ਹਨ ॥ ਅੰਦਰਹੁ ਮਸਕਰੇ[6] ਹੈਨ ॥ ਜੋਗੀ ਸੰਨਿਆਸੀ ਹੋਵਉ ॥ ਪੀਰ ਪੁਰਖੁ ਹੋਵਉ ਭਗਤੁ ਸਿਧ ਸਾਧਕ ਹੋਵਉ ॥ ਅੰਦਰਿ ਦਾਵਾ ਰਹਿਆ ਤਾ ਸਾਗੀ ਹੋਇਆ ॥ ਜੇ ਦਾਵਾ ਦੂਰਿ ਹੋਵੈ ਤਾ
ਫਕੀਰੁ ਭੀ ਪੀਰ ਭੀ ਮੁਰੀਦੁ ਭੀ ਸਿਖੁ/ ਭੀ ਗੁਰੂ ਭੀ ॥ ਵਾਹੁ ਬਾਬਾ ਨਾਨਕੁ ਬੰਦੇ ਖੁਦਾਇ ਦੇ ੨੦੭ (ਅ)
ਧੰਨੁ ਤੇਰੀ ਕਮਾਈ ॥ ॥ ਸਾਖੀ ਸੰਪੂਰਨਿ ਹੋਈ ॥ [੫੧ ॥] ਸਾਖੀ ਹੋਰ ਚਲੀ ॥

ਚਿਤ੍ਰ ੫੩

ਗੁਰੂ ਨਾਨਕ ਗੋਰਖ ਤੇ ਕਾਲ ਨਾਲ ਗੋਸ਼ਟ

**ਗੋਸਟ ਗੋਰਖ ਨਾਲਿ ਹੋਈ ॥** ਨਾਲੇ ਕਾਲ ਨਾਲਿ ਗੋਸਟ ਹੋਈ ॥
/ ਗੋਰਖ ਬੋਲਿਆ ॥ ਕਿਆ ਧਰਤੀ ਕਾ ਢਾਪਣਾ ਕਿਆ ਅਕਾਸ ਕੀ ਕੂਚੀ ॥ ੨੦੮ (ੳ)
ਕਹੈ ਗੋਰਖੁ ਸੁਣਿ ਹੋ ਨਾਨਕੁ ਸੁਰਗੁ ਕੀ ਬਾਟ ਉਚੀ ਕਿ ਨੀਚੀ ॥ ੧ ॥ ਸਬਦੁ ਧਰਤੀ ਕਾ ਢਾਪਣਾ ਸੁਤਤਿ ਅਕਾਸ ਕੀ ਕੂਚੀ ॥ ਕਹੈ ਨਾਨਕੁ ਸੁਣਿ ਹੋ ਗੋਰਖੁ ਸੁਰਗ ਕੀ ਬਾਟ ਊਚੀ ਨਾ ਨੀਚੀ ॥ ੨ ॥ ਕੈ ਉੰਗਲ ਅਕਾਸੁ ਹੋ ਪੁਰਖਾ ਕੈ ਮੰਡਲ ਮਹਿ ਤਾਰੇ ॥ ਕਲਿ ਮਹਿ ਦੇਵ ਕੇਤੇ ਹੋ ਪੁਰਖਾ ਇਦ੍ਰ ਬਰਸੈ ਕੈ ਧਾਰੈ ॥ ੩ ॥ ਚਾਰ ਉੰਗਲ ਅਕਾਸ ਰੇ ਪੁਰਖਾ ਦੁਇ ਮੰਡਲ ਮਹਿ ਤਾਰੇ ॥ ਕਲਿ ਮਹਿ ਦੇਉ ਏਕੋ ਰੇ ਪੁਰਖਾ ਇੰਦ੍ਰ ਬਰਸੈ ਨਉ ਧਾਰੈ ॥ ੪ ॥ ਫਿਰ ਸਿਧ ਨੇ ਕਾਲਿ ਬੁਲਾਇਆ ਕਾਲੁ ਬੋਲਿਆ ॥ ॥ ਸਲੋਕੁ ॥ ਊਠਤ ਮਾਰਉ ਬੈਠਤ ਮਾਰਉ ਮਾਰਉ ਸੋਆ ਸੂਤਾ ॥ ਚਾਰੇ ਜੁਗ ਮਹਿ ਮਹਾ
ਜਾਲੁ ਹਮਾਰਾ ਕਹਾ ਕਰਹੁਗੇ ਪੂਤਾ ॥ ੫ ॥ ਤਾ ਫਿਰ ਬਾਬਾ ਬੋਲਿਆ ॥ / ॥ ਸਲੋਕੁ ॥ ੨੦੮ (ਅ)
ਊਠਤ ਜਾਗਉ ਬੈਠਤ ਜਾਗਉ ਜਾਗਉ ਸੋਆ ਸੂਤਾ ॥ ਚਾਰੇ ਜੁਗ ਤੇ ਰਹੋ ਨਿਰਾਲਾ ਤਉ ਬਾਬੇ ਕਾ ਪੂਤਾ ॥ ੬ ॥ ਸਗਲੀ ਧਰਤੀ ਡਿਬੀ ਕਰਉ ਅੰਬਰੁ ਕਰਉ ਉਪਾਰਾ ॥ ਚਾਰੇ ਜੁਗ ਕਾ ਈਧਨ ਕਰਉ ਕਹਾ ਰਹੈ ਹੋ ਨਾਨਕੁ ਪਿੰਡ ਤੁਮਾਰਾ ॥ ੭ ॥ ਇੰਦ੍ਰੀ ਕਾ ਜਤੀ

[1]ਪੜਾ, ਰਾਹ। [2]ਵਿਸ਼ਵਾਸ। [3]ਮਿਲਣਾ। [4]ਮਿਹਨਤ। [5]ਸ੍ਵਾਂਗੀ। [6]ਮਸਖ਼ਰੇ।

ਜਿਹਬਾ ਕਾ ਸੂਚਾ ॥ ਧਰਤਿ ਤੇ ਚਉੜਾ ਅਕਾਸ ਤੇ ਮੂਚਾ ॥ ਇੰਦ੍ਰੀ ਜਿਹਬਾ ਏਕੋ ਨਾਲਿ ॥ ਕਹੁ ਨਾਨਕੁ ਇਤ ਸੰਜਮਿ ਬੰਚੈ ਕਾਲੁ ॥ ੮ ॥ ਫਿਰ ਕਾਲੁ ਦਲਗੀਰੁ ਹੋਇਆ [॥] ਕਾਲ ਕਹਿਆ ਮੈ ਹੁਕਮੁ ਵਿਚੁ ਹਾ ॥ ਤਾ ਬਾਬੇ ਕਾਲ ਕੀ ਉਸਤਤਿ ਕੀਤੀ ॥ ਤਾ ਬਾਬਾ ਬੋਲਿਆ ॥ ॥ ਸਲੋਕ ॥ ॥ ਕਹਾ ਭਇਆ ਜੇ ਪਿੰਡੁ ਨ ਪੜਿਆ ॥ ਜੇ ਮੈ ਵਰਿਆ ਭਰਮਤਿ ਫਿਰਿਆ ॥ ਜੇ ਸੈ ਵਰਿਆ ਅਉਧੂਵ ਧਾਈ ॥ ਤਾ ਅੰਤ ਕਾਲੁ
੨੦੯ (ੳ) ਪਿੰਡੁ ਪੜੈਗਾ ਭਾਈ ॥/ ੯ ॥ ਆਵੈ ਕਾਲੁ ਕਹਾ ਕੋ ਜਾਇ ॥ ਜਲਿ ਥਲਿ ਮਹੀਅਲਿ ਕਾਲੁ ਹੀ ਖਾਇ ॥ ਆਵੈ ਕਾਲੁ ਕਹਾ ਕੋ ਨਸੈ ॥ ਕਵਨੁ ਕੁਟੀ ਜਿਤੁ ਜਾਇ ਕੋ ਬਸੈ ॥ ਕਵਨ ਕੁੰਟ ਜਿਤੁ ਜਾਈਐ ਨਸਿ ॥ ਚਉਦਹ ਤਬਕ ਕਾਲਿ ਕੇ ਵਸਿ ॥ ਕਾਲਿ ਕੇ ਬਾਧੇ ਰਾਮੁ ਰਸੂਲੁ ॥ ਨਾਨਕੁ ਬਰਸਰ ਕਾਲੁ ਕਬੂਲੁ ॥ ਆਪੇ ਆਵੈ ਆਪੇ ਜਾਇ ॥ ਆਵੈ ਕਾਲ ਕਸੈ ਲੈ ਜਾਇ ॥ ਸੋਧ ਸਾਥਿ ਜਬ ਦੇਖਾ ਮੜਾ ॥ ਜਿਤ ਦੇਖਾ ਤਿਤੁ ਨਾਨਕੁ ਖੜਾ ॥ ੧੦ ॥
੨੦੯ (ਅ) ਸਾਖੀ ਸੰਪੂਰਨ ਹੋਈ ॥ [੫੨] ਸਾਖੀ ਹੋਰ ਚਲੀ ॥ /

ਚਿਤ੍ਰ ੫੪
ਗੁਰੂ ਬਾਬਾ ਅਤੇ ਲਹਣਾ ਜੀ ਗੱਲਾਂ ਕਰ ਰਹੇ ਹਨ,
ਹੇਠਾਂ ਮਰਦਾਨਾ ਰਬਾਬ ਵਜਾ ਰਹਿਆ ਹੈ।

੨੧੦ (ੳ) **ਗੋਸਟ ਗੁਰੂ ਬਾਬੇ ਜੀ ਕੀ ਅੰਗਦੁ ਨਾਲਿ ਹੋਈ ॥** / ਗੋਸ਼ਟਿ ਗੁਰੂ ਬਾਬੇ ਜੀ ਕੀ ਅੰਗਦੁ ਨਾਲਿ ਹੋਈ ॥ ਇਕ ਦਿਨ ਗੁਰੂ ਬਾਬਾ ਨਾਨਕੁ ਜੀ ਪੰਜਾਬ ਕੀ ਧਰਤੀ ਕਰਤਾਰਪੁਰ ਰਾਵੀ ਨਦੀ ਉਪਰਿ ਜਾਇ ਬੈਠਾ ॥ ਗੁਰੂ ਬਾਬੇ ਜੀ ਕੇ ਪਿਛੈ ਗੁਰੂ ਅੰਗਦੁ ਜਾਇ ਬੈਠਾ ॥ ਜਦਿ ਅਢਾਈ ਪਹਰ ਰਾਤਿ ਗਈ ॥ ਤਦਿ ਗੁਰੂ ਬਾਬਾ ਰਾਵੀ ਨਦੀ ਉਪਰਿ ਜਾਇ ਬੈਠਾ ॥ ਤਦਿ ਪਹਰੁ ਰਾਤਿ ਪਿਛਲੀ ਆਇ ਰਹੀ ॥ ਤਬ ਗੁਰੂ ਬਾਬੇ ਬਸਤ੍ਰ ਉਤਾਰੇ ਇਸਨਾਨੁ ਕੀਆ ਬਸਤ੍ਰ ਪਹਰੇ ॥ ਤਬ ਗੁਰੂ ਬਾਬਾ ਸਿਮਰਣੇ ਬੈਠਾ ਪਰਮੇਸੁਰ ਕਾ ਸਿਮਰਨੁ ਕਰਣਿ ਲਗਾ ॥ ਆਪਣੇ ਸਾਹਿਬੁ ਕੀ ਸਿਫਤ ਲਗਾ ਕਰਣਿ ॥ ਸਲੋਕੁ ॥ [1]ਸੁਬਾਹੀ[2] ਸਲਾਹਿ[3] ਜਿਨੀ ਧਿਆਇਆ ਇਕ ਮਨਿ ॥ ਸੇਈ ਪੂਰੇ ਸਾਹ ਵਖਤੇ ਉਪਰਿ ਲੜਿ ਮੁਏ ॥ ਦੂਜੈ ਬਹੁਤੇ ਰਾਹੁ ਮਨ ਕੀਆ ਮਤੀ ਖਿੰਡੀਆ ॥ ਬਹੁਤੁ ਪਏ ਅਸਗਾਹ ਗੋਤੇ ਖਾਹਿ ਨ ਨਿਕਲੇਹਿ ॥ ਤੀਜੈ ਮੁਹਿ ਗਿਰਾਹ ਭੁਖ ਤਿਖਾ ਦੁਇ
੨੧੦ (ਅ) ਭਉ ਕੀਆ ॥/ ਖਾਧਾ ਹੋਇ ਸੁਆਹੁ ਭੀ ਖਾਣੇ ਸਿਉ ਦੋਸਤੀ ॥ ਚਉਥੇ ਆਈ ਊਘਿ ਅਖੀ ਮੀਟ ਪਵਾਰਿ[4] ਗਇਆ ॥ ਭੀ ਉਠਿ ਰਚਿਓਨੁ ਵਾਦ ਸੈ ਵਰਿਆ ਦੀ ਪਿੜ ਬਧੀ ॥ ਸਭੇ ਵੇਲਾ ਵਖਤ ਸਭ ਜੇ ਅਠੀ ਭਉ ਹੋਇ ॥ ਨਾਨਕੁ ਸਾਹਿਬ ਮਨਿ ਵਸੈ ਸਚਾ ਨਾਵਣ ਹੋਇ ॥ ੧ ॥ ਤਬ ਏਹੁ ਸਲੋਕੁ ਬਾਬੇ ਨਾਨਕੁ ਜੀ ਪੜਿਆ ॥ ਗੁਰੂ ਬਾਬੇ ਜੀ ਕਹਿਆ ॥ ਜੁ ਵਾਹੁ ਵਾਹੁ ਸਚੇ ਪਾਤਿਸਾਹਿ ਤੇਰੀ ਸਿਫਤਿ ਕਿਸੈ ਨਾਹੀ ਕਰ ਸਕੀ ॥ ਸੁ ਕਉਣੁ ਹੈ ਜਿ ਤੇਰੀ ਸਿਫਤ ਕੋਈ ਕਰੈ ॥ ਤੇਰੀ ਸਿਫਤ ਕੋਈ ਜਾਣਦਾ ਨਾਹੀ ॥ ਜੁ ਤੇਰੀ ਸਿਫਤ ਕਿਆ ਹੈ ॥ ਜਿ ਕੋਈ ਤੇਰਾ ਉੜਕੁ[5] ਸੁਮਾਰੁ[6] ਜਾਣੇ ਸੁ ਤੇਰੀ ਸਿਫਤ ਕਰੈ ॥ ਤੇਰੀ ਸਿਫਤ ਕੋਈ ਜਾਣਦੋ ਨਾਹੀ ॥ ਤਾ ਹਉ ਜੰਤੁ ਕਿਆ ਤੇਰੀ ਸਿਫਤ ਕਾ ਵਖਿਆਣੁ ਕਰੀ ॥

---

[1]ਇਹ ਸਲੋਕ ਸ੍ਰੀ ਗੁ. ਗ੍ਰੰ. ਸਾ. ਵਿਚ ਪੰਨਾ ੧੪੫ ਉਤੇ ਪ੍ਰਾਪਤ ਹੈ। ਪਾਠਾਂਤਰ ਇਹ ਹਨ : [2]ਸਬਾਹੀ। [3]ਸਾਲਾਹ। [4]ਪਰਲੋਕ ਵਿਚ; ਭਾਵ ਘੂਕ ਸੌਂ ਗਇਆ। [5]ਓੜਕ, ਅੰਤ। [6]ਗਿਣਤੀ।

ਪਰੁ ਜੁ ਜੀ ਤੇਰੀ ਸਿਫਤ ਨੂ ਤੇਰਾ ਨਾਉ ਲੈਣਿ ਨੂ ਲੋਚਦੇ ਹੈਨਿ ॥ ਮੈ ਉਨਾ ਦੀ ਸਲਾਹਿ
ਕਰੀ ਜੇ ਕਰਿ ਸਕੀ ॥ ਸੁਬਾਹੀ ਕਹੀਐ/ ਭਲਕੁ [॥] ਭਲਕੁ ਕਹੀਐ ਸਕਾਰ [॥] ਨਾਮੁ ੨੧੧ (ੳ)
ਲੀਜੈ ਜਿਨਾ ਇਕੁ ਮਨਿ ਹੋਇ ਕੇ ਪਾਰਬ੍ਰਹਮੁ ਕਾ ਨਾਮੁ ਅਰਾਧਿਆ ਹੈ ॥ ਸੁਬਾਹੀ ਹਉ
ਉਨਾ ਦਾ ਨਾਉ ਸਲਾਹੀ ॥ ਜਿਨੀ ਤੂ ਇਕ ਮਨਿ ਹੋਇ ਕੇ ਅਰਾਧਿਆ ਹੈ ਪ੍ਰੀਤ ਕਰਕੇ
ਮੈ ਉਨਾ ਦਾ ਨਾਮੁ ਜਪੀ ਜਿਨਾ ਤੇਰਾ ਨਾਮੁ ਇਕੁ ਮਨਿ ਹੋਇ ਕੇ ਜਪਿਆ ਹੈ ॥ ਹੋਰੁ
ਆਸਰੇ ਮਾਇਆ ਕੇ ਛੋਡਿ ਕਰਿ ਮਾਇਆ ਕੀ ਪ੍ਰੀਤਿ ਛੋਡਿ ਕਰਿ ਰਾਜੁ ਭੋਗ ਉਪਰਹੁ
ਮਨਹੁ ਉਤਾਰ ਕੈ ਨਾਮੁ ਸਾਥਿ ਮਨੂਆ ਆਨਿ ਰਖਿਆ ਹੈ ॥ ਇਕੁ ਧਿਆਨੁ ਤੇਰੇ ਨਾਮੁ ਕਾ
ਹੈ ॥ ਉਸ ਵਖਤ ਜਪੁ ਕੀਆ ਹੈ ॥ ਹਉ ਉਨਾ ਦਾ ਨਾਮੁ ਜਪੀ ਜੇ ਤੂੰ ਮਿਹਰਵਾਨੁ ਹੋਵੈ ॥
ਸੋ ਉਇ ਕੈਸੇ ਹਹਿ ॥ ਤੇਰਾ ਨਾਮੁ ਜਪਤੇ ਹਹਿ ॥ ਉਈ ਪੂਰੇ ਸਾਹ ਹਹਿ ॥ ਉਈ ਪੂਰੇ
ਧਨਵੰਤ ਹਹਿ ॥ ਜਿਨਾ ਇਸੁ ਵਖਤ ਤੇਰਾ ਨਾਮੁ ਜਪਿਆ ਹੈ ॥ ਇਸ ਵਖਤ ਕੇ ਰਖਵਾਲੇ
ਬਹੁਤੁ ਹੈ ॥/ ਐਸੇ ਰਖਵਾਲੇ ਹੈ ਜਿਨਾ ਕਾ ਏਹ ਫਰੂ[1] ਨਾਹੀ ॥ ਸਿ ਉਹੁ ਰਖਵਾਲੇ ਜੁ ਹੈ ੨੧੧ (ਅ)
ਉਨਾ ਕਾ ਬਲੁ ਕੈਸਾ ਹੈ ॥ ਕੈਸੇ ਰਖਵਾਲੇ ਹੈਨ ॥ ਉਸ ਵਖਤ ਮਾਨੁਖੁ ਕਉ ਨਾਮੁ ਸਿਮਰਣਿ
ਨਾਹੀ ਦੇਤੇ ॥ ਉਇ ਰਖਵਾਲੇ ਐਸੇ ਹੈ ਇਕ ਜੋਧਾ ਸਾਰੇ ਸੰਸਾਰ ਨੂ ਢਾਹਿ ਘਤਦਾ ਹੈ ॥
ਆਜਜੁ ਕਰਦਾ ਹੈ ॥ ਐਸੇ ਹੈ ਜੁ ਮਸਕਤਿ ਕਰਾਇਦੇ ਹੈ ॥ ਅਨਰਥ ਕਰਾਇਦੇ ਹੈ ॥
ਮਾਰਗ ਤੇ ਕੁਮਾਰਗ ਚਲਾਇਦੇ ਹੈ ॥ ਉਇ ਮਾਰਗ ਤੇ ਫੇਰ ਘਤਦੇ ਹੈ ॥ ਜਿਤੁ ਇਸ
ਦਿਆ ਸੁਖਾ ਕਾ ਨਾਸੁ ਹੋਦਾ ਹੈ ॥ ਸਾਹ ਪਤਿਸਾਹ ਸੂਰਮੇ ਜੋਧੇ ਉਨਾ ਕੇ ਆਗੇ ਕਿਸੇ
ਦਾ ਕੰਮੁ ਨਾਹੀ ॥ ਏਹੇ ਜੇਹੇ ਅਠਾਰਹ ਹਜਾਰ ਜੋਧੈ ਹੈਨ ਉਸ ਵਖਤ ਕੇ ਰਖਵਾਲੇ ਹੈ ॥
ਉਸ ਵਖਤ ਮਾਨੁਖੁ ਕਉ ਨਾਉ ਨਾਹੀ ਲੈਨਿ ਦੇਤੇ ॥ ਹੋਰੁ ਜੋਧੈ ਜੁ ਹੈ ॥ ਸੁ ਇਕ ਦਿਨ
ਲੜਾਈ ਕਰ ਕੇ ਹਟਦੇ ਹੈ ॥ ਏਹ ਐਸੇ ਜੋਧੇ ਹੈ ॥ ਨਿਤ ਲੜਾਈ ਕਰਤੇ ਹੈ ॥ ਜੋ ਸੂਰਾ
ਪੂਰਾ ਹੋਵੈ/ ਨਿਤਾ ਪਰਤ ਲੜਾਈ ਕਰਤਾ ਹੈ ॥ ਮੇਰੇ ਸੋਈ ਸਾਹੁ ਹੈ ਜੁ ਪਿਛਲੇ ਪਹਰ ੨੧੨ (ੳ)
ਰਾਤਿ ਕੇ ਜਾਗੇ ਅਰੁ ਨਾਮੁ ਸਿਮਰੇ ॥ ਜਬ ਦੂਜਾ ਪਹਰੁ ਦਿਨ ਕਾ ਚੜਿਆ ॥ ਤ ਬਹੁਤੀ
ਰਾਹੀ ਇਹ ਮਨੁ ਲੈ ਦਉੜਦਾ ਹੈ ॥ ਜੈਸਾ ਉਸ ਵਖਤ ਥਾ ॥ ਐਸਾ ਸਿਮਰਨੁ ਦੂਜੇ ਪਹਰ ਨ
ਹੋਇਆ ॥ ਬਹੁਤੀ ਰਾਹੀ ਮਨੁ ਦਉੜਿਆ ਮਾਇਆ ਪੀਛੇ ॥ ਲਗਾ ਮਨ ਕੀਆ ਮਤੀ
ਦਉੜਾਵਣੇ ॥ ਮਾਇਆ ਦੇ ਰੁਜਿਗਾਰ ਕਰਣੇ ਨੂੰ ਵਡਿਆ ਅਸਗਾਹਾ[2] ਲਾਲਚਾ ਵਿਚ
ਪਇਆ ॥ ਜਿਥੇ ਫੇਰ ਨਿਕਲੇ ਨਾਹੀ ਲਗਾ ਗੋਤੇ ਖਾਣਿ ਤਿਸਨਾ ਦੇ ਰੰਗਿ ਨਾਲਿ ॥ ਆਸਾ
ਦੇ ਦਰੀਜਾਉ ਵਿਚ ਪਾਇਆ ॥ ਲਗਾ ਗੋਤੇ ਖਾਣਿ ॥ ਪਿਟਦਾ ਪਿਟਦਾ ਮਾਇਆ ਦੇ
ਕੰਮਿ ਲਾਲਚਿ ਵਿਚ ॥ ਜਾ ਤੀਜਾ ਪਹਰੁ ਦਿਨ ਦਾ ਚੜਿਆ ਤਾ ਭੁਖਾ ਹੋਇਆ ॥ ਫਿਰ
ਆਇ ਕੇ ਪਿਟਦੇ ਪਿਟਦੇ ਗਿਰਾਹੁ ਮੁਹਿ ਪਇਆ ॥ ਸੁ ਭੁਖੈ ਤੇ ਤ੍ਰਿਖਾ/ ਆਜਜੁ ਕੀਤਾ ॥ ੨੧੨ (ਅ)
ਖਾਇ ਕੇ ਜਾ ਚਉਥਾ ਪਹਰੁ ਰਾਤਿ ਕਾ ਆਇਆ ॥ ਤਾ ਪੈ ਸੁਤਾ ਊਂਘ ਆਈਆਸੁ ॥
ਅਖੀ ਮੀਟ ਪਵਾਰ ਗਇਆ ॥ ਜਾ ਸੁਤਾ ਸੁਤਾ ਚਵਿਆ[3] ॥ ਤਾ ਫੇਰ ਉਨੀ ਗਲੀ ਲਗਾ ॥
ਭੀ ਵਾਦ ਵਿਰੋਧ ਕਾਮ ਕ੍ਰੋਧ ਲੋਭੁ ਮੋਹੁ ਅਹੰਕਾਰੁ ਲੈ ਉਠਿਆ ॥ ਲਗੀ ਸੇ ਵਰਿਆ ਦੀ
ਪਿੜ ਬਧੀਉਨੁ ॥ ਜੁ ਨਾ ਮੈ ਮਰਣਾ ਹੈ ਨਾ ਮੈ ਕਿਸੀ ਕਾ ਭਉ ਹੈ ॥ ਉਸ ਹੀ ਅਹੰਕਾਰੁ
ਵਿਚ ਗਲਤਾਨੁ[4] ਹੋਇਆ ॥ ਕਿਸੀ ਵਖਤ ਪਰਮੇਸਰੁ ਨੂ ਯਾਦ ਨ ਕੀਤਾ ਪਰਮੇਸਰੁ ਨੂ
ਯਾਦ ਕਰਣੇ ਤੇ ਰਹਿਆ ॥ ਵਖਤ ਤਾ ਸਾਰੇ ਪਰਮੇਸਰੁ ਕੇ ਸਿਮਰਨਿ ਕੇ ਭਲੇ ਹੈਨਿ ॥
ਪਰੁ ਏਹੁ ਜੁ ਅਠਵਾ ਪਹਰੁ ਪਿਛਲਾ ਪਹਰੁ ਰਾਤਿ ਦਾ ਹੁੰਦਾ ਹੈ ॥ ਭਾਉ ਅਤੇ ਭੈ ਕਰ ਕੇ

[1]ਫੜੂ, ਰੋਕਣ ਵਾਲਾ । [2]ਜਿਨ੍ਹਾਂ ਦੀ ਡੂੰਘਾਈ ਦਾ ਥਾਹ ਨ ਹੋਵੇ । [3]ਬਰੜਾਇਆ (?)
[4]ਲੇਟਣਾ, ਡੁਬ ਜਾਣਾ ।

ਪਰਮੇਸਰੁ ਕਾ ਨਾਮੁ ਲੇਤਾ ਹੈ ॥ ਉਸ ਦੇ ਸਭ ਵਖਤ ਥਾਇ ਪਵਹਿਗੇ ॥ ਅਠਸਠਿ
ਤੀਰਥਿ ਦਾ ਇਸਨਾਨੁ ਹੋਤਾ ਹੈ ॥ ਜੇ ਉਸ ਵਖਤ ਇਸ ਕੇ ਮਨ ਬਿਖੈ ਸਾਹਿਬੁ ਕਾ
੨੧੩ (ੳ) ਨਾ/ਮੁ ਬਸੈ ॥ ਤਦਿ ਗੁਰੂ ਅੰਗਦ ਜੀ ਬੋਲਿਆ ॥ ਜੁ ਬਾਬਾ ਜੀ ਜੁ ਤਾ ਸੰਸਾਰੀ ਹੈਨਿ
ਤਿਨਾ ਕੂ ਇਕ ਹੀ ਪਹਰਿ ਭੈ ਭਾਉ[1] ਬਹੁਤੁ ਹੈ ॥ ਪਰੁ ਜੀ ਜਿਨੀ ਪਰਮੇਸਰੁ ਕਾ
ਕਹਾਇਆ ਹੈ ਉਇ ਕਿਆ ਕਰਹਿ ॥ ਤਦਿ ਗੁਰੂ ਬਾਬੇ ਨਾਨਕੁ ਜੀ ਕਹਿਆ ॥ ਜੁ ਬਚਾ
ਮੈ ਤੁਧੁ ਉਪਰੁ ਹਥੁ ਰਖਿਆ ਹੈ ॥ ਜਿਉ ਏ ਤਿਉ ਆਖਿ [॥] ਤਬ ਆਗਿਆ ਗੁਰੂ ਬਾਬੇ
ਕੀ ਨਾਲਿ ਗੁਰੂ ਅੰਗਦੁ ਜੀ ਬੋਲਿਆ ॥ ਕਿਆ ਕਹਿਆ ॥ ਸਲੋਕੁ ॥ [2]ਸੇਈ
ਪੂਰੇ ਸਾਹਿ ਜਿਨਾ ਪੂਰਾ ਪਾਇਆ ॥ ਅਠੀ ਵੇਪਰਵਾਹ ਰਹਨਿ ਇਕਤੈ ਰੰਗੁ ॥ ਦਰਸਨ
ਰੂਪੁ ਅਥਾਹਿ ਵਿਰਲੇ ਪਾਈਅਹਿ ॥ ਕਰਮੁ ਪੂਰੇ ਪੂਰਾ ਗੁਰੂ ਪੂਰਾ ਜਾ ਕਾ ਬੋਲੁ ॥ ਨਾਨਕੁ
ਪੂਰਾ ਜੇ ਕਰੇ ਘਟੈ ਨਾਹੀ ਤੋਲ ॥ ੧ ॥ ਗੁਰੂ ਅੰਗਦ ਜੀ ਗੁਰੂ ਬਾਬੇ ਪਾਸਿ ਬੇਨਤੀ ਕਰਤਾ
੨੧੩ (ਅ) ਹੈ ॥ ਜੁ ਬਾਬਾ ਜੀ ਸਲਾਮਤਿ ॥ ਤੂਹੈ ਪੂਰਾ ਹੈ ਜਿਸ ਕਉ ਪੂਰਾ ਪੁਰਖੁ/ ਕਹੀਦਾ ਹੈ ਸੁ
ਤੂਹੇ ਹੈ ॥ ਜਿਨੀ ਤੂ ਪੂਰਾ ਪਾਇਆ ਹੈ ਸੇਈ ਪੂਰੇ ਸਾਹ ਹੈ ॥ ਉਨਾ ਨੂ ਆਠ ਪਹਰਾ ਵਿਚ
ਹੋਰੁ ਰੰਗੁ ਕੋਈ ਨਾਹੀ ਬਿਨਾ ਇਕੁ ਰੰਗੁ [॥] ਪਰਮੇਸਰੁ ਕੇ ਰੰਗੁ ਬਿਨਾ ਪਰਮੇਸਰੁ ਕੇ ਨਾਮ
ਬਿਨਾ ॥ ਜੇ ਤਾ ਮਾਇਆ ਵਿਚ ਭੀ ਹੈਨ ਤਾ ਕੰਵਲ ਕੀ ਨਿਆਈ ਅਲੇਪ ਰਹਤੇ ਹੈਨ ॥
ਅਠੇ ਪਹਰ ਵੇ ਪਰਵਾਹ ਰਹਤੇ ਹੈ ॥ ਇਕ ਤੇਰੇ ਰੰਗੁ ਰਹਤੇ ਹੈ ॥ ਦਰਸਨੁ ਅਤੇ ਰੂਪ ਕਾ
ਅੰਤ ਕੋਈ ਨਾਹੀ ॥ ਪਰੁ ਜੀ ਇਸ ਜੁਗ ਕੇ ਬਿਖੈ ॥ ਬਿਰਲੇ ਪਾਈਤੇ ਹਹਿ ॥ ਜੁ ਐਸੇ
ਹਹਿ ॥ ਕੋਈ ਵਿਰਲੇ ਹਹਿ ॥ ਜਿਨ ਕਉ ਕਰਮੁ ਪਰਮੇਸਰੁ ਕਾ ਹੋਵੈ ॥ ਤਿਸ ਕਉ ਤੂ
ਪੂਰਾ ਪੁਰਖੁ ਮਿਲਹਿ ॥ ਜਿਸ ਕਾ ਬਚਨੁ ਅਟਲੁ ਹੈ ॥ ਅਟਲੁ ਬਚਨੁ ਕਿਆ ਹੈ ਜਿਸ ਦੇ
ਬਚਨਿ ਕਰਿ ਜੀਉ ਮੁਕਤਾ ਹੋਵੈ ॥ ਜਬ ਐਸਾ ਗੁਰੂ ਮਿਲੈ ਤਬ ਈਹਾ ਬੀ ਘਟਿ ਨ
੨੧੪ (ੳ) ਹੋਵੈ ॥ ਅਰੁ ਊਹਾ ਭੀ ਘਟਿ ਨ ਹੋਵੈ ॥ ਜੁ ਤੇਰੇ ਬਚਨੁ ਕਰਕੇ ਜੀ/ਉ ਮੁਕਤਾ ਹੋਵੈ ॥
ਪਰੁ ਜੀ ਜਿਸ ਨੂ ਤੂ ਦਇਆ ਕਰਕੇ ਮਿਲਹਿ ਤਬ ਘਟੇ ਨਾਹੀ ॥ ਤਬ ਗੁਰੂ ਬਾਬਾ ਨਾਨਕੁ
ਜੀ ਖੁਸੀ ਹੋਇ ਤਾਂ ਗੁਰੂ ਅੰਗਦੁ ਜੀ ਗੁਰੂ ਬਾਬੇ ਜੀ ਕੀ ਚਰਨੀ ਲਗਾ ॥ ਗੁਰੂ ਬਾਬੇ ਸਿਰ
ਉਪਰ ਹਥੁ ਰਖਿਆ ਬੋਲਣਾ ਹੋਇਆ ਵਾਹੁਗੁਰੂ ॥ ਸਾਖੀ ਸੰਪੂਰਨੁ ਹੋਈ ॥ ੫੩ ॥
ਸਾਖੀ ਹੋਰ ਚਲੀ ॥

ਚਿਤ੍ਰ ੫੫
ਗੁਰੂ ਨਾਨਕ, ਗੁਰੂ ਅੰਗਦ ਅਤੇ ਮਰਦਾਨਾ ।
ਗੋਸ਼ਟਿ ਚਲ ਰਹੀ ਹੈ

੨੧੪ (ਅ) **ਸਾਖੀ ਗੁਰੂ ਅੰਗਦ ਨਾਲਿ** ॥/ ਇਕ ਦਿਨੁ ਗੁਰੂ ਬਾਬਾ ਜੀ ਪੰਜਾਬ ਕੀ ਧਰਤੀ
ਕਰਤਾਰਪੁਰ ਬੈਠਾ ਥਾ ॥ ਅਢਾਈ ਪਹਰ ਰਾਤਿ ਗੁਜਰੀ ਥੀ ॥ ਡੂਢ ਪਹਰੁ ਰਾਤਿ
ਪਿਛਲੀ ਰਹੰਦੀ ਥੀ ॥ ਗੁਰੂ ਬਾਬੇ ਜੀ ਪਾਸਿ ਗੁਰੂ ਅੰਗਦ ਬੇਨਤੀ ਕਰੀ ਬਾਬਾ ਜੀ
ਸਲਾਮਤਿ ਇਕ ਬੇਨਤੀ ਹੈ ਤੁਧੁ ਭਾਵੇ ॥ ਤਬ ਗੁਰੂ ਬਾਬੇ ਜੀ ਕਹਿਆ ॥ ਜਿ ਬਚਾ
ਅੰਗਦਾ ਮੈ ਤੇਰੀ ਬੇਨਤੀ ਭਾਵਦੀ ਹੈ ਤੂੰ ਆਖੁ ॥ ਤਬ ਗੁਰੂ ਅੰਗਦ ਜੀ ਬੇਨਤੀ ਕਰਤਾ
ਹੈ ॥ ਜੁ ਬਾਬਾ ਜੀ ਸਲਾਮਤਿ ਤੇਰੀ ਆਗਿਆ ਹੈ ਪਿਛਲੇ ਪਹਰ ਰਾਤਿ ਰਹਦੀ ਜਾਗਣਾ

---

[1]ਪਿਆਰ । [2]ਇਹ ਸਲੋਕ ਸ੍ਰੀ ਗੁ. ਗ੍ਰੰ. ਸਾ. ਦੇ ਪੰਨਾ ੧੪੬ ਉੱਤੇ ਪ੍ਰਾਪਤ ਹੈ ।

ਭਲਾ ਹੈ ॥ ਇਹ ਮਨੁਖੁ ਜਾਗਹਿ ॥ ਇਸੁ ਵਖਤ ਦਾ ਕਛੁ ਲੇਖੁ ਹੈ ਕਿ ਅਲੇਖ ਵਸਤੁ ਹੈ ॥
ਇਹ ਜੀਉ ਹਠ ਕਰਿ ਕੈ ਜਾਗੇ ਕਿ ਸੇਵਾ ਕਰੇ ॥ ਜੇਤਾ ਇਹੁ ਜਾਗੇ ਸੇਵਾ ਸਿਮਰਨੁ ਕਰੈ
ਤਬ ਇਸ ਕਉ ਉਸ ਵਖਤ ਜਾਗਣੇ ਕਾ ਕਿਆ ਫਲੁ ਹੋਵੈ ॥ ਤਬ ਗੁਰੂ ਬਾਬੇ ਜੀ ਸਿਫਤ
ਕੇ ਘਰਿ ਮ/ਹਿ ਸਲੋਕੁ ਕਹਿਆ ॥ ਸਲੋਕ ॥ [1]ਚਉਥੇ ਪਹਰ ਸੁਬਾਹ[2] ਕੈ ੨੧੫ (ੳ)
ਸੁਰਤਿਆ ਉਪਜੈ ਚਾਉ ॥ ਤਿਨ[3] ਦਰਯਾਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ ॥
ਉਥੈ ਅੰਮ੍ਰਿਤ ਵੰਡੀਐ ਕਰਮੀ ਹੋਇ ਪਸਾਉ ॥ ਕੰਚਨ ਕਾਇਆ ਕਸੀਐ ਵਨੀ ਚੜੈ
ਚੜਾਉ ॥ ਜੇ ਹੋਵੈ ਨਦਰਿ ਸਰਾਫ ਦੀ ਬਹੁੜਿ ਨ ਖਾਵੈ[4] ਤਾਉ ॥ ੧ ॥ ਤਬ ਗੁਰੂ ਬਾਬੇ
ਨਾਨਕੁ ਜੀ ਕਹਿਆ ਬਚਾ ਅੰਗਦਾ ਏਹੁ ਜੀਉ ਜਗਾਇਆ ਕਿਸੈ ਦਾ ਜਾਗਦਾ ਹੈ ॥
ਏਹੁ ਜੀਉ ਹਠ ਕਰਿ ਕੇ ਜਾਗ ਸਕਦਾ ਨਾਹੀ ॥ ਜਦਿ ਪਰਮੇਸਰੁ ਇਸ ਜੀਅ ਕਉ ਪੈਦਾ
ਕਰਤਾ ਹੈ ਜਿਸ ਕਉ ਮਹਰਵਾਨੁ ਹੋਤਾ ਹੈ ॥ ਉਸੇ ਕੇ ਅੰਦਰਿ ਸਾਹਿਬੁ ਅਪਨੇ ਨਾਮੁ ਕੀ
ਸੁਰਤਿ ਬਾਹਤਾ ਹੈ ॥ ਉਸ ਕਉ ਸੁਰਤਿ ਹੋਤੀ ਹੈ ॥ ਜਬ ਇਸ ਜੀਉ ਇਸ ਜੁਗ ਕੇ ਬਿਖੇ
ਪ੍ਰਗਟਦਾ ਹੈ ॥ ਤਬ ਇਹ ਏਹੀ ਸੁਰਤਿ ਕਮਾਵਤਾ ਹੈ ॥ ਜਬ ਚਉਥਾ ਪਹਰੁ/ ਰਾਤਿ ਆਇ ੨੧੫ (ਅ)
ਰਹੰਦੀ ਹੈ ਉਸ ਕੇ ਮਨ ਭਾਉ ਉਪਜਦਾ ਹੈ। ਤਬ ਉਨ ਕਾ ਜਾਗਣੇ ਕਾ ਵਖਤੁ ਹੈ ॥ ਤਬ
ਉਨਾ ਕਾ ਪ੍ਰੇਮ ਪਾਣੀ ਸਾਥਿ ਹੋਤਾ ਹੈ ॥ ਜਹਾ ਕਹਾ ਉਨ ਕਉ ਪਾਣੀ ਪਾਈਤਾ ਹੈ ॥
ਜਾਇ ਪਾਣੀ ਸਾਥਿ ਮਿਲਿ ਕਰਿ ਇਸਨਾਨੁ ਕਰ ਕੇ ਮਨ ਕੇ ਬਿਖੈ ਪਰਮੇਸਰੁ ਕਾ ਨਾਮੁ
ਜਪਤੇ ਹੈ ॥ ਉਸ ਵਖਤ ਕਾ ਕਿਆ ਫਲੁ ਹੈ ॥ ਜਹਾ ਪਰਮੇਸਰੁ ਕੀ ਦਰਗਾਹਿ ਅੰਮ੍ਰਿਤ
ਵੰਡੀਦਾ ਹੈ ॥ ਤਹਾ ਸਾਹਿਬੁ ਕਰਮੁ ਕੀਆ ॥ ਅੰਮ੍ਰਿਤੁ ਕਾ ਪਸਾਉ ਹੋਇਆ ॥ ਜਿਉ
ਸੁਇਨਾ ਕਸਵਟੀ ਲਗਾ ਨਦਰ ਸਰਾਫ ਦੀ ਚੜਿਆ ॥ ਤਾ ਫਿਰ ਤਾਉ ਖਾਣੇ ਤੇ ਰਹਿਆ ॥
ਖਜਾਨੇ ਕੀ ਲਾਇਕੁ ਹੋਇਆ ॥ ਤਬ ਗੁਰੂ ਬਾਬੇ ਜੀ ਪਾਸਿ ਗੁਰੂ ਅੰਗਦੁ ਜੀ ਬੇਨਤੀ
ਕਰੀ ॥ ਜੀ ਏਹ ਤਾ ਪਿਛਲੀ ਰਾਤਿ ਕਾ ਫਲੁ ਹੋਇਆ ॥ ਪਰੁ ਜੀ ਹੋਰੁ ਸਤਿ ਪਹਰ
ਰਹਤੇ ਹੈ ਤਿਨਾ ਕਾ ਕਿਆ ਕੀਜੈ ॥ ਉਨ ਮਹਿ/ ਸੇਵਾ ਸਿਮਰਨੁ ਭਾਉ ਕਿਆ ਕੀਜੈ ਕੇ ੨੧੬ (ੳ)
ਏਹ ਪਹਰ ਏਵੇ ਵਿਹਾਵਣਿ ॥ ਤਬ ਗੁਰੂ ਬਾਬੇ ਨਾਨਕ ਸਿਫਤ ਵਿਚ ਸਲੋਕੁ ਕਹਿਆ ॥
ਸਲੋਕੁ ॥ [5]ਸਤੀ ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ ॥ ਉਥੈ ਪਾਪੁ ਪੁੰਨ
ਵੀਚਾਰੀਐ ਕੂੜੀ[6] ਘਟੈ ਰਾਸਿ ॥ ਉਥੈ ਖੋਟੇ ਸਟੀਅਹ ਖਰੇ ਕੀਚਨੁ[7] ਸਾਬਾਸਿ ॥ ਬੋਲਣੁ
ਫਦਲੁ[8] ਨਾਨਕਾ ਦੁਖੁ ਸੁਖ ਸਮੈ[9] ਪਾਸਿ ॥ ੧ ॥ ਤਬ ਗੁਰੂ ਬਾਬੇ ਨਾਨਕੁ ਜੀ ਕਹਿਆ ॥
ਜੁ ਬਚਾ ਅੰਗਦਾ ਏਹ ਗਲਿ ਭਲੀ ਪੁਛੀ ਆ ॥ ਸਤਾ ਪਹਰਾ ਵਿਚ ਏਹੋ ਕਮਾਵਣਾ ਜੁ
ਸਤੁ ਹੀ ਕੀਜੈ ॥ ਇਕੁ ਨਿਮਖ ਢਿਲ ਨ ਕੀਜੈ ॥ ਕਰਦਿਆ ਹੋਇ ਸੁ ਹੋਇ ॥ ਇਕ
ਪਹੁਰੁ ਪਿਛਲੀ ਪਹੁਰੁ ਰਾਤਿ ਕਾ ਸਿਮਰਨੁ ਕੀਜੈ ॥ ਅਤੇ ਬਚਾ ਸਤਾ ਪਹਰਾ ਵਿਚ ਧਰਮੁ
ਕੀਜੈ ਏਹ ਸਤੁ ਭਲਾ ਹੈ ॥ ਜੇ ਕੋਈ ਏਵ ਨ ਪਤੀਜੈ ॥ ਤਾ ਜੋ ਪੜੈ ਹੈ ਸਾਸਤ੍ਰ ਬੇਦ ਪੁਰਾਨੁ
ਬਇਆਕਰਨਿ[10] ਉਨਾ ਪਾ/ਸਿ ਬਹਿ ਕਰਿ ਪਾਪੁ ਪੁੰਨ ਕਾ ਬੀਚਾਰੁ ਕੀਚੈ ॥ ਜੁ ਕਿਉਕਰਿ ੨੧੬ (ਅ)
ਕੂੜ ਤੇ ਰਾਸਿ ਘਟਦੀ ਹੈ ॥ ਬਚਾ ਅੰਗਦਾ ਖੋਟਿਆ ਕੀ ਠਉਰ ਨਾਹੀ ॥ ਖੋਟੇ ਕਉਨੁ
ਕਹੀਤੇ ਹੈ ਜਿਨ ਕੇ ਮਨਿ ਕਪਟੁ ਹੈ ॥ ਅਰ ਮੁਖੁ ਤੇ ਝੂਠੁ ਬੋਲਤੇ ਹੈ। ਜਿਨੀ ਕੂੜੁ ਅਰੁ
ਕਪਟ ਕਮਾਇਆ ਹੈ ਸੇਈ ਖੋਟੇ ਹੈ ॥ ਖੋਟਿਆ ਨੂੰ ਕੋਈ ਠਉਰ ਨਾਹੀ ॥ ਜਹਾ ਕਹਾ ਪਕੜਿ

---

[1]ਇਹ ਸਲੋਕ ਸ੍ਰੀ ਗੁ. ਗ੍ਰੰ. ਸਾ. ਵਿਚ 'ਵਾਰ ਮਾਝ ਕੀ' ਵਿਚ ਪ੍ਰਾਪਤ ਹੈ। ਸ਼ਬਦ-ਜੋੜਾਂ ਦੀ ਭਿੰਨਤਾ ਤੋਂ ਸਿਵਾਇ ਹੋਰ ਪਾਠਾਂਤਰ ਇਹ ਹਨ : [2]ਸਾਬਾਹ, [3]ਤਿਨਾ, [4]ਪਾਈ। [5]ਇਹ ਪੰਗਤੀਆਂ ਵੀ ਉਪਰੋਕਤ ਸਲੋਕ ਦਾ ਅੰਗ ਹਨ। ਪਾਠਾਂਤਰ ਇਹ ਹਨ : [6]ਕੂੜੇ, [7]ਕੀਚਹਿ, [8]ਫਾਦਲੁ, [9]ਖਸਮੈ, [10]ਵਿਆਕਰਣ।

ਸਟੀਦੇ ਹੈਨਿ ॥ ਇਸ ਜਹਾਨ ਅਰੁ ਉਸਿ ਜਹਾਨ ਖੋਟਿਆ ਕਉ ਠਉਰ ਨਾਹੀ ॥ ਖੋਟੈ
ਦਰਗਹੁ ਸੁਟਿ ਘਤੀਦੇ ਹੈ ਮਹਾ ਨਰਕ ਘੋਰ ਵਿਚ ਘਤਦੇ ਹੈ ॥ ਅਤੇ ਜਿਨੀ ਸਚੁ ਅਰੁ
ਧਰਮੁ ਕਮਾਇਆ ਹੈ ॥ ਤਿਨ ਕਉ ਦਰਗਹ ਸਾਬਾਸ ਹੋਦੀ ਹੈ ॥ ਅਰੁ ਹਜੂਰ ਰਖੀਦੇ ਹੈ ॥
ਸਦਾ ਸਦਾ ਅਟਲ ਹੈ ॥ ਬਿਨਾ ਉਸ ਕੇ ਨਾਉ ਜੁ ਹੋਰੁ ਬੋਲਿਣਾ ਹੈ ॥ ਸੁ ਬਰਬਾਦ ਹੈ ॥
੨੧੭ (ੳ) ਦੁਖ ਅਰ ਸੁਖੁ ਜੁ ਹੈ ਸੁ ਪਰਮੇਸਰੁ ਕੇ ਵਸਿ ਹੈ ॥ ਜਿਉ ਜਿਉ ਸਾਹਿਬੁ ਭਾਵਦਾ ਹੈ/ ਤਿਉ
ਤਿਉ ਰਖਦਾ ਹੈ ॥ ਪਰੁ ਮੁਖ ਤੇ ਸੋਈ ਬੋਲੇ ਜੁ ਸਾਸੁ ਅਕਾਰਥਾ ਨ ਜਾਵੈ ॥ ਇਸ ਕਾ
ਬੋਲਿਆ ਦਰਗਾਹੁ ਸਕਾਰਥ ਹੋਵੈ ॥ ਤਬ ਗੁਰੂ ਅੰਗਦੁ ਜੀ ਕਹਿਆ ॥ ਬਾਬਾ ਜੀ ਇਕੁ
ਬੇਨਤੀ ਹੋਰ ਹੈ ਜੇ ਤੁਧੁ ਭਾਵੈ ॥ ਤਬ ਗੁਰੂ ਬਾਬੇ ਜੀ ਕਹਿਆ ॥ ਜੁ ਬਚਾ ਅੰਗਦਾ ਜੁ
ਕੋਈ ਪਰਮੇਸਰੁ ਕੇ ਨਾਮੁ ਕੀ ਕਥਾ ਪੂਛਤਾ ਹੈ ਸੋ ਮੈਂ ਬਹੁਤੁ ਭਾਵਦਾ ਹੈ ॥ ਤਬ ਗੁਰੂ
ਅੰਗਦ ਜੀ ਕਹਿਆ ॥ ਬਾਬਾ ਜੀ ਸਲਾਮਤਿ ਪਰਮੇਸਰੁ ਜੁ ਕਹੀਤਾ ਹੈ ਸੁ ਕਹਾ ਬਸਤਾ
ਹੈ ॥ ਕਿਸੁ ਪਿੰਡ[1] ਮਹਿ ਬਸਤਾ ਹੈ ॥ ਪਰਮੇਸਰੁ ਕੇ ਨਾਮੁ ਕੀ ਸਿਫਤ ਅਰੁ ਸਲਾਹ ਕੀਚੈ ॥
ਸੋ ਕਉਣੁ ਹੈ ਜੋ ਪਰਮੇਸਰੁ ਕਾ ਪੈਡਾ ਦਸੈ ॥ ਤਬ ਗੁਰੂ ਬਾਬੇ ਜੀ ਸਿਫਤ ਕੇ ਘਰ ਮਹਿ
ਕਹਿਆ ॥ ਸਲੋਕ ॥ [2]ਅਠੀ ਖੰਡੀ[3] ਅਠ ਖੰਡ ਨਾਵਾ ਖੰਡ ਸਰੀਰੁ ॥ ਉਸ ਵਿਚ
ਨਉ ਨਿਧਿ ਨਾਮੁ ਹੈ ਏਕੁ ਭਾਲੇ ਗੁਣੀ ਗਹੀ[ਰ] ॥ ਕਰਮਵੰਤੀ ਸਲਾਹਿਆ ਨਾਨਕੁ ਕਰ
੨੧੭ (ਅ) ਗੁਰ/ ਪੀਰ ॥ ਤਬ ਗੁਰੂ ਬਾਬੇ ਜੀ ਕਹਿਆ ਜੁ ਬਚਾ ਅੰਗਦਾ ॥ ਅਠਿ ਖੰਡ ਪ੍ਰਿਥਮੀ ਹੈ ॥
ਨਾਵਾ ਖੰਡ ਏਹ ਸਰੀਰੁ ਹੈ ॥ ਏਹੋ ਜੇਹਾ ਪਸਾਰਾ ਸੁ ਦੇਹੀ ਖੰਡ ਵਿਚ ਹੈ ॥ ਉਨਾ ਅਠਾ
ਖੰਡਾ ਤੇ ਨਾਵਾ ਸ੍ਰੇਸਟ ਹੈ ਕਿਸੁ ਗੁਣ ਕਰਕੇ ॥ ਜੁ ਇਸ ਵਿਚ ਨਉ ਨਿਧਿ ਨਾਮੁ[4] ਪਰਮੇਸਰੁ
ਕਾ ਹੈ ॥ ਖੋਜਿਤੇ ਪਾਈਤਾ ਹੈ ॥ ਇਸ ਦੇਹ ਖੰਡ ਕਉ ਖੋਜਤੇ ਹੈ ਸੁ ਪਰਮੇਸਰੁ ਕੇ ਭਗਤਿ
ਹੈ ॥ ਪਰੁ ਇਸ ਤੇ ਖੋਜਿਆ ਨਾਹੀ ਜਾਤਾ ॥ ਜਿਨ ਕੇ ਮਸਤਕਿ[6] ਕਰਮੁ ਪਇਆ ਸੁ
ਕਰਮਵੰਤ ਹੋਇ ਤਿਨ ਕਉ ਗੁਰੂ ਮਿਲਿਆ ॥ ਜਬ ਗੁਰੁ ਮਿਲਿਆ ਤਾ ਕੰਵਲੁ ਪਰਗਾਸੁ
ਹੋਇਆ ॥ ਇਸ ਨੂੰ ਪਰਤਖ ਦਰਸਨ ਹੋਇਆ ॥ ਤਬ ਗੁਰੂ ਅੰਗਦ ਜੀ ਕਹਿਆ
ਪਾਤਿਸਾਹ ਗੁਰੂ ਭੀ ਤੂਹੇ ਅਰੁ ਗੋਵਿੰਦੁ ਭੀ ਤੂਹੇ ॥ ਦੂਜਾ ਕੋਈ ਨਜਰਿ ਨਾਹੀ ਆਵਦਾ ॥
ਤਬ ਗੁਰੂ ਬਾਬੇ ਜੀ ਕਹਿਆ ਬਚਾ ਤੁਧੁ ਨੋ ਮੇਰਾ ਕਰਮੁ ਹੈ ॥ ਤੇਰੇ ਪਿਛੈ ਜਗਤੁ ਨਾਮੁ
੨੧੮ (ੳ) ਅਰਾਧੇਗਾ ॥ ਨਾਮੁ ਜੁ ਹੈ/ ਪਰਮੇਸਰੁ ਕਾ ਜੀਉ ਹੈ ॥ ਅਰੁ ਪਰਮੇਸਰੁ ਸਾਧ ਕੇ ਹਿਰਦੇ ਬਸਤਾ
ਹੈ ॥ ਅਰੁ ਜਿਨ ਕੇ ਹਿਰਦੇ ਨਾਮੁ ਬਸਿਆ ਸੁ ਪਰਮੇਸਰੁ ਕੇ ਸੰਗੀ ਹੋਏ ॥ ਪਰਮੇਸਰੁ ਉਨਾ
ਦਾ ਅਧੀਨੁ ਹੋਇਆ ॥ ਸਬਦੁ ਨਾਮੁ ਦਾਨੁ ਇਸਨਾਨੁ ਸਚੁ ਸੰਸਾਰੁ ਨੂੰ ਦਿੜਾਵਣਾ ॥ ਤਬ
ਗੁਰੂ ਅੰਗਦੁ ਜੀ ਗੁਰੂ ਬਾਬੇ ਕੀ ਚਰਨੀ ਲਗਾ ॥ ਬਹੁਤੁ ਖੁਸੀ ਹੋਈ ॥ ਵਾਕੁ ਬੋਲਣਾ
ਹੋਇਆ ॥ ਵਾਹਗੁਰੂ ॥ ਵਾਹਗੁਰੂ ॥ ਵਾਹਗੁਰੂ ॥ ਵਾਹਗੁਰੂ ॥ ਵਾਹਗੁਰੂ ॥ ਸਾਖੀ
੨੧੮ (ਅ) ਸੰਪੂਰਨ ਹੋਈ ॥ [੫੪] ॥ ਸਾਖੀ ਹੋਰ ਚਲੀ ॥/

ਚਿਤ੍ਰ ੫੬
ਗੁਰੂ ਅੰਗਦ ਅਤੇ ਬਾਬਾ ਨਾਨਕ । ਬਾਬਾ ਇਸਨਾਨ
ਕਰ ਰਹਿਆ ਹੈ ॥

**ਸਾਖੀ ਗੁਰੂ ਬਾਬੇ ਜੀ ਕੀ [॥] ਇਸਨਾਨੁ ਕਰਣਿ ਲਗਾ ॥ [ਵਿਲੂੰਧਰੇ ਪਿੰਡੇ ਦੀ**

[1]ਸਰੀਰ [2]ਇਹ ਸਲੋਕ ਵੀ ਉਪਰੋਕਤ 'ਵਾਰ ਮਾਝ ਕੀ' ਵਿਚੋਂ ਹੀ ਹੈ। ਪਾਠਾਂਤਰ ਇਸ ਤਰ੍ਹਾਂ ਹਨ :
[3]ਪਹਿਰੀ [4]ਖਜ਼ਾਨੇ [5]ਮਥਾ ।

**ਸਾਖੀ ॥]**/ ਇਕ ਦਿਨ ਬਾਬਾ ਇਸਨਾਨੁ ਕਰਦਾ ਸਾ ॥ ਅੰਗਦ ਜੀ ਕਿਆ ਦੇਖੇ ਸਾਰਾ ਬਾਬੇ ੨੧੯ (ੳ)
ਜੀ ਕਾ ਪਿੰਡਾ ਵਿਲੂੰਧਰਿਆ ਹੋਇਆ ਹੈ ॥ ਤਾ ਅੰਗਦੁ ਜੀ ਪੁਛਿਆ ਬਾਬਾ ਜੀ ਬੇਨਤੀ ਹੈ ਜੁ ਇਹੁ ਕਿਆ ਖਿਆਲੁ ਹੈ ॥ ਤਾ ਬਾਬੇ ਕਹਿਆ ॥ ਜੁ ਬਚਾ ਅੰਗਦਾ ਫਲਾਣਾ ਸਿਖੁ ਅਯਾਲੁ[1] ਝਾੜਾ ਦੇ ਵਿਚ ਬਕਰੀਆ ਚਰਾਇਦਾ ਫਿਰਦਾ ਹੈ ॥ ਅਤੈ ਨਾਲੇ ਆਰਤੀ ਸੋਹਲਾ ਬਹੁਤੁ ਪ੍ਰੀਤਿ ਨਾਲਿ ਪੜਦਾ ਫਿਰਦਾ ਹੈ ॥ ਅਤੇ ਮੇਰਾ ਪ੍ਰਣ [ਹੈ] ਜਿਥੇ ਆਰਤੀ ਸੋਹਿਲਾ ਹੋਵੈ ਉਥੇ ਜਾਇ ਰਹਣਾ ॥ ਫਿਰ ਉਸ ਸਿਖ ਨੂ ਸਦਾਇਆ ਬਹੁਤੁ ਖੁਸੀ ਹੋਈ ॥ ਜੁ ਬਚਾ ਧਨ ਤੇਰੀ ਪ੍ਰੀਤਿ ॥ ਫਿਰ ਵਾਕੁ ਹੋਇਆ ਜੁ ਬਚਾ ਸਉਦੀ[2] ਵਾਰੀ ਆਰਤੀ ਪੜਿਆ ਕਰਹੁ ॥ ਸਿਖੁ ਆਰਤੀ ਪੜਿ ਸੁਣਿ ਕਰਿ ਸਵੈਗਾ ਤਿਸ ਕੇ ਗੁਰੂ ਅੰਗ ਸੰਗਿ ਹੈ ॥ ਸਾਖੀ ਸੰਪੂਰਨ ਹੋਈ ॥ [੫੫] ॥ ਸਾਖੀ ਹੋਰ ਚਲੀ ॥

**ਸਾਖੀ ਬਾਬੇ ਤੇ ਮਰਦਾਨੇ ਦੀ ਹੋਈ [॥]**/ ਇਕ ਦਿਨ ਮਰਦਾਨਾ ਕੀਰਤਨ ਬੈਠਾ ੨੧੯ (ਅ)
ਕਰਦਾ ਸਾ ॥ ਬਾਬਾ ਬੋਲਿਆ ਜੁ ਮਰਦਾਨਿਆ ਕਿਤਣੀ ਬਾਣੀ ਕੰਠਿ ਕੀਤੀ ਹੀ ॥ ਕਹੈ ਜੀ ਜਤਣੀ ਬੋਲਿਣਾ ਹੋਇਆ ॥ ਸੋ ਮੈ ਸਭੁ ਕੰਠਿ ਕੀਤੀ ਹੈ। ਇਤਨੇ ਵਿਚ ਇਕੁ ਵਡਾ ਕਰਵਾਣੁ[3] ਵਡੀ ਊਠਾ ਦੀ ਕਤਾਰ ਆਇ ਨਿਕਲੀ ॥ ਬੋਲਿਣਾ ਹੋਇਆ ਮਰਦਾਨਿਆ ਇਸ ਕਾਰਵਾਨਬਾਸੀ[4] ਪਾਸਹੁ ਪੁਛੁ ਦਿਖਾ ਇਨਾ ਵਿਚ ਕਿਆ ਭਰਤੀ ਹੈ ॥ ਮਰਦਾਨੇ ਪੁਛਿਆ ॥ ਤਬ ਉਸ ਕਾਰਵਾਨਬਾਸੀ ਕਹਿਆ ਜੁ ਇਸ ਵਿਚ ਬਾਣੀ ਪੋਥੀਆ ਗਰੰਥ ਸਿਰੀ ਗੁਰੂ ਬਾਬਾ ਨਾਨਕੁ ਜੀ ਕੇ ਹੈਨ ॥ ਤਬ ਮਰਦਾਨੇ ਕਹਿਆ ਵਾਹ ਤੇਰੀ ਕੁਦਰਤਿ ਕਛੁ ਲਖੀ ਨਾਹੀ ਜਾਂਦੀ ॥ ਤਬ ਮਰਦਾਨੇ ਨੂੰ ਹੁਕਮੁ ਹੋਇਆ ਜੁ ਮਰਦਾਨਿਆ ਇਸ ਬਾਣੀ ਵਿਚਹੁ ਕਛੁ
ਪੜੁ ਦਿਖਾ ॥ ਕਹੈ ਜੀ ਭਲਾ ਹੋਵੈ ॥ ਤਬ ਮਰਦਾਨਾ ਦੇਖ ਕੇ ਬਿਸਮਾਦੁ ਹੋਇ ਰਹਿਆ/ ਜੁ ੨੨੦ (ੳ)
ਮਰਦਾਨੇ ਕਹਿਆ ਜੁ ਧੰਨੁ ਤੇਰੀ ਕੁਦਰਤਿ ॥ ਬਾਬੇ ਪੁਛਿਆ ਕਿਉ ਮਰਦਾਨਿਆ ਕਛੁ ਪੜਿਉ ॥ ਕਹੈ ਜੀ ਨ ਕਦੇ ਅਖੀ ਡਿਠੀ ਨ ਕਦੇ ਕੰਨੀ ਸੁਣੀ ਹੈ ॥ ਏਹ ਬਾਣੀ ਖਰੀ ਅਚਰਜੁ ਹੈ। ਤਬ ਮਰਦਾਨੇ ਹਥਿ ਜੋੜ ਕੇ ਅਰਦਾਸੁ ਕੀਤੀ ਜੀ ਪਾਤਿਸਾਹ ਏਹ ਬਾਣੀ ਕਦਿ ਪਰਗਟੁ ਹੋਵੈਗੀ ॥ ਵਾਕ ਹੋਇਆ ਮਰਦਾਨਿਆ ਏਹੁ ਬਾਣੀ ਜੁ ਕੋਈ ਅਸਾਡੇ ਪਿਆਰੇ ਮੇਰੇ ਭਗਤਿ ਮੇਰਾ ਸਰੀਰੁ ਮੇਰੀ ਦੇਹ ਹੋਵਨਿਗੇ ਤਿਨਾ ਦੇ ਮੁਹੁ ਪਰਗਾਸੁ ਹੋਵੈਗਾ ॥ ਤਬ ਗੁਰੂ ਅੰਗਦ ਅਤੇ ਮਰਦਾਨੇ ਮਥਾ ਟੇਕਿਆ ॥ ਸਾਖੀ ਸੰਪੂਰਨ ਹੋਈ ॥ [੫੬] ॥ ਸਾਖੀ
ਹੋਰ ਚਲੀ ॥/ ੨੨੦ (ਅ)

ਚਿਤ੍ਰ ੫੭
ਉਪਰ ਬਾਬਾ ਤੇ ਮਰਦਾਨਾ ਬੈਠੇ ਹਨ; ਹੇਠਲੇ ਹਿੱਸੇ ਵਿਚ ਸਾਧਾਰਣ ਤੇ ਤਿੰਨ ਜੋਗੀ ਬਿਰਾਜਮਾਨ ਹਨ।

**ਸਾਖੀ ਚਲਾਣੇ ਦੀ ॥** / ਬਾਬਾ ਬਾਰਹੁ ਉਦਾਸੀ ਕਰ ਫਿਰਿਆ ॥ ਬਾਬਾ ੨੨੧ (ੳ)
ਨਾਨਕੁ ਬਰਸਾ ਬਾਰਹ ਕਾ ਵੀਵਾਹਿਆ ਥਾ ॥ ਅਤੈ ਪੈਤਾਲੀ ਬਰਸ ਚਕਿ ਵਿਚ ਪਾਤਿਸਾਹੀ ਕੀਤੀ ॥ ਬਾਬੇ ਨਾਨਕੁ ਦੇ ਦਰਬਾਰ ਅਗੇ ਪਿਪਲ ਸੀ ॥ ਹੇਠਿ ਬਾਬੇ ਦੀ ਮੰਜੀ ਵਿਛਦੀ ਸੀ ॥ ਮੰਜੀ ਉਪਰ ਛਾਵੈ ਬੈਠਾ ਰਹੰਦਾ ਸਾ ॥ ਬਾਬੇ ਗੁਰੂ ਨਾਨਕ ਦੇ ਘਰਿ ਟਹਲੂਆ ਸਾ ॥ ਤਿਸ ਦਾ ਨਾਉ ਬਾਬਾ ਕਮਲਾ ਸਦਿਦਾ ਸਾ ॥ ਬਾਬਾ ਬੋਲਿਆ ਬਚਾ ਕਮਲਿਆ [॥]

[1]ਆਜੜੀ। [2]ਸੌਂਦੀ। [3]ਕਾਰਵਾਨ, ਕਾਫਲਾ। [4]ਕਾਫਲੇ ਦਾ ਸਰਦਾਰ।

ਕਮਲਾ ਬੋਲਿਆ ਜੀ ਕਿ ਹੁਕਮੁ ਹੈ ॥ ਬਾਬਾ ਬੋਲਿਆ ਬਚਾ ਬੇਲੇ[1] ਜਾਇ ਕਰਿ ਘਾਹੁ ਲੈ ਆਉ ਘੋੜੀਆ ਅਤੇ ਮਹੀਆ ਭੁਖੀਆ ਹੈਨ ॥ ਕਮਲੇ ਦਾਤ੍ਰੀ ਲਈ ਲੈ ਕੇ ਬੇਲੇ ਗਇਆ ॥ ਜਾ ਕਮਲਾ ਦੇਖੇ ਤਾ ਜੋਗੀਸਰ[2] ਦੇ ਸੁਰੂਪੁ ਜਣੇ ਤ੍ਰੈਇ ਬੇਲੇ ਵਿਚ ਬੈਠੇ ਹੈਨ । ਕਮਲਾ
੨੨੧ (ਅ) ਜੋਗੀਸਰੀ ਸਦਿਆ ॥ ॥ ਕਮਲਾ ਗਇਆ ॥ ਉਹੁ ਜੋਗੀਸਰ/ ਬੋਲੇ । ਏਤ ਗਾਵ ਬਾਬਾ ਨਾਨਕੁ ਹੈ ॥ ਕਮਲੇ ਕਹਿਆ ਜੀ ਏਤ ਗਾਵ ਹੀ ਹੈ । ਉਨੀ ਬਿਭੂਤ ਕੀ ਚੁਟਕੀ ਦਿਤੀ ॥ ਏਹ ਬਾਬੇ ਨਾਨਕ ਨੂੰ ਸਨੇਹਾ ਲੈ ਜਾਹਿ ॥ ਕਮਲਾ ਬੋਲਿਆ ਮੈਨੂ ਆਗਿਆ ਨਾਹੀ ਮੈ ਘਾਹੁ ਲਈਗਾ ਤਾ ਜਾਈਗਾ ॥ ਉਨਾ ਵਿਚਹੁ ਇਕੁ ਜਣਾ ਉਠਿਆ ਕਮਲੇ ਦੇ ਹਥੋ ਦਾਤ੍ਰੀ ਲਈ ॥ ਲੈ ਕੇ ਘਾਹਿ ਦੀ ਮੁਠਿ ਲਈ ਲੈ ਕੇ ਖਿਲਾਰੀ ॥ ਘਾਹੇ ਦਾ ਢੇਰੁ ਉਸਰਿ ਗਇਆ ॥ ਉਇ ਜੋਗੀ ਬੋਲੇ ਜਿਤੜਾ ਘਾਹੁ ਚੁਕਿ ਸਕਦਾ ਹੈ ਤਿਤੜਾ ਬੰਨਿ ਕੇ ਚਕਿ ਲੈ ॥ ਕਮਲੇ ਵਡੀ ਭਰੀ ਬਧੀ ॥ ਉਨੀ ਜੋਗੀਸਰੀ ਚਕਿ ਕੇ ਸਿਰ ਦਿਤੀ [॥] ਕਮਲਾ ਉਠਾਇ ਕੇ ਲੈ ਆਇਆ ॥ ਅਗੇ ਬਾਬਾ ਨਾਨਕ ਮੰਜੀ ਵਿਛਾਈ ਪਿਪਲੇ ਹੇਠਿ ਬੈਠਾ ਸਾ ॥ ਬਾਬਾ ਬੋਲਿਆ ਤੂੰ ਦਰ ਹਾਲਿ[3] ਘਾਹੁ ਲੈ ਆਇਆ ਹੈ ॥ ਕਿਸੇ ਦਾ ਚੁਰਾਇ ਲੈ ਆਇਆ
੨੨੨ (ੳ) ਹੈ ॥ ਜੇ ਕਿਸੇ ਦਾ/ ਚੁਰਾਇ ਆਦਾ ਹੀ ॥ ਤਾ ਅਸਾਡੀਆ ਘੋੜੀਆ ਅਗੇ ਮਤਿ ਪਾਇਹਿ ॥ ਕਮਲਾ ਬੋਲਿਆ ਪਿਤਾ ਜੀ ਮੈ ਘਾਹੁ ਚੁਰਾਇ ਨਾਹੀ ਆਦਾ ॥ ਮੈ ਇਕੁ ਸਨੇਹਾ ਆਦਾ ਹੈ ॥ ਕਮਲੇ ਬਾਬੇ ਦੇ ਹਥਿ ਭਿਬੂਤ ਦੀ ਚੁਟਕੀ ਕਢਿ ਦਿਤੀ ॥ ਬਾਬਾ ਗੁਰੂ ਨਾਨਕੁ ਬੋਲਿਆ ਤੂ ਦਰਹਾਲ ਘਾਹੁ ਲੈ ਆਇਉ ਭਲਾ ਕੀਤੋ ਅਤੇ ਸਨੇਹਾ ਭੀ ਆਦੋ ਸਨੇਹਾ ਭੀ ਆਦੋ ਸਨੇਹਾ ਭੀ ਆਦੋ ਤਿਨ ਵਾਰ ਬਾਬੇ ਆਖਿਆ ਭਲਾ ਕੀਤਾ ॥ ਫਿਰ ਬਾਬਾ ਬੋਲਿਆ ਕਮਲਿਆ ਅਸਾਡਾ ਤੈ ਸਨੇਹਾ ਤਾ ਆਦਾ ਪਰ ਜਾਇ ਕੇ ਸਿਧਾਰਣੇ ਨੂੰ ਸਦੁ ਲੈ ਆਉ ॥ ਸਿਧਾਰਣੁ ਸਣਖਤੇ[4] ਦੇ ਦਾਵੇ ਗਇਆ ਹੈ ਭਾਜੜਿ ਭੰਨਾ ॥ ਜਾਇ ਕੇ ਆਖਸੁ ਬਾਬਾ ਬੁਲਾਇੰਦਾ ਹੀ ਦਰਹਾਲਿ ਆਉ ॥ ਬਾਹੀਆ ਲੰਮੀਆ ਦੁਇ ਮੁਠੀ ਮੁਞ ਦਾ ਵਾਣੁ ਲੈ ਕੇ
੨੨੨ (ਅ) ਆਉ ॥ ਸਿਧਾਰਣੁ ਬਾਬੇ ਦਾ ਸਿਖੁ ਸਾ [॥] ਜੇ ਕਦੇ ਬਾਬਾ ਜਾਦਾ/ਤਾ ਉਸ ਦੇ ਘਰਿ ਪ੍ਰਸਾਦਿ ਕਰਦਾ ॥ ਹੋਰ ਸ੍ਰਿਸਟ[5] ਪਿਛੈ ਲਗੀ ਫਿਰਦੀ ਕਿਸੇ ਦਾ ਪਰਸਾਦੁ ਨ ਲੈਦੋ ॥ ਬਿਨਾ ਸਿਧਾਰਣ ਦੇ ਘਰਿ ॥ ਬਾਬਾ ਚਾਦਰਾ ਦੋਇ ਪੈਨਦਾ ਇਕੁ ਉਪਰ ਇਕੁ ਤਲੇ ਬੰਨਦਾ । ਉਹੁ ਚਾਦਰਾ ਸਿਧਾਰਣ ਹੀ ਉਣਾਇਦਾ ॥ ਚਾਦਰਾ ਚਾਰ ਵੁਣਾਇਦਾ ਮਹੀਨ ਕਪੜਾ ॥ ਚਾਦਰਾ ਦੁਇ ਧੁਆਇ ਰਖੀਦੀਆ ਦੁਇ ਬਾਬਾ ਪੈਨਦਾ ॥ ਸਿਧਾਰਣਿ ਹੀ ਅਪਣੀ ਹਥੀ ਧੋਵਣਿ ਜਾਦਾ ॥ ਦਿਨੀ ਅਠੀ ਕਮਲਾ ਸਿਧਾਰਣੇ ਜੋਗ ਸਦਣਿ ਗਇਆ ॥ ਬਾਬਾ ਬੋਲਿਆ ਕਿ ਆਖਹਿਗਾ ਜਾਇ ਕੇ ॥ ਕਮਲਾ ਬੋਲਿਆ ਜੁ ਹੁਕਮੁ ਹੋਵੈ ਸੁ ਆਖਹਗਾ ॥ ਬਾਬਾ ਬੋਲਿਆ ਜੇ ਆਵੀਗਾ ਨਾਹੀ ਤਾ ਇਉ ਆਖਣਾ ਬਾਬੇ ਨੂੰ ਕੰਮਣੀ[6] ਆਈ ਹੈ ਦਰਹਾਲਿ ਆਵੈਗਾ ॥ ਕਮਲਾ ਜਾਇ ਮਿਲਿਆ ॥ ਸਿਧਾਰਣਿ ਆਖਿਆ ਤੂ ਕਿਉ ਆਇਆ ਹੈ ॥
੨੨੩ (ੳ) ਦਰਹਾਲਿ ਚਲੁ ॥ ਬਾਹੀਆਂ ਲੰਮੀ/ਆ ਦੁਇ ਮੁਠੀ ਮੁਞੇ ਦਾ ਵਾਣੁ ਲੈ ਕੇ ਚਲੁ ॥ ਸਿਧਾਰਣਿ ਕਹਿਆ ਰੋਟੀ ਖਾਇ ਚਲਹੁ ॥ ਕਮਲੇ ਆਖਿਆ ਮੈਨੂੰ ਹੁਕਮੁ ਨਾਹੀ ਤੂ ਖਾਹਿ ॥ ਸਿਧਾਰਣਿ ਰੋਟੀ ਖਾਇ ਚਲਿਆ ॥ ਆਇ ਬਾਬੇ ਦੇ ਪੈਰੀ ਪਇਆ ॥ ਬਾਬਾ ਬੋਲਿਆ ਕਰਤਾਰ ਕਰਤਾਰ ॥ ਸਿਧਾਰਣੁ ਕਹਿਆ ਸਤਿ ਕਰਤਾਰ ॥ ਸਿਧਾਰਣੁ ਕਹਿਆ ਤਪਾ ਜੀ ਬਹੁਤੁ ਉਤਾਵਲੇ ਸਦੇ ॥ ਬਾਬਾ ਬੋਲਿਆ ਕਿਹੁ ਜਾਣਦਾ ਹੈ ਕਿਉ ਸਦਿਆ ਹੈ [॥] ਅਸਾ ਨੂ ਕਮਲਾ ਫੁਰਮਾਨੁ ਲੈ ਆਇਆ ਹੈ ॥ ਦਰਗਾਹੇ[7] ਦੇ ਚਲਣੇ ਦਾ ॥ ਬਾਬਾ ਬੋਲਿਆ ਬਚਾ

[1]ਜੰਗਲ । [2]ਜੋਗੀਆਂ ਵਿਚੋਂ ਪ੍ਰਮੁਖ । [3]ਫੌਰਨ । [4]ਨੂੰਹ (?) [5]ਲੋਕ । [6]ਕੰਬਣੀ ।
[7]ਕਚਹਿਰੀ (ਰੱਬ ਦੀ) ।

ਸਿਧਾਰਣਾ ਚਲੁ ਅਸੀ ਬੇਲੇ ਜਾਹਾ ॥ ਬਾਬਾ ਤੇ ਸਿਧਾਰਣੁ ਬੇਲੇ ਗਏ ॥ ਬੇਲੇ ਵਿਚ ਬਾਬੇ ਦਾ ਖੇਤੁ ਸਾ ਵਿਘੇ ਅਠਿ ॥ ਬਾਬਾ ਖੇਤੁ ਗਇਆ ॥ ਚਾਰੇ ਖੂਠਾ[1] ਡਿਠੀਆ ॥ ਖੇਤੁ ਦੇਖ ਕੇ ਨਦੀ ਦੇ ਤਲੇ ਡਿਠੇ ॥ ਬਾਬੇ ਨੂ ਇਕੁ ਤਲਾ / ਖੁਸੀ[2] ਆਇਆ ॥ ਬਾਬਾ ਬੋਲਿਆ ਬਚਾ ੨੨੩ (ਅ)
ਸਿਧਾਰਣਾ ਏਹ ਕੇਹਾ ਥਾਉ ਹੈ ਸੁ ਬਚਾ ਅਸਾਡੀਆ ਲਕੜੀਆ ਏਤੇ ਥਾਇ ਪਾਵਣੀਆ ॥ ਕਿਸੇ ਪਾਸਿ ਆਖਣਾ ਨਾਹੀ ॥ ਬਾਬਾ ਤੇ ਸਿਧਾਰਣੁ ਘਰਿ ਆਏ ॥ ਬਾਬਾ ਬੋਲਿਆ ਬੇਟਾ ਸਿਧਾਰਣਾ ਚਾਦਰਾ ਧੋਇ ਲੈ ਆਉ ॥ ਕਹੈ ਜੀ ਉਤਾਰ ਦੇਹੁ ॥ ਉਹੁ ਚਾਦਰਾ ਮੈਲੀਆ ਬਾਬੇ ਉਤਾਰਿ ਦਿਤੀਆ ॥ ਚਾਦਰਾ ਚਿਟੀਆ ਪੈਧੀਆ ॥ ਸਿਧਾਰਣਿ ਚਾਦਰਾ ਧੋਵਣਿ ਗਇਆ ॥ ਹਛੀਆ ਧੋਇ ਲੈ ਆਇਆ ॥ ਬਾਬੇ ਕਹਿਆ ਬਚਾ ਸਿਧਾਰਣਾ ਜਿਥੈ ਹਉ ਸਉਦਾ ਹਾ ਜਪੁ ਪੜਦਾ ਹਾ ਉਹੁ ਥਾਉ ਹਛਾ ਲਿੰਬੁ ॥ ਸਿਧਾਰਣਿ ਗਇਆ ਘਰੁ ਹਛਾ ਲਿਤਾ[3] ॥ ਸਿਧਾਰਣਿ ਆਇ ਬਾਬੇ ਦੇ ਪੈਰੀ ਪਇਆ ॥ ਬਾਬਾ ਬੋਲਿਆ ਬਚਾ ਘਰੁ ਲਿਤਾ [॥] ਸਿਧਾਰਣਿ ਕਹਿਆ ਤਪਾ ਜੀ ਦਿਸੈ ਖੁਸੀ ਆਵੈ ਤਾ ਭਲਾ ਹੋਵੈ ॥ ਬਾਬਾ ਜਾਇ ਕਰਿ ਘਰੁ / ਡਿਠਾ [॥] ਬਾਬਾ ਜੀ ਖੁਸੀ ਹੋਇਆ ॥ ਬਾਬਾ ਬੋਲਿਆ ਸਿਧਾਰਣਾ ਮੇਰੇ ੨੨੪ (ੳ)
ਚਲਾਣੇ ਦੀ ਸਮਗਰੀ ਆਣਿ ਕੁਸਾ ਤਲੇ ਵਿਛਾਵਣੀ ॥ ਅਤੈ ਲੋਈ ਭੁਈ ਵਿਛਾਵਣੀ [॥] ਘੜੀ ਢਿਲ ਨਾਹੀ ਬਣਦੀ ॥ ਬਾਬਾ ਬੋਲਿਆ ਜਾਇ ਕੈ ਮੁਕਦਮਾ ਚਉਧਰੀਆ ਨੂੰ ਸਦਿ ਲੈ ਆਉ ॥ ਬਾਬਾ ਬੋਲਿਆ ਕਿ ਆਖਹਿਗਾ ਜਾਇ ਕੈ ॥ ਸਿਧਾਰਣਿ ਕਹਿਆ ਜੀ ਜਿਉ ਹੁਕਮੁ ਹੋਵੈ ਤਿਉ ਆਖਾ ॥ ਜਾਇ ਕੇ ਆਖੁ ਜਿ ਇਕੁ ਮਸਲਤਿ[4] ਕਰਣੀ ਹੈ ਤੁਸਾ ਨਾਲਿ ਤੁਸੀ ਦਰਹਾਲਿ ਆਵਹੁ ॥ ਸਿਧਾਰਣਿ ਹੁਕਮੁ ਲੈ ਕੇ ਗਇਆ ॥ ਚਉਧਰੀਆ ਹੁਕਮੁ ਮਨਿ ਲਇਆ ॥ ਚਉਧਰੀ ਮੁਕਦਮੁ ਆਏ ਬਾਬੇ ਦੀ ਪੈਰੀ ਪਏ ॥ ਬਾਬਾ ਬੋਲਿਆ ਤੁਸੀ ਜਾਣਦੇ ਹੋ ਤੁਸੀ ਕਿਉ ਸਦੇ ਹੋ ॥ ਉਇ ਚਉਧਰੀ ਬੋਲੇ ਤਪਾ ਜੀ ਆਖੀਐ [॥] ਬਾਬਾ ਬੋਲਿਆ ਮਿਹਰਵਾਨੁ ਹੋਇ ਕੇ ॥ ਅਸਾ/ਨੂ ਪਰਮੇਸਰੁ ਅਪਣੀ ਦਰਗਾਹ ਸਦਿਆ ਹੈ ॥ ੨੨੪ (ਅ)
ਅਸਾ ਚਲਣੇ ਦੀ ਸਮਿਗਰੀ ਸਭ ਕੀਤੀ ਹੈ ਅਸੀ ਚਲਦੇ ਹਾ ॥ ਚਉਧਰੀ ਮੁਕਦਮੁ ਬੋਲੈ ਜੀ ਅਸਾ ਨੂ ਹੁਕਮੁ ਹੋਵੈ ਸੁ ਕਰਹਾ ॥ ਬਾਬਾ ਗੁਰੂ ਬੋਲਿਆ ਅਸਾਡਾ ਤੁਸਾ ਨੂ ਹੁਕਮੁ ਏਹੋ ਹੈ ॥ ਤੁਸੀ ਲਕੜੀਆਂ ਦੀ ਸਮਿਗਰੀ ਕਰੋ ॥ ਹੋਰੁ ਸਭ ਮਉਜੂਦੁ ਹੈ ॥ ਚਉਧਰੀ ਬੋਲੇ ਜੀ ਲਕੜੀਆ ਬਹੁਤੁ ਹੈਨ ॥ ਚਉਧਰੀ ਲਕੜੀਆ ਦੇ ਢੇਰ ਉਸਾਰਿ ਗਏ ॥ ਤਿਚਰ ਨੂ ਮਾਤਾ ਚੋਣੀ[5] ਸੁਣਿਆ ਜੁ ਤਪਾ ਚਲਦਾ ਹੈ ॥ ਮਾਤਾ ਚੋਣੀ ਆਈ ਸਿਧਾਰਣਿ ਸਦਿਆ ॥ ਸਿਧਾਰਣਾ ਤਪਾ ਕਿ ਆਖਦਾ ਹੈ ॥ ਮਾਤਾ ਜੀ ਤਪਾ ਚਲਦਾ ਹੈ ॥ ਵਡੇ ਚਲਾਣੇ [॥] ਮਾਤਾ ਬੋਲੀ ਇਉ ਕਿਉ ਜਾਦਾ ਹੈ ॥ ਮੈਨੂ ਤਪੈ ਆਖਿਆ ਹੈ ਸਿਰਾਧ ਆਏ ਹੈਨਿ ਮੈ ਦਾਲ ਵੜਿਆਂ ਨੂੰ ਦਲਿ ਛਡੀ ਹੈ ॥ ਸਿਰਾਧੁ ਕਰਾਹਾ ਨਉ/ਮੀ ਦਾ ॥ ਬਾਬਾ ਬੋਲਿਆ ੨੨੫ (ੳ)
ਸਿਧਾਰਣਾ ਮਾਤਾ ਕਿ ਆਖਿਦੀ ਹੈ ॥ ਕਹੈ ਜੀ ਆਖਦੀ ਹੈ ਮੈਨੂ ਸਿਰਾਧੇ ਦੀ ਸਮਿਗਰੀ ਕਰਾਈ ਹੈਸੁ ॥ ਤਪਾ ਕਿਉ ਚਲਦਾ ਹੈ ॥ ਬਾਬਾ ਬੋਲਿਆ ਸਿਧਾਰਣਾ ਤੇਰੀ ਅਮਾ ਸਚੀਆਰੁ ਹੈ ॥ ਪਰੁ ਅਸੀ ਦਿਨ ॥ ੧੫ ॥ ਹੋਰੁ ਰਹੇ ਇਆ[6] ਹਾ ॥ ਸਿਧਾਰਣ ਆਖਿਆ ਭਲਾ ਹੋਵੈ ਜੀ ॥ ਬਾਬਾ ਬੋਲਿਆ ਸਿਧਾਰਣਾ ਤੂ ਘੜੀ ਕੁ ਨੂੰ ਵਿਦਾ ਹੋਹੁ ॥ ਜਾਇ ਕੇ ਸਿਰਾਧੇ ਨੂ ਦਹੀ ਦੁਧ ਲੈ ਆਉ ॥ ਬਾਬਾ ਬੋਲਿਆ ਜੇ ਗੁਰੂ ਭਾਵੇ ਤਾ ਅਸੀ ਭੀ ਤੁਸਾਡੇ ਘਰਿ ਆਵਹਗੇ ਵਿਦਾ ਹੋਵਣਿ ॥ ਦਿਨੀ ਅਠੀ ॥ ਸਿਧਾਰਣੁ ਪੈਰੀ ਪੈਏ ਕੇ ਵਿਦਾ

---

[1]ਗੁੱਠਾਂ, ਕੋਨੇ । [2]ਪਸੰਦ । [3]ਲਿੰਬਿਆ । [4]ਮਸ਼ਵਰਾ । [5]ਮੂਲੇ ਚੋਣੇ ਦੀ ਧੀ, ਗੁਰੂ ਨਾਨਕ ਦੀ ਸੁਪਤਨੀ । [6]ਈਹਾਂ, ਇਥੇ ।

ਹੋਇਆ ॥ ਬਾਬਾ ਗੁਰੂ ਬੋਲਿਆ ॥ ਪਿਛੋ ਅਸੀ ਆਵਹਿਗੇ ॥ ਬਾਬਾ ਸਿਧਾਰਣੇ ਦੇ ਘਰਿ ਗਇਆ ॥ ਦਿਨੀ ਅਠੀ ॥ ਦਿਨ ਦੁਇ ਸਿਧਾਰਣ ਦੇ ਘਰਿ ਰਹਿਆ ਫੇਰ ਆਖਿਆਉਸੁ
੨੨੫ (ਅ) ਸਿਧਾਰਣਾ ਅਪਣੇ ਘਰਿ ਦੇ ਆਦਮੀ ਲੈ ਆਉ ॥ ਪੈਰੀ ਪਾਇ ਅਸੀ ਵਿਦਾ / ਹੋਵਹਿ ॥ ਬਾਬੇ ਗੁਰੂ ਅਗੇ ਸਿਧਾਰਣਿ ਆਪਣੇ ਆਦਮੀ ਸਦਿ ਕੇ ਪੈਰੀ ਪਾਏ ॥ ਬਾਬਾ ਵਿਦਾ ਹੋਇਆ ॥ ਸਿਧਾਰਣੇ ਵਿਦਾ ਬਾਬਾ ਤਾ ਕਰਦਾ ਜਾ ਕੋਹੁ ਇਕੁ ਬਾਬੇ ਦੇ ਪਿਛੈ ਲਗਾ ਆਵਦਾ ॥ ਉਤ ਦਿਨ ਸਿਧਾਰਣੇ ਜੀਅ ਹੋਇਆ ਜੁ ਮੈ ਅਰਦਾਸੁ ਕਰੀ ॥ ਤਿਚਰ ਤਾਈ ਬਾਬਾ ਫਿਰ ਖੜਾ ਹੋਇਆ ॥ ਤਾ ਬੋਲਿਆ ਸਿਧਾਰਣਾ ਗਲਿ ਕਰਹਿਗਾ [॥] ਜੀ ਜੇ ਤੁਧੁ ਭਾਵੇ ਤਾ ਕਰੀ ॥ ਬਾਬਾ ਬੋਲਿਆ ਤੁਠਾ ਹੂ ਕਿਹੁ ਮੰਗੁ ॥ ਸਿਧਾਰਣਿ ਕਹਿਆ ਜੀ ਜੇ ਤੂ ਤੁਠਾ ਹੈ ॥ ਤਾ ਮੇਰਾ ਕੁੜਮੁ ਬਧਾ ਹੈ ਆਗਰੇ ਛੁਟੈ ॥ ਬਾਬਾ ਬੋਲਿਆ ਕੁੜਮੁ ਛੁਟਾ ਕਿ ਦੇਈਗਾ ॥ ਆਖੀਗਾ ਹਉ ਦੁਰਗਾ ਛੁਡਾਇ ਹਾ ਤੇਰਾ ਨਾਉ ਕੋਈ ਲੈਸੀ ਨਾਹੀ ॥ ਜੋ ਹਉ ਸਿਧਾਰਣਿ ਛੁਡਾਇਆ ਹਾ ॥ ਤਾ ਬਾਬਾ ਬੋਲਿਆ ਤੁਠਾ ਹੂ ਕਿਹੁ ਮੰਗੁ ॥ ਸਿਧਾਰਣੁ ਬੋਲਿਆ ਤੁਠਾ ਹੈ ਕਿਹੁ ਮੇਰਾ ਕੁੜਮੁ
੨੨੬ (ੳ) ਛੁਟੈ ॥ ਬਾਬਾ ਬੋਲਿਆ ਸਿਧਾਰਣਾ / ਕੁੜਮ ਛੁਟਾ ਕਿ ਦੇਈਗਾ ॥ ਬਾਬਾ ਬੋਲਿਆ ਏਹ ਘੜੀ ਪਹਰ ਲਿਖ ਲੈ ਤੇਰਾ ਕੁੜਮੁ ਛੁਟਾ ਕਛੁ ਹੋਰ ਮੰਗੁ ॥ ਸਿਧਾਰਣੁ ਬੋਲਿਆ ਜੀ ਹੋਰ ਕਿ ਮੰਗਾ ਮੇਰਾ ਕੁੜਮੁ ਛੁਟੈ ॥ ਫਿਰ ਬਾਬਾ ਬੋਲਿਆ ਅਸਾਡੇ ਘਰਿ ਆਉ ॥ ਫਿਰਿ ਸਿਧਾਰਣੁ ਦੁਧ ਦਹੀ ਲੈ ਕੇ ਸਿਰਾਧੇ ਦੇ ਦਿਨ ਆਇਆ ॥ ਬ੍ਰਹਮਣਿ ਜਿਵਾਲੇ ਸਿਰਾਧੁ ਹੋਇਆ ॥ ਬਾਬਾ ਗੁਰੂ ਬੋਲਿਆ ਸਿਧਾਰਣਾ ਮੇਰਾ [ਘਰ ਲਿੰ]ਬੂ[1] ਹਛਾ ਕਰਿ [ਕੇ][2] ॥ ਸਿਧਾਰਣੁ ਕਹਿਆ ਜੀ ਤੇਰਾ ਹੁਕਮੁ ਹੋਇਆ ॥ ਘਰੁ ਲਿੰਬਦਾ ਹਾ ॥ ਲਿੰਬ ਪਹੁਤਾ ਆਇ ਕੈ ਪੈਰੀ ਪਇਆ ॥ ਬਾਬਾ ਬੋਲਿਆ ਬਚਾ ਸਿਧਾਰਣਾ ਮੇਰੀਆ ਚਾਦਰਾ ਧੋਇ ਲੈ ਆਉ ॥ ਹਛੀਆ ਚਾਦਰਾ ਧੋ[ਇ ਲੈ] ਆਇਆ ॥ ਬਾਬਾ ਬੋਲਿਆ [ਬਚਾ ਸਿਧਾਰ][3]ਣਾ ਚਉਧਰੀਆ ਮੁਕਦ[ਮਾ ਨੂੰ ਸਦਿ ਲੈ
੨੨੬ (ਅ) ਆਉ । ਸਿਧਾਰਣਿ ਸਦਿ ਲੈ ਆਇਆ ॥][4] / ਬਾਬਾ ਬੋਲਿਆ ਤੁਸੀ ਮੇਰੇ ਸਿਖੁ ਹੋ ਅਤੇ ਚਉਧਰੀ ਭੀ ਹੋ ॥ ਇਕੁ ਮੇਰਾ ਹੁਕਮੁ ਮੰਨਿਹੁ ॥ ਚਉਧਰੀ ਬੋਲੈ ਜੀ ਅਸਾ ਨੂ ਹੁਕਮੁ ਕੀਜੈ ਸੁ ਕਰਹਾ ॥ ਬਾਬਾ ਬੋਲਿਆ ਅਸਾ ਨੂ ਪਰਮੇਸਰ ਦਾ ਹੁਕਮੁ ਹੈ ॥ ॥ ਅਸਾ ਦਿਨੁ ॥ ੧੫ ॥ ਮੰਗਿ ਲਏ ਸੇ ਤਾ ਅਸੀ ਰਹੇ ਸੇ ॥ ਹੁਣਿ ਤੁਸੀ ਲਕੜੀਆ ਬੇਲੇ ਪਾਇ ਆਹੁ ॥ ਹੁਕਮੁ ਦਰਹਾਲਿ ਹੈ ॥ ਉਨੀ ਚਉਧਰੀ ਆਖਿਆ ਜੀ ਤੂ ਚਲਹਿਗਾ ॥ ਅਸਾਡਾ ਕਉਣੁ ਹਾਲੁ ॥ ਬਾਬਾ ਬੋਲਿਆ ਤੁਸੀ ਨਿਹਾਲਿ ਹੋਏ ॥ ਤੁਸਾਡੇ ਪਰਮੇਸਰੁ ਨਿਵਾਸੁ ਹੋਇਆ ॥ ਫੇਰ ਬੋਲਿਣਾ ਨਾਹੀ ।' ਚਉਧਰੀ ਲਕੜੀਆ ਲੈ ਗਏ ॥ ਬੇਲੇ ਚਲੇ ॥ ਤਾ ਬਾਬੇ [ਉਨੀ][5] ਸਦਿ ਕੇ ਆਖਿਆ ਤੁਸੀ ਦਰਹਾਲਿ ਲ[ਕੜੀਆ][6] ਪਾਇ ਕੇ ਆਵਹੁ ਤੁਸਾ ਆਇਆ [ਹਉ ਚਲਸਾ ॥][7] [ਚਉਧਰੀ][8] ਲਕੜੀਆ ਬੇਲੇ ਪਾਇ ਕੇ [ਆਇ ਪਹੁਤੇ ॥ ਬਾਬਾ
੨੨੭ (ੳ) ਬੋਲਿਆ][9] / ਮੈਨੂ ਉਥੇ ਲੈ ਜਾਹੁਗੇ ॥ ਤਾ ਮੇਰੇ ਉਪਰੁ ਚਾਰ ਪਾਹਰੂ ਬਠਾਲਣੇ ॥ ਚਉਹੀ ਕੁੰਟੀ[10] ਹਥੀਆਰਾ ਨਾਲਿ ਬਹਣਾ ਡਰਣਾ ਨਹੀ ॥ ਬਾਬਾ ਗੁਰੂ ਬੋਲਿਆ ਅਸੀ ਲੇਟਦੇ ਹਾ [॥] ਬਾਬਾ ਗੁਰੂ ਲੇਟਿਆ ॥ ਏਹੁ ਗਲਿ ਕਰ ਕੇ ਸਮਾਇ ਗਇਆ ॥ ਬਾਬੇ ਦੇ ਪੁਤਰ ਸਿਕਾਰ ਗਏ ਸੇ ॥ ਉਥੇ ਬਾਹਰਿ ਸੁਣਿਆ ਤਪਾ ਨਾਨਕ ਸਮਾਣਾ ॥ ਉਥੋ ਉਹਿ ਘੋੜੀਆਂ ਦਉੜਾਇ ਕੇ ਆਇ ਗਏ ॥ ਜਾ ਦੇਖਨਿ ਤਾ ਬਾਬਾ ਸਮਾਣਾ ਹੈ ॥ ਉਨਾ ਦੋਹੀ ਦਿਤੀ ਤੁਧੁ ਪਰਮੇਸਰੇ ਦੀ ਕਰਤੇ ਪੁਰਖੁ ਦੀ ਦੋਹੀ ਹੈ । ਇਕ ਚਾਰ ਘੜੀਆਂ ਗਲਾ ਕਰਕੇ

1-9ਮੂਲ ਹਥ-ਲਿਖਤ ਵਿਚ ਇਹ ਪਾਠ ਮਿਟੇ ਹੋਏ ਹੋਣ ਕਾਰਣ ਅਸੀਂ ਇਨ੍ਹਾਂ ਦੀ ਪੂਰਤੀ ਆਪਣੇ ਵਲੋਂ, ਹੱਥ-ਲਿਖਤ 495 (ਸੈਂ. ਪ. ਲਾ.) ਦੀ ਸਹਾਇਤਾ ਨਾਲ ਕੀਤੀ ਹੈ ।

ਸਮਾਇ ॥ ਬਾਬਾ ਗੁਰੂ ਕਰਤਾ ਪੁਰਖ ਉਠਿ ਬੈਠਾ ॥ ਬਾਬਾ ਬੋਲਿਆ ॥ ਆਖਹੁ ਕਿਆ ਆਦੇ ਹੋ । ਤੁਸਾ ਚਾਰਿ ਘੜੀਆ ਮੰਗੀਆ ਜੇ ਚਾਰ ਪਹਰ ਮੰਗਦੇ ਤਾ ਚਾਰ ਪਹਰਿ
ਰਹਦਾ ॥ ਜੇ ਚਾਰ ਦਿਨ ਜੇ ਚਾਰ ਮਹੀਨੇ / ਜੇ ਚਾਰ ਬਰਸ ਜੇ ਚਾਰ ਜੁਗੁ ਮੰਗਦੇ ਤਾ ਚਾਰ ੨੨੭ (ਅ)
ਜੁਗ ਰਹਦਾ ॥ ਆਖਹੁ ਕੀ ਆਖਿਦੇ ਹੋ ॥ ਸਿਰੀ ਚੰਦ ਬੋਲਿਆ ॥ ਤੁਧੁ ਪਾਤਿਸਾਹੀ ਦਿਤੀ ਨਿਵਾਦੀਏ[1] ਖਤਰੀ ਨੂੰ ਅਸਾਡਾ ਕਉਣੁ ਹਾਲੁ ॥ ਬਾਬਾ ਬੋਲਿਆ ਮੈ ਨਾਹੀ ਦਿਤੀ ਉਸ ਕੇ ਮਸਤਕਿ ਲੇਖ ਸੀ ॥ ਉਨ ਦਿਤੀ । ਸਿਰੀ ਚੰਦੁ ਬੋਲਿਆ ॥ ਘੋੜੀ ਚੜਦੇ ਮਹੀਨ ਕਪੜੇ ਪੈਨਦੇ । ਕਿਦੂ[1] ਥਾਵਹੁ ਮਿਲਦਾ ਕਿਦੂ ਥਾਵਹੁ ਖਾਦੇ ॥ ਹੁਣਿ ਅਸੀ ਕਿ ਕਰਹਿਗੇ [॥] ਬਾਬਾ ਬੋਲਿਆ ਇਨੀ ਕਪੜੀਹੁ ਮਹੀਨ ਕਪੜੇ ਪਹਰੁਗੇ ॥ ਐਰਾਕਣੀ ਘੋੜੀ ਚੜਿ ਕੈ ਚੰਗਾ ਖਾਹੁਗੇ ॥ ਮਨਿ ਭੀੜ ਕਾਈ ਕਰਣੀ ਨਾਹੀ ॥ ਗੁਰੂ ਸਿਖੀ ਅਗੇ ਬਹੁਤੁ ਹੋਵੈਗੀ ਤੁਸੀ ਮੁਹਿ ਮੰਗਹੁਗੇ ਸੁ ਮਿਲੇਗਾ ॥ ਹਥਾ ਉਪਰਿ ਰਖੀਉਹਗੇ ॥ ਸਿਰੀ ਚੰਦੁ ਬੋਲਿਆ ਅਸਾ ਨੂ
ਕਿਸੈ ਨੂ ਸਉਪਿ ॥ ਬਾਬਾ ਬੋਲਿਆ ਮੈ ਤੁਸੀ ਉਸ/ਨੂ ਸਉਪੇ ਹਉ ॥ ਜਿਨ ਕਲਾਧਾਰੀ ਹੈ ੨੨੮ (ੳ)
ਹੋਰ ਕਿਸ ਨੂ ਹਉ ਸਉਪੀ ॥ ਜਿਨ ਜਗਤੁ ਕੀਤਾ ਹੈ ਤਿਸੇ ਨੂੰ ਸਉਪੇ ਹੋ ॥ ਗੁਰ ਪੀਰਾ ਦੇ ਕੁਤੇ ਖਾਦੇ ਹੈਨ ॥ ਤੁਸੀ ਤਾ ਪੁਤ੍ਰ ਹਉ ॥ ਬਾਬਾ ਬੋਲਿਆ ਮੈ ਪਿਛੇ ਕਰਮ ਧਰਮ ਨਾਹੀ ਕਰਣੇ ॥ ਫਿਰ ਚਉਧਰੀ ਬੋਲੇ ਜਗਤਿ ਰਹਸੀਉ ਨਾਹੀ ਨਿੰਦਾ ਹੋਵੈਗੀ ॥ ਬਾਬਾ ਬੋਲਿਆ ਜਿ ਤੁਸਾਡੀ ਖੁਸੀ ਹੋਵੈਗੀ ਸੁ ਕਰਣਾ ਰੋਵਣਾ ਨਾਹੀ ॥ ਇਤਣੀਆ ਗਲਾ ਆਖਿ ਕੈ ਬਾਬਾ ਸਮਾਣਾ ॥ ਫਿਰ ਸਿਰੀ ਚੰਦੁ ਲਖਮੀ ਦਾਸ ਚਉਧਰੀਆ ਪਗਾ ਉਤਾਰੀਆ ॥ ਸਿਧਾਰਣ ਪਿਛਵਾੜੇ ਆਇ ਕਰਿ ਧਰਤੀ ਨਾਲਿ ਮਾਰੀ ॥ ਆਖਣਿ ਲਗਾ ਨਾ ਮੈ ਘਰਿ ਰਖਿਆ ਨ ਕੋਈ ਰੁਜਿਗਾਰੁ ਕੀਤਾ ॥ ਮੈ ਆਪਣਾ ਘਰਿ ਉਜਾੜਿਆ ॥ ਮੇਰੀ ਘਾਲਿ
ਅਵਿਰਥਾ[2] ਗਈ ॥ ਮੈਨੂ ਕਛੂ ਪਲੈ ਨ ਪਇਉ ॥ ਬਾਬਾ ਫਿਰ ਉਠਿ ਬੈਠਾ ॥ / ਬਾਬਾ ੨੨੮ (ਅ)
ਬੋਲਿਆ ॥ ਤੁਸੀ ਇਸ ਨੂ ਸਦਾਇ ਕੇ ਪੁਛਹੁ ॥ ਮੈ ਵਿਚ ਦੋਸੁ ਹੈ ਕਿ ਉਸ ਵਿਚ ਦੋਸੁ ਹੈ ॥ ਸਿਧਾਰਣ ਸਦਿਆ ॥ ਬਾਬਾ ਬੋਲਿਆ ਸਿਧਾਰਣਾ ਮੈਨੂ ਦਰਗਾਹ ਮਿਲਹਿਗਾ ਨਾਹੀ ਜੇ ਕੂੜ ਬੋਲਹਿਗਾ ॥ ਮੈ ਆਖਿਆ ਸਿਧਾਰਣਾ ਤੁਠਾ ਹੂ ਕਿਹੁ ਮੰਗੁ ਤਾ ਤੁਧੁ ਕੀ ਮੰਗਿਆ ॥ ਜੀ ਮੈ ਮੰਗਿਆ ਮੇਰਾ ਕੁੜਮੁ ਛੁਟੈ ਬਧਾ ਹੈ ਆਗਰੇ ਵਿਚ ॥ ਬਾਬਾ ਤਿਹੁ ਵਾਰੀ ਬੋਲਿਆ ਤੁਠਾ ਹੂ ਕਿਹੁ ਮੰਗੁ ॥ ਤਿਨ ਵਾਰੀ ਇਸ ਕੁੜਮੁ ਮੰਗਿਆ ॥ ਮੇਰਾ ਕੁੜਮੁ ਛੁਟੈ ॥ ਬਾਬਾ ਬੋਲਿਆ ਹੁਣਿ ਅਸਾਨੂ ਕਿਆ ਦੋਸ ਦੇਦਾ ਹੈ ॥ ਬਾਬਾ ਫਿਰ ਸਮਾਇ ਗਇਆ ॥ ਬਾਬੇ ਦੀ ਸਮਿਗਰੀ ਲੈ ਚਲੈ ਤਾ ਤੁਰਕੀ[3] ਆਨਿ ਠਾਕਿਆ ॥ ਹਿੰਦੂ ਅਤੇ ਤੁਰਕਾ ਬੋਲਾਚਾਲੀ ਹੋਈ ॥ ਤਬ ਇਕ ਚਉਧਰੀ ਨੂ ਬਾਬਾ ਰਾਹ ਜਾਦਾ ਮਿਲਿਆ ॥ ਉਇ ਚਉਧਰੀ ਆਇ ਕੇ
ਦੇਖੇ ਤਾ ਵਡਾ / ਸੋਰੁ ਹੋਦਾ ਹੈ ॥ ਉਨਿ ਪੁਛਿਆ ਏਹੁ ਸੋਰੁ ਕੇਹਾ ਹੈ ॥ ਉਨੀ ਸਾਰੀ ਗਲਿ ੨੨੯ (ੳ)
ਕਹੀ ॥ ਤਾ ਉਨਿ ਕਹਿਆ ਜੋ ਬਾਬਾ ਨਾਨਕ ਮੈਨੂ ਫਲਾਣੇ ਥਾਇ ਪਾਲਕੀ ਚੜਿਆ ਜਾਦਾ ਮਿਲਿਆ [॥] ਜਾ ਚਾਦਰ ਉਠਾਇ ਕੇ ਦੇਖਣਿ ਤਾ ਵਿਚ ਕਛੂ ਨਾਹੀ ॥ ਤਾ ਸਭੇ ਹੈਰਾਨ ਹੋਇ ਰਹੈ ॥ ਆਪੋ ਆਪਣੇ ਟਿਕਾਣੇ ਜਾਇ ਲਗੈ ॥ ਤਾ ਬਾਬੇ ਦੀ ਚਾਦਰ ਅਤੇ ਹੋਰੁ ਸਮਿਗਰੀ ਲੈ ਚਲੈ ॥ ਉਥੇ ਖੜਿ ਉਤਾਰਿਆ [॥] ਜਣੁ[4] ਬੈਸੰਤ੍ਰ ਕੀ ਚਉਕੀ ਉਤੇ ਬਾਬਾ ਚਉਕੀ ਮਾਰਿ ਬੈਠਾ ਹੈ ॥ ਜਾ ਬੈਸੰਤ੍ਰ ਸੀਤਲੁ ਹੋਇਆ ॥ ਤਾ ਸਿਖੁ ਸੰਗਤਿ ਘਰਿ ਆਏ ॥ ਪਾਹਰੂ ਚਉਕੀ ਬੈਠੇ ਸਣਿ ਹਥੀਆਰੀ ॥ ਰਾਤੀ ਰਾਤਿ ਪਈ ਤਾ ਚਾਰੇ ਪਾਹਰੂ ਚਉਹੀ ਕੂੰਡੀ ਬੈਠੇ ॥ ਜਾ ਅਧੀ ਰਾਤਿ ਹੋਈ ਆਖੀਐ ਕਸਤੂਰੀ ਅਗਰ ਅਨੇਕ ਸੋਧੇ ਕਾ ਮਹਿਕਾਰੁ ਏਥੇ ਹੋਇ

[1]ਨੀਵੇਂ ਦਰਜੇ ਦੇ (?) [2]ਬੇਫਾਇਦਾ। [3]ਮੁਸਲਮਾਨਾਂ। [4]ਜਾਣੋ।

੨੨੯ (ਅ) ਰਹਿਆ ਹੈ ॥ ਕੁਦਰਤੀ ਸੁ/ਗੰਧਤਾ ਏਥੇ ਹੀ ਮਹਕਾਇ ਰਹੀ ਹੈ ॥ ਅਤੈ ਝਰਣਾਟ ਅਨਾਹਦ ਧੁਨੀ ਵਜੰਤ੍ਰ ਅਨੇਕ ਭਾਤਿ ਕੇ ਵਾਜਿਆ ਕਾ ਹੋਇ ਰਹਿਆ ॥ ਬਾਬਾ ਪਰਮੇਸਰੁ ਚਉਕੜੀ ਮਾਰਿ ਉਠਿ ਬੈਠਾ ॥ ਜੋੜੇ ਪੈਧੇ ਮਹੀਨ ਕਪੜੇ ਮਥੇ ਲਾਲੁ ਟਿਕਾ ॥ ਉਠਿ ਚਾਰੇ ਪਾਹਰੂ ਹਥਿ ਜੋੜ ਪੈਰੀ ਪਏ ॥ ਅਗੋ ਉਨਾ ਨੂੰ ਸੈਨਤਿ ਹੋਈ ॥ ਉਤੈ ਵੇਲੇ ਵਾਉ ਚਲੀ ॥ ਬਾਬੇ ਦੀ ਦਾੜੀ ਦੇ ਵਾਲ ਫਰ ਫਰ ਕਰਨਿ ਹਲਣਿ ਲਗੇ। ਚਹੁ ਘੜੀਆ ਤੀਕ ਬਾਬਾ ਗੁਰੂ ਬੈਠਾ ਰਹਿਆ ॥ ਚਾਰ ਘੜੀਆ ਵਜੰਤ੍ਰ ਤੇ ਸੁਗੰਧੁ ਹੋਇ ਰਹੀ ॥ ਫਿਰ ਗੁਰੂ ਬਾਬਾ ਅਸਵਾਰ ਹੋਇ ਕੇ ਦਰਗਾ ਅਸਥਲ ਜਾਇ ਬੈਠਾ ॥ ਭਲਕੇ ਭਲਕੁ ਹੋਇਆ ਪਾਹਰੂ ਘਰੁ ਆਏ ॥ ਤਾ ਆਵਨਿ ਲਗੇ ਕਿਨੇ ਨ ਜਾਤੋ ਛਲਿ ਗਇਆ ॥ ਫਿਰ ਉਥੇ ਚਲੇ ਮਾਤਾ ਚੋਣੀ ਬੋਲੀ ॥
੨੩੦ (ੳ) ਬੇਟਾ ਸਿਧਾਰਣਾ ਇਕ ਦੰਦੁ ਤਪੈ/ਦਾ ਰਖੀ ਹਉ ਤਵੀਤੁ ਕਰ ਕੇ ਗਲਿ ਪਾਈਗੀ ॥ ਉਥੇ ਚਉਥੇ ਕੀ ਸਮਿਗਰੀ ਲੈ ਗਏ ॥ ਜਾ ਸਿਵਾ ਜਾਇ ਕੇ ਦੁਧੁ ਨਾਲਿ ਤਉਕਨਿ ॥ ਦੇਖਣਿ ਤਾ ਚਿਖਾ ਵਿਚ ਫੁਲੁ ਅਸਤ[1] ਕਿਹੁ ਨਾਹੀ ॥ ਲਕੜੀਆ ਸੜੀਆ ਬੈਸੰਤ੍ਰ ਸਭ ਦੇਖਿ ਰਹੇ ॥ ਫੁਲੁ ਅਸਤ ਕੋਈ ਨਾਹੀ ॥ ਕੋਲੇ ਨਦੀ ਵਿਚ ਪਰਵਾਹ ਦਿਤੇ ॥ ਸਭੁ ਪਛਤਾਵਣਿ ਲਗੇ ਕਿਨੇ ਨ ਜਾਤੋ ਛਲਿ ਗਇਆ ॥ ਸੰਮਤ ॥ ॥ ੧੫੯੫ ॥ ਵਰਖੇ ਮਾਹਿ ਅਸੂ ਸੁਦੀ ॥ ੧੦ ॥ ਕੇ ਦਿਨ ਬਾਬਾ ਨਾਨਕੁ ਸਮਾਣਾ ॥ ਕਰਤਾਰਪੁਰ ਵਿਚ ॥ ॥ ਸਾਖੀ ਸੰਪੂਰਨ ਹੋਈ ॥ [੫੭ ॥] ਅਖਰੁ ਵਾਧਾ ਘਾਟਾ ਭੁਲਾ ਚੁਕਾ ਬਖਸਿ ਵਾਚਣਾ ॥ ਗੁਰੂ ਦਾ ਬੋਲਿਣਾ ਗੁਰ ਜਾਣੇ ॥ ॥ ਸਾਖੀ ਪੂਰੀ ਹੋਈ ॥ ॥ ਸੰਮਤ ॥ ੧੭੯ [੦][2] ॥ ਮਿਤੀ
੨੩੦ (ਅ) ਭਾਦੋ ਸੁਦੀ ੩ ਵਾਰ ਸੁਕਰੁ ॥ ਜੋਗ ਸੰਪੂਰਣੁ ਹੋਈ ॥ ਲਿਖ/ਤੰ ਫਕੀਰ ਹਕੀਰ ਤਕਸੀਰ ਸੰਗਤਿ ਕਾ ਗੁਲਾਮੁ ਸੰਗਤਿ ਕਾ ਟਹਲੂ ਦਇਆ ਰਾਮੁ ਅਬਰੋਲੁ ਕਾ ਪੈਰੀ ਪਵਣਾ ਵਾਚਣਾ ॥ ਹੋਰ ਸੰਗਤਿ ਗੁਰੂ ਪੂਰੇ ਕਾ ਦੀਬਾਨੁ ਹੈ ॥ ਗੁਰੂ ਪੂਰੇ ਕੀ ਜਬਾਨ ਹੈ ॥ ਅਤੇ ਗੁਰੂ ਪੂਰੇ ਕਾ ਤੁਸਾ ਹੀ ਵਿਚ ਨਿਵਾਸੁ ਹੈ। ਤੁਸਾ ਥੀ ਮੰਗੀਐ ਸੁ ਪਾਈਐ ॥ ਸਿਰ ਦਾਨਾ ਕੇ ਦਾਨੁ ਨਾਮੁ ਦੇਣਾ ॥ ਅਤੇ ਖੁਸੀ ਕਰਣੀ ॥ ਜੁ ਤੁਸਾਡਾ ਸਦਿਕਾ ਗੁਰੂ ਚਿਤ ਆਵੇ ॥ ॥ ਖੁਸੀ ਕਰਣੀ ਜੀ ॥ ਰਸਨਾ[3] ਹਲਾਵਣੀ ਜੀ ॥ ਆਖਹੁ ਵਾਹੁਗੁਰੂ ॥ ਭੀ ਇਕੁ ਮਨਿ ਹੋਇ ਕੇ ਆਖਹੁ ਵਾਹਗੁਰੂ ॥ ਭੀ ਆਤਮਾ ਲੀਨ ਹੋਇ ਕੇ ਇਸ ਤਰਹ ਵਾਹੁਗੁਰੂ ਆਖਹੁ ॥ ਜੁ ਸਚਿਖੰਡ ਅਵਾਜ ਪਹੁਚੇ ॥ ਆਖਹੁ ਵਾਹਗੁਰੂ ॥ ਜੋ ਕੋਈ ਵਾਹਗੁਰੂ ਆਖੇਗਾ ਤਿਸ ਨੂ
੨੩੧ (ੳ) ਦਰਸਨ ਦਾ ਫਲੁ ਪਰਾਪਤਿ ਹੋਵੇਗਾ ॥ ਤਿਸ/ਨੂ ਮੁਕਤਿ ਪਰਾਪਤਿ ਹੋਵੈਗੀ ॥ ਤਿਸ ਦਾ ਆਵਾਗਉਣ ਕਟੀਐਗਾ ॥ ਸਿਰੀ ਗੁਰੂ ਜੀ ਕੇ ਪਿਆਰੇ ਸਿਰੀ ਗੁਰੂ ਜੀ ਕੇ ਨਿਵਾਜੇ। ਸਿਰੀ ਗੁਰੂ ਜੀ ਕੇ ਮੰਨੇ ॥ ਸਿਰੀ ਗੁਰੂ ਜੀ ਕੇ ਬਖਸੇ ॥ ਸਨਮੁਖਿ ਦਰਬਾਰੀ ॥ ਪਰਉਪਕਾਰੀ ॥ ਸਾਚੇ ਸਬਦਿ ਸਿਉ ਪ੍ਰੀਤ ਤੁਮਾਰੀ ॥ ਮਥੇ ਉਜਲੇ ॥ ਸਬਦੁ ਕੇ ਬੇਤੇ ਜਿਨਾ ਡਿਠਿਆ ਗੁਰੂ ਚਿਤ ਆਵੈ ॥ ਜਿਨਾ ਮਿਲਿਆ ਮੇਰੀ ਦੁਰਮਤਿ ਵੰਞੈ ਮਿਤ੍ਰ ਅਸਾਡੇ ਸੋਈ ॥ ਭਾਈ ਸੰਗੂ ਮਲ ॥ ਪਾਸੈ ਪੈਰੀ ਪਵਣਾ ਵਾਚਣਾ ॥ ਹੋਰੁ ਹਥਿ ਪਕੜਿਆ ਦੀ ਸਰਮ ਹੈ ॥ ਖੁਸੀ ਕਰਣੀ ॥ ਨਾਨਕੁ ਦਾਸ ਸਰਨਿ ਤੁਮਾਰੀ ਰਖਹੁ ਹਾਥੁ ਦੇਇ ॥ ੧ ॥ ੧ ॥ ੧ ॥ ਵਾਹਗੁਰੂ ॥ ਧੰਨ ਗੁਰੂ ॥ ਕਰਨ ਕਾਰਣੁਹਾਰੁ ਸਮਰਥੁ ਬਾਬਾ ਨਾਨਕ ਜੀ ॥

---

[1]ਅਸਤਿ, ਹੱਡੀ। [2]ਮਿਤੀ ਬਾਰੇ ਦੇਖੋ ਪਿੱਛੇ, ਪੰਨਾ ੧੮ (ਭੂਮਿਕਾ)। [3]ਜੀਭ, ਜ਼ਬਾਨ।

## ਅੰਤਿਕਾ ੧

# ਨਮੂਨਾ ਜਨਮਸਾਖੀ ਬਾਬਾ ਹੰਦਾਲ

ੴ ਸਤਿਗੁਰ ਪ੍ਰਸਾਦਿ ॥

॥ ਜਨਮਸਾਖੀ ਬਾਬੇ ਹੰਦਾਲ ਜੀ ਕੀ ॥

॥ ਸੰਮਤ ੧੬੩੦ ॥ ਵੈਸਾਖ ਸੁਦੀ ॥ ੧੫ ॥ ਪੂਰਨਮਾਸੀ ਥਿਤੀ ॥ ਵਾਰ ਆਇਤ ॥ ਸੁਆਤੀ ਨਿਛਤ੍ਰ ॥ ਸਵਾ ਪਹਰ ਰਾਤ ਰਹਿਦੀ ਜਨਮ ਹੋਇਆ ॥ ਜਾ ਸਵੇਰੁ ਝਲਾਘੁ ਹੋਇਆ ਅੰਮ੍ਰਿਤ ਵੇਲੇ ਗਾਜੀ ਪਿਤਾ ਸੁਖਾਨੰਦ ਬ੍ਰਹਮਣ ਦੇ ਘਰ ਆਇ ਦਰਵਾਜਾ ਖੜਿਕਾਇਓਸੁ ॥ ਤਾ ਸੁਖਾਨੰਦ ਬ੍ਰਹਮਣ ਆਖਿਆ ਕੌਣੁ ਭਾਈ ॥ ਗਾਜੀ ਆਖਿਆ ਜੀ ਮੈ ਗਾਜੀ ਘਣ ਗਸੁ ਹਾਂ ॥ ਨੀਗਰ ਪੈਦਾ ਹੋਇਆ ਹੈ ਤੁਸੀ ਪਤ੍ਰੀ ਲੈਕਰ ਚਲੋ ਮੇਰੇ ਨਾਲਿ ॥ ਤਾ ਬ੍ਰਹਮਣ ਆਖਿਆ ਗਾਜੀ ਤੂੰ ਚਲਦਾ ਹੋ ਆਗੇ ਆਗੇ ॥ ਅਤੇ ਮੈਂ ਇਸਨਾਨ ਕਰਿ ਪੂਜਾ ਕਰਿ ਕੇ ਤੇਰੇ ਪਿਛੇ ਪਿਛੇ ਆਵਦਾ ਹਾ ॥ ਤਾ ਗਾਜੀ ਆਪਣੇ ਘਰ ਆਇ ਕੇ ਵਿਛਾਵਣ ਵਿਛਾਇ ਕਰ ਥਾਲੀ ਦੇ ਵਿਚ ਗੁੜ ਦੀ ਰੋੜੀ ਰਖੀ ਅਤੇ ਕੇਸਰ ਦੀ ਕਟੋਰੀ ਅਤੇ ਚਾਵਲ ਅਤੇ ਰੁਪਯਾ ਰਖਿ ਕੈ ਬੈਠਾ ਸੀ ॥ ਬ੍ਰਹਮਣ ਆਇਆ ਵਿਛਾਵਣ ਤੇ ਬੈਠਿ ਗਿਆ ॥ ਅਤੇ ਪੁਛਿਓਸੁ ਬਾਲਕਾ ਕਿਸ ਵਖਤ ਜਨਮਿਆ ਹੈ ॥ ਤਾ ਗਾਜੀ ਪਿਤਾ ਨੇ ਕਹਿਆ ਜੀ ਸਵਾ ਪਹਰਿ ਰਾਤ ਰਹਿਦੀ ॥ ਤਾ ਬ੍ਰਹਮਣ ਪਤ੍ਰੀ ਕਢਿਕੇ ਮਹੂਰਤਿ ਨਿਛਤ੍ਰ ਡਿਠਾ ॥ ਤਾ ਕਿਆ ਦੇਖੇ ਬਾਲਕਾ ਭਲੇ ਨਿਛਤ੍ਰ ਸਵਾਤੀ ਜਨਮਿਆ ਰਿਧ ਸਿਧ ਬਹੁਤ ਹੋਵੇਗੀ ॥ ਅਤੇ ਆਖਿਅਓਸੁ ਗਾਜੀ ਇਹ ਤੇਰੇ ਘਰਿ ਪਰਮੇਸਰ ਦਾ ਭਗਤੁ ਜਨਮਿਆ ਹੈ ਤੇਰੀ ਸਾਰੀ ਕੁਲ ਦਾ ਉਧਾਰ ਕਰੇਗਾ ॥ ਤਾ ਗਾਜੀ ਕਹਿਆ ਜੀ ਬਾਲਕ ਦਾ ਨਾਉ ਕਿਆ ਸਦਿਆ ਕਰੀਏ ॥ ਤਾਂ ਬ੍ਰਾਹਮਣ ਪਤ੍ਰੀ ਵੀਚਾਰੀ ॥ ਅਰ ਮਨ ਵਿਚਿ ਵੀਚਾਰੁ ਕੀਤਾ ॥ ਜੁ ਇਸ ਬਾਲਕੇ ਦਾ ਕਿਆ ਨਾਉ ਰਖੀਐ ॥ ਤਾ ਬ੍ਰਹਮਣ ਕਹਿਆ ਗਾਜੀ ਉਤਾਵਲਾ ਨ ਹੋਇ ॥ ਇਸ ਦਾ ਨਾਉ ਪੰਜਵੇ ਦਿਨਿ ਧਮਾਹਣ ਥੋਂ ਉਪਰੰਤ ਰਖਾਗਾ ॥ ਪੰਜ ਦਿਨ ਚੁਪ ਕਰੁਹ ॥ ਇਸ ਦਾ ਦਰਸਨੁ ਦੇਖਕੇ ਰਖਾਗਾ ॥ ਗਾਜੀ ਕਹਿਆ ਭਲਾ ਜੀ ॥ ਬ੍ਰਹਮਣ ਤਿਲਕੁ ਮਸਤਕ ਲਗਾਇਆ ਆਪਣੇ ਨਾਲੇ ਗਾਜੀ ਦੇ ਨਾਲੇ ਹੋਰੁ ਜੋ ਕੋਈ ਬੈਠੇ ਸੇ ॥ ਰੋੜੀ ਰਪਯਾ ਲੈ ਕਰਿ ਘਰ ਗਇਆ ਬ੍ਰਹਮਣੁ ॥ ਜਾ ਪੰਜ ਦਿਨ ਗੁਜਰੇ ਤਾਂ ਗਾਜੀ ਫੇਰਿ ਬ੍ਰਹਮਣ ਦੇ ਘਰਿ ਆਇਆ ਨਮਸਕਾਰ ਕੀਤੀਆਸੁ ॥ ਬ੍ਰਹਮਣ ਕਹਿਆ ਗਾਜੀ ਸੁਖੀ ਰਹੁ ॥ ਤਾ ਗਾਜੀ ਕਹਿਆ ਜੀ ਪੰਜ ਦਿਨਿ ਹੋਇ ਮੁਕੇ ਤੁਸੀ ਚਲੋ ਨਾਉ ਰਖੋ ॥ ਤਾ ਬ੍ਰਹਮਣੁ ਨਾਲਿ ਘਰਿ ਆਇਆ ॥ ਚਉਕੀ ਵਿਛਾਇ ਦਿਤੀ ॥ ਰਪਯਾ ਰੋੜੀ ਗੁੜ ਦੀ ਥਾਲੀ ਵਿਚਿ ਪਾਇ ਮਿਸਰ ਕੇ ਅਗੇ ਰਖੀ ॥ ਤਾਂ ਸੁਖਾਨੰਦ ਬ੍ਰਹਮਣ ਕਹਿਆ ਮੈ ਨੀਗਰ ਦਾ ਦਰਸਨੁ ਦੇਖ ਕੇ ਨਾਉ ਰਖਾਗਾ ॥ ਗਾਜੀ ਤੂੰ ਬਾਲਕੇ ਨੂੰ ਬਾਹਰ ਲੈ ਆਉ ॥ ਤਾ ਗਾਜੀ ਅੰਦਰ ਜਾਇ ਕੇ ਬਾਲਕੇ ਨੁ ਕੁਛੜਿ ਵਿਚ ਲੈ ਆਇਆ ॥ ਬਾਲਕੇ ਦਾ ਤੇਜੁ ਸੂਰਜ ਦੀ ਨਿਆਈ ਬ੍ਰਹਮਣ ਅਗੋ ਉਠਕੇ ਨਮਸਕਾਰ ਕੀਤਾ ॥ ਅਤੇ ਬੈਠ ਗਏ ॥ ਅਤੇ ਬ੍ਰਹਮਣ ਆਖਿਆ ਗਾਜੀ ਮੈ ਇਸੇ ਵਾਸਤੇ ਨਾਵ ਨਹੀ ਸੀ ਰਖਿਦਾ ਮੈ ਹੁਣਿ ਦਰਸਨੁ ਕੀਤਾ ਹੈ ਬਾਲਿਕੁ ਮੈਨੂੰ ਅਵਿਤਾਰੀ ਨਜਰ ਆਇਆ ਹੈ ਇਹ ਬਾਲਕ ਵਡਾ ਭਗਤ ਹੋਵੇਗਾ ॥ ਪਰੁ ਗਾਜੀ ਮੈ ਤੈਨੂੰ ਆਖਦਾ ਹਾ ॥ ਜੋ ਸਾਰੇ ਸੰਸਾਰ ਨੂੰ ਅਹੰਕਾਰ ਨੇ ਦੁਖੀ ਕੀਤਾ ਹੈ ॥ ਅਤੇ ਤੇਰਾ ਪੁਤ੍ਰ ਅਜੇਹਾ ਹੈ ॥ ਜੋ ਏਹੁ ਅਹੰਕਾਰ ਨੂੰ ਦਲੇਗਾ ॥ ਇਸ ਦਾ ਨਾਉ ਹੰਦਾਲ ਭਗਤ ਹੋਵੇਗਾ ॥ ਅਤੇ ਤਿਨਾ ਲੋਆ ਵਿਚਿ ਹੰਦਾਲ ਭਗਤ ਪ੍ਰਗਟ ਹੋਵੇਗਾ ॥ ਹੰਦਾਲ ਭਗਤ ਜੀ ਸਦੀਏਗਾ ॥ ਇਹ ਨਾਉ ਰਖਿ ਕੈ ਬ੍ਰਹਮਣੁ ਆਪਣੇ ਘਰਿ ਆਇਆ ।

ਹੰਦਾਲ ਜੀ ਵਡੇ ਹੋਵਣ ਲਗੇ ॥ ਹਉਲੇ ਹਉਲੇ ਬਰਖਾ ਅਠਾ ਦਾ ਹੋਇਆ ॥ ਤਬਿ ਘਰ ਦੀਆ ਮਹੀ ਚਾਰ ਲੈ ਆਇਆ ਕਰੇ ॥ ਘਰ ਦੀ ਕਿਰਤ ਕੀਤਾ ਕਰੇ ॥ ਤਾ ਨਿਰੰਕਾਰ ਨੇ ਜੋਗੀ ਪੁਰਖ ਦਾ ਰੂਪ ਧਾਰਿ ਕੇ ਹੰਦਾਲ ਭਗਤਿ ਕੇ ਘਰਿ ਭੇਜਿਆ ॥ ਤਿਸਨੇ ਹੰਦਾਲ ਪੁਰਖ ਦੇ ਦਰਵਾਜੇ ਆਗੇ ਧੂਆ ਆਇ ਕੈ ਪਾਇਆ ॥ ਤਾ ਬਾਬਾ ਹੰਦਾਲ ਜੀ ਤਿਸ ਦੇ ਕੋਲ ਆਇਆ ਜਾਇਆ ਕਰੇ ॥ ਪਰ ਬੋਲੇ ਨਾਹੀ ॥ ਤਾ ਹੰਦਾਲ ਜੀ ਭੈਸਾ ਚਾਰਿਆ ਕਰੇ ॥ ਤਾ ਏਕ ਦਿਨ ਜੋਗੀ ਪੁਰਖ ਨੇ ਕਹਿਆ ਹੰਦਾਲ ਜੀ ਦੁਧੁ ਹਮ ਕੋ ਭੀ ਪਿਲਾਉ ॥ ਹੰਦਾਲ ਜੀ ਦੁਧ ਤਿਸ ਕੈ ਬਰਤਨ ਮੈ ਪਾਇ ਦੀਆ ॥ ਅਰ ਤਿਸ ਦਿਨ ਥੀ ਲੈ ਕਰਿ ਹੰਦਾਲ ਜੀ ਟਹਲ ਪ੍ਰੀਤ ਨਾਲ ਕਰੈ ॥ ਅਰੁ ਧੂਆ ਤਿਸ ਦਾ ਪਾਇ ਦੇਵੇ ਐਸੀ ਪ੍ਰੀਤਿ ਤਿਸ ਕੇ ਸਾਥਿ ਲਾਗੀ ਜੈਸੇ ਚਕੋਰ ਕੀ ਚੰਦ ਸਾਥਿ ਲਾਗਤੀ ਹੈ ॥ ਜੈਸੇ ਬੰਬੀਹੇ ਕੀ ਮੇਘ ਸਾਥਿ ਹੋਤੀ ਹੈ ॥ ਤੈਸੀ ਪ੍ਰੀਤਿ ਹੰਦਾਲ ਕੀ ਜੋਗੀ ਸਾਥਿ ਲਾਗੀ ॥

× × ×

ਤਾ ਗੁਰੁ ਬਾਬੇ ਹੰਦਾਲ ਜੀ ਜਾਂਦੇ ਜਾਂਦੇ ਆਗੇ ਇਕ ਨਗਰੁ ਪੰਡਰਪੁਰ ਆਇਆ ॥ ਜਿਥੇ ਨਾਮਦੇਵ ਦੇਹੁਰਾ ਫਿਰਾਇਆ ਸੀ ॥ ਉਸ ਨਗਰ ਜਾਇ ਪਹੁੰਚੇ ॥ ਉਥੇ ਬ੍ਰਹਮਣ ਬਹੁਤ ਰਹਿੰਦੇ ਸੇ ॥ ਇਕ ਠਾਕੁਰਦੁਆਰੇ ਜਾਇ ਉਤਰੇ ॥ ਤਾ ਉਥੇ ਬੈਸਨੋ ਬੈਰਾਗੀ ਪੁਛਿਆ ਗੋਬਿੰਦ ਲੋਕ ਕਿਧਰੋਂ ਆਵਣਾ ਹੋਇਆ ਹੈ । ਤਾ ਗੁਰੂ ਬਾਬੇ ਹੰਦਾਲ ਕਹਿਆ ਪੰਜਾਬ ਦੇਸ ਤੋ ਆਏ ਹੈ ॥ ਨਾਮੁ ਤੁਮਾਰਾ ਕਿਆ ਹੈ ॥ ਤਾ ਬਾਬੇ ਹੰਦਾਲ ਆਖਿਆ ॥ ਨਾਉ ਹਮਾਰਾ ਹੰਦਾਲ ਕਰਤਾਰੀ ਹੈ ॥ ਤਬ ਉਸ ਬੈਸਨੋ ਬੈਰਾਗੀ ਕਹਿਆ ਕੁਛ ਪੜੇ ਹੋ ॥ ਤਾ ਬਾਬੇ ਹੰਦਾਲ ਕਹਿਆ ਹਾ ਪੜੇ ਹਾ ॥ ਤਬ ਤਿਸ ਕਹਿਆ ਕਿਆ ਪੜੇ ਹੋ ॥ ਗੁਰੂ ਬਾਬੇ ਹੰਦਾਲ ਜੀ ਕਹਿਆ ਭਜਨ ਗੋਬਿੰਦ ਕਾ ॥ ਤਬ ਤਿਸ ਕਹਿਆ ਭਜਨ ਤੋ ਕਰਤੇ ਹੋ ॥ ਪਰ ਕੁਛ ਜਾਨਤੇ ਭੀ ਹੋ ॥ ਕਹਿਆ ਆਹੋ ਜਾਨਤੇ ਹੈ ॥ ਤਿਨ ਕਹਿਆ ॥ ਹੋਰ ਕਿਆ ਜਾਨਤੇ ਹੋ ॥ ਹੰਦਾਲ ਜੀ ਕਹਿਆ ਇਕੁ ਗੋਬਿੰਦ ਸਤ ਹੋਰ ਸਭ ਅਸਤ ॥ ਕਛੁ ਕਰਤੇ ਭੀ ਹੋ ਕਿ ਅਤੀਤ ਹੋ ॥ ਗੁਰੂ ਬਾਬੇ ਹੰਦਾਲ ਕਹਿਆ ਕਰਤੇ ਹੈ ॥ ਬੈਸਨੋ ਕਹਿਆ ਕਿਆ ਕਰਤੇ ਹੋ ॥ ਹੰਦਾਲ ਜੀ ਕਹਿਆ ਕਰਤੇ ਹੈ ਸੰਤੋਖ ਦਾ ਸੰਗ ॥ ਬੈਰਾਗੀ ਦੇਖਿਆ ਜੋ ਏਹੁ ਬਾਲਕੁ ਖਬਰਦਾਰੁ ਹੈ ॥ ਗੁਰੂ ਬਾਬੇ ਹੰਦਾਲ ਜੀ ਆਗੇ ਅਧੀਨਗੀ ਨਾਲਿ ਬੋਲਿਆ ॥ ਠਾਕਰ ਜੀ ਬਡੀ ਕ੍ਰਿਪਾ ਹੋਈ ॥ ਤੁਮ ਜੈਸਿਓ ਕਾ ਦਰਸਨ ਹੂਆ ॥ ਈਹਾ ਕ੍ਰਿਪਾ ਕਰ ਰਹੀਐ ॥ ਤਾ ਬਾਬੇ ਹੰਦਾਲ ਆਖਿਆ ਭਲਾ ਜੀ ॥ ਤਾ ਰਾਤਿ ਉਸ ਥੇ ਰਹੇ ॥ ਰਾਤਿ ਗੋਬਿਦ ਚਰਚਾ ਹੋਈ ॥ ਬੈਰਾਗੀ ਦਾ ਨਾਉ ਗੋਵਰਧਨ ਸੀ ॥ ਬੈਰਾਗੀ ਵਾਚ ॥ . . .

## ਅੰਤਿਕਾ ੨

## ਸਾਂਝੀਆਂ ਸਾਖੀਆਂ ਦੀ ਸਾਰਣੀ

| ਇੰਡੀਆ ਆਫ਼ਿਸ ਲਾਇਬ੍ਰੇਰੀ ਹੱਥ-ਲਿਖਤ Panj. B 40 | ਪੁਰਾਤਨ ਜਨਮਸਾਖੀ ਅੰਕ | ਆਦਿ ਸਾਖੀਆਂ ਅੰਕ | ਜਨਮਸਾਖੀ ਮਿਹਰਬਾਨ ਅੰਕ |
|---|---|---|---|
| ੧. ਅਵਤਾਰ/ਬਾਲਪਣ | ੧ | ੨ | ੧–੪ |
| ੨. ਸਾਖੀ ਗੋਸ਼ਟ ਪਾਂਧੇ ਨਾਲ | ੨ | ੨ | ੫ |
| ਕੁੜਮਾਈ ਤੇ ਵਿਆਹ | ੩ | ੩ | ੧੧, ੧੨ |
| ੩. ਖੇਤ ਹਰਿਆ ਕੀਤਾ | ੪ | ੩ | ੮ |
| ੪. ਬਿਰਛ ਦੀ ਛਾਂ ਨ ਫਿਰੀ | ੫ | ੪ | ੯ |
| ਖੇਤੀ ਵਣਜ ਸੌਦਾਗਰੀ | ੬ | ੫ | ੧੭, ੨੨, ੨੩ |
| ੫. ਗੋਸ਼ਟ ਵੈਦ ਨਾਲ | ੭ | ੫ | ੧੫, ੧੬ |
| ੬. ਸੁਲਤਾਨਪੁਰ ਨੂੰ ਤਿਆਰੀ, ਮੋਦੀਖਾਨਾ ਸੰਭਾਲਿਆ | ੮, ੯ | ੬ | ੨੪, ੨੬ |
| ਵੇਈਂ ਪ੍ਰਵੇਸ਼ (ਤੇ ਮੋਦੀਖਾਨੇ ਦਾ ਤਿਆਗ) | ੧੦ | ੭ | ੨੮, ੨੯, ੩੦ |
| ਕਾਜ਼ੀ ਨਾਲ ਚਰਚਾ | ੧੧ | ੭ | ੩੧, ੩੨, ੧੧੩ |
| ਕਾਜ਼ੀ ਨਾਲ ਹੋਰ ਗੋਸ਼ਟ | × | × | × |
| ੭. ਉੱਪਲ ਖਤ੍ਰੀਆਂ ਦੀ ਬਸਤੀ | ੧੨ | ੮ | ੩੫, ੩੬, ੬੩ |
| ਮਰਦਾਨੇ ਦੀ ਭੁਖ ਗਵਾਈ | ੩੦ | ੮ | |
| ੮. ਗੋਸ਼ਟ ਮਾਤਾ ਪਿਤਾ ਨਾਲ (ਰਸਕਸ, ਪਹਨਣ ਖਾਣ, ਘੋੜੇ, ਪਾਖਰ, ਆਦਿ ਸੰਬੰਧੀ) | ੩੧ | ੧੬ | ੧੪੨, ੧੪੩, ੧੪੪, ੧੪੫ |
| ੯. ਗੋਸ਼ਟ ਅਬਦੁਲ ਰਹਮਾਨ (ਤਥਾ ਮੀਆਂ ਮਿੱਠਾ, ਮੁਰੀਦ ਸ਼ਾਹ ਕਾ ਨਾਲਿ) | × | × | × |
| ੧੦. ਸਾਖੀ ਰਾਖਸ਼ ਨਾਲ (ਤਪਤ ਕੜਾਹਾ ਬੁਝ ਗਇਆ) | ੪੪ | ੧੦ | ੭੧ |
| ੧੧. ਸਾਖੀ ਭੋਲੇ ਚੋਰ ਨਾਲਿ (ਸਜਣ ਠੱਗ ਵਾਲੀ) | ੧੩ | ੧੨ | ੭੩ |
| ੧੨. ਸਾਖੀ ਕਲਿਜੁਗ ਨਾਲਿ | ੨੪ | ੧੧ | ੬੮ |
| ਧੰਨ ਏਹ ਇਸਤ੍ਰੀਆਂ | × | × | × |
| ੧੩. ਸਾਖੀ ਇਕ ਸਿਖੁ ਨਾਲਿ (ਸੇਲੀ ਵਟ ਕੇ ਅਤੀਤਾਂ ਨੂੰ ਪ੍ਰਸਾਦਿ ਛਕਾਇਆ) | × | × | × |
| ੧੪ ਸਾਖੀ ਮੱਕਾ ਫੇਰਿਆ | ੫੧ | × | ੧੩੫ |
| ੧੫. ਗੋਸ਼ਟ ਸ਼ਾਹ ਰੁਕਨ ਦੀਨ, ਪੋਤੇ ਬਹਾਵਦੀ ਨਾਲਿ (ਸੀ-ਹਰਫ਼ੀ ਉਚਾਰੀ) | ੫੧ | × | × |

| ਇੰਡੀਆ ਆਫ਼ਿਸ ਲਾਇਬ੍ਰੇਰੀ ਹੱਥ-ਲਿਖਤ Panj. B 40 | ਪੁਰਾਤਨ ਜਨਮਸਾਖੀ ਅੰਕ | ਆਦਿ ਸਾਖੀਆਂ ਅੰਕ | ਜਨਮਸਾਖੀ ਮਿਹਰਬਾਨ ਅੰਕ |
|---|---|---|---|
| ੧੬. ਗੋਸ਼ਟ ਬਾਬਾ ਰਤਨ ਹਾਜੀ ਨਾਲਿ ("ਹਾਜਰਾ ਕਉ ਮਿਹਰ ਹੈ" ਦਾ ਉੱਚਾਰਣਾ) | ੩੬ | × | × |
| ੧੭. ਗੋਸ਼ਟ ਸੇਖ ਬ੍ਰਹਮ ਨਾਲ | ੩੨ | ੧੭ | ੧੪੭, ੧੪੮, ੧੪੯ |
| ਕਿੜੀ ਪਠਾਣਾਂ ਦੀ | ੩੪ | ੧੮ | × |
| ੧੮. ਸੈਦਪੁਰ ਦੀ ਕਤਲਾਮ | ੩੫ | ੧੮ | ੧੩੯, ੧੪੦ |
| (ਬਾਬਰ ਨੂੰ ਵਰਦਾਨ) | ੩੫ ਫੁ.ਨੋ. | ੧੯ | × |
| ੧੯. ਰਾਵੀ ਕਿਨਾਰੇ ਚਕ ਬੱਧਾ (ਸਾਖੀ ਕਰੋੜੀਏ ਨਾਲਿ) | ੪੦ | ੨੦ | ੧੫੩ |
| ੨੦. ਤਪਸਿਆ ਤੇ ਤੀਰਥ ਯਾਤ੍ਰਾ (ਸੁਚ ਰਸੋਈ) | ੩੮ | ੮ | ੩੬, ੩੯, ੪੦, ੪੧ |
| ੨੧. ਬਾਬਾ ਤਿਰਿਆ ਰਾਜ ਗਇਆ | ੨੩ | ੯ | × |
| ੨੨. ਸਿਧ ਗੋਸ਼ਟ (ਸੁਮੇਰ ਪਰਬਤ ਤੇ ਹੋਈ) : | | | |
| ("ਸੱਚ ਕਾਲੁ ਕੂੜ ਵਰਤਿਆ" ਦਾ ਉੱਚਾਰਣਾ) | × | ੧੪ | ੧੧੭ |
| ("ਕਲਿ ਕਾਤੀ ਰਾਜੇ ਕਸਾਈ" ਦਾ ਉੱਚਾਰਣਾ) | × | ੧੪ | ੧੧੭ |
| (ਸੋ ਗਿਰਹੀ, ਸੋ ਅਵਧੂਤੀ, ਸੋ ਪਖੰਡੀ, ਆਦਿ ਦਾ ਉੱਤਰ) | ੫੦ | ੧੪ | ੧੧੭ |
| ("ਗੁਰ ਕਾ ਸਬਦੁ ਮਨੈ ਮਹਿ ਮੁੰਦ੍ਰਾ" ਦਾ ਉੱਚਾਰਣਾ) | ੫੦ | ੧੪ | ੧੨੨ |
| ("ਗੁੜ ਕਰ ਗਿਆਨ ਧਿਆਨ ਕਰਿ ਧਾਵੈ" ਦਾ ਉੱਚਾਰਣਾ) | ੫੦ | ੧੪ | ੧੨੨ |
| ("ਥਾਪਿਆ ਨ ਜਾਇ", "ਜੇ ਜੁਗੇ ਚਾਰੇ ਆਰਜਾ", ਆਦਿ ਦਾ ਉਚਾਰਣਾ) | × | ੧੪ | × |
| ੨੩. ਭਾਈ ਲਹਣਾ ਭਉਣਿ ਪਰਸਣ ਗਇਆ | × | ੨੨ | ੧੭੨ |
| ਭਾਈ ਲਹਣਾ ਜੀ ਦੀ ਘਰ ਵਾਪਸੀ ਤੇ ਮੁੜ ਹਜ਼ੂਰੀ ਵਿਚ | × | × | × |
| ੨੪. ਸਾਖੀ ਮੂਲੇ ਖਤ੍ਰੀ ਨਾਲਿ | × | ੨੪ | ੧੮੪ |
| ੨੫. ਬਾਬੇ ਤਪ ਆਰੰਭਿਆ ਤੇ ਲਹਣਾ ਜੀ ਨੂੰ ਠੰਡ ਪਸਰ ਗਈ | × | ੨੫ | ੧੭੮ |
| ੨੬. ਬਾਬੇ ਸੇਵਾ ਆਰੰਭੀ ("ਤੇਰਾ ਮੁਖ ਸੁਹਾਵਾ" ਦਾ ਉੱਚਾਰਣਾ) | × | ੨੫ | ੧੭੯ |
| ਗੋਰਖ ਨਾਲ ਭੇਟ (ਅੰਗਦ ਸਹਿਤ) | × | ੨੫ | ੧੭੮ |
| ਬਾਬੇ ਧਾਣਕ ਰੂਪ ਧਾਰਿਆ | × | ੨੫ | ੧੮੦ |
| ੨੭. ਗੋਸ਼ਟਿ ਅਜਿਤੈ ਰੰਧਾਵੈ ਨਾਲਿ | × | × | × |
| ੨੮. ਬਾਬਾ ਅਚਲ ਗਇਆ (ਸਿਧ ਗੋਸ਼ਟ ਕੀਤੀ) : | | | |
| (ਲੋਟਾ ਭਗਤੀਆਂ ਦਾ ਲਭਾਇਆ) | × | ੨੩ | ੧੭੩ |

| ਇੰਡੀਆ ਆਫ਼ਿਸ ਲਾਇਬ੍ਰੇਰੀ ਹੱਥ-ਲਿਖਤ **Panj. B 40** | ਪੁਰਾਤਨ ਜਨਮਸਾਖੀ ਅੰਕ | ਆਦਿ ਸਾਖੀਆਂ ਅੰਕ | ਜਨਮਸਾਖੀ ਮਿਹਰਬਾਨ ਅੰਕ |
|---|---|---|---|
| ("ਭਾਂਡਾ ਧੋਇ ਬੈਸ ਧੂਪ ਦੇਵਹੁ" ਦਾ ਉੱਚਾਰਣਾ) | × | ੨੩ | ੧੭੩ |
| (ਮਿਰਗਾਣੀ ਦਾ ਉਡਾਣਾ, ਕੰਧ ਦਾ ਦੌੜਾਣਾ) | ੫੨ | ੨੩ | × |
| ("ਪਹਿਰਾ ਅਗਨਿ ਹਿਵੈ ਘਰ ਬਾਧਾ" ਦਾ ਉੱਚਾਰਣਾ) | ੫੨ | ੨੩ | ੧੭੩ |
| (ਰਾਗ ਰਾਮਕਲੀ ਵਿਚ ਸਿਧ ਗੋਸ਼ਟ ਕਰਨਾ) | ੫੨ | ੨੩ | ੧੭੩ |
| ੨੯. ਬਾਬਾ ਨਾਨਕ ਨਿਰੰਕਾਰ ਦੇ ਮਹਲ ਵਿਚ (ਪੰਥ ਚਲਾਵਣ ਦਾ ਵਰਦਾਨ) | × | ੧ | ੧੪੬ |
| ੩੦. ਸਾਖੀ ਇਕ ਰਾਜੇ ਨਾਲ ਹੋਈ (ਮੁਨਾਫਕ ਦੇਸ ਦੀ) | × | ੧੩ | ੭੨ |
| ੩੧. ਬਾਬਾ ਜੀ ਮੱਕੇ ਗਇਆ (ਪਹੁੰਚਣ ਦੀ ਸਾਖੀ) | ੫੧ | ੧੫ | ੧੩੫, ੧੩੬ |
| ੩੨. ਸਾਖੀ ਬਾਬੇ ਜੀ ਕੀ ਕਬੀਰ ਭਗਤ ਨਾਲਿ (ਗੋਸ਼ਟ ਕਬੀਰ ਤੇ ਨਾਨਕ) | × | × | ੫੨ |
| ੩੩. ਗੋਸ਼ਟ ਰਾਜੇ ਸ਼ਿਵਨਾਭ ਨਾਲ (ਭਾਗੀਰਥ, ਮਨਸੁਖ ਤੇ ਸ਼ਿਵਨਾਭ) | ੪੧ | ੨੧ | × |
| ਸਾਖੀ ਰਾਜੇ ਸ਼ਿਵਨਾਭ ਦੀ (ਸ਼ਿਵਨਾਭ ਤੇ 'ਪ੍ਰਾਣ ਸੰਗਲੀ' ਦਾ ਉੱਚਾਰਣਾ) | ੪੭ | ੨੧ | × |
| ੩੪. ਬਾਬਾ ਜੀ ਕਾਬੁਲ ਗਇਆ (ਮਸੀਤ ਦੌੜਾਈ) | × | × | × |
| ੩੫. ਸਾਖੀ ਭੁਟੰਤ ਦੇਸ ਕੀ (ਬਾਬੇ ਸੋਇਨੇ, ਰੁਪੇ, ਤਾਂਬੇ | × | × | × |
| ਕਲੀ, ਜਿਸਤ, ਆਦਿ ਦੀਆਂ ਖਾਣਾਂ ਦਿੱਤੀਆਂ) | × | × | × |
| ੩੬. ਬਾਬਾ ਜੀ ਇਕ ਮੁਲਕ ਗਇਆ (ਪਾਣੀ ਦੇ ਕੁੰਡ ਵਿਚ ਰੋਟੀਆਂ ਪਕਾਈਆਂ) | × | × | × |
| ੩੭. ਬਾਬਾ ਜੀ ਕਸ਼ਮੀਰ ਗਇਆ (ਮੋਏ ਦੁੰਬੇ ਜਿਵਾਏ) | × | × | × |
| ੩੮. ਬਾਬਾ ਜੀ ਰੁਹੇਲਿਆਂ ਦੇ ਦੇਸ ਵਿਚ (ਬਾਲਕ ਬਣ ਮੰਡੀ ਵਿਚ ਵਿਕਾਣਾ) | × | × | × |
| ੩੯. ਬਾਬਾ ਜੀ ਇਕ ਰਾਜੇ ਦੇ ਦੇਸ ਆਏ ਨਿਕਲਿਆ (ਕੁੱਠਾ ਦੁੰਬਾ ਜਿਵਾਇਆ; ਅੰਨ ਅਤੇ ਅੱਗ ਦਿੱਤੇ) | × | × | × |
| ੪੦. ਇਕ ਹੋਰ ਰਾਜੇ ਦੇ ਦੇਸ (ਸਮੁੰਦ੍ਰ ਨੂੰ ਘਰ ਢਾਹਣੋਂ ਰੋਕਿਆ) | × | × | × |
| ੪੧. ਦੈਂਤ ਨੂੰ ਤਾਰਿਆ | × | × | × |
| ੪੨. ਸਾਖੀ ਅਜਿਤੈ ਰੰਧਾਵੇ ਨਾਲਿ (ਢੀਮ ਚੁੱਕ ਕੇ ਖਜ਼ਾਨਾ ਦਿੱਤਾ) (ਅਬਦੁਲ ਰਹਮਾਨ ਨੂੰ ਘਿਉ ਦੇਣ ਚਲਿਆ) | × | × | × |
| ੪੩. ਬਾਬਾ ਅਚਲ ਗਇਆ | × | × | × |
| (ਸਿੱਧਾਂ ਦਾ ਅਸਮਾਨ ਵਿਚ ਉਡਣਾ, ਆਦਿ | ੫੨ | ੨੩ | × |

| ਇੰਡੀਆ ਆਫ਼ਿਸ ਲਾਇਬ੍ਰੇਰੀ ਹੱਥ-ਲਿਖਤ Panj. B 40 | ਪੁਰਾਤਨ ਜਨਮਸਾਖੀ ਅੰਕ | ਆਦਿ ਸਾਖੀਆਂ ਅੰਕ | ਜਨਮਸਾਖੀ ਮਿਹਰਬਾਨ ਅੰਕ |
|---|---|---|---|
| (ਅਜਿਤੈ ਦਾ ਮੋਏ ਪੰਖੇਰੂ ਜੀਵਾਲਣਾ) | × | × | × |
| (ਸੰਗਤੀਆ ਸਿਖ ਅੱਗ ਵਿਚ ਪਇਆ) | × | × | × |
| ੪੪. ਬਾਬਾ ਜੀ ਏਕ ਦੇਸ ਗਏ (ਪੀਣ ਨੂੰ ਪਾਣੀ ਦਿੱਤਾ) | × | × | × |
| ੪੫. ਬਾਬਾ ਹਿੰਵਚਲ ਆਇਆ (ਨਾਨਕ ਅਤੇ ਦੱਤ) | × | × | × |
| ੪੬. ਬਾਬਾ ਜੀ ਗੁਜਰਾਤ ਗਏ (ਧੁਜਾਂ ਵਾਲੇ ਇਕ ਸਾਹ ਦੀ) (ਦੁਨੀਚੰਦ ਨਿਸਤਾਰਾ) | ੩੭ | × | × |
| ੪੭. ਸਾਖੀ ਠੱਗਾਂ ਦੀ ਚਲੀ (ਠੱਗਾਂ ਦਾ ਨਿਸਤਾਰਾ) | ੨੩ | × | ੯੦ |
| ੪੮. ਸਾਖੀ ਭੂਮੀਏ ਚੋਰ ਨਾਲ ਹੋਈ (ਲੂਣ ਹਰਾਮ ਨਹੀਂ ਕਰਨਾ) (ਅਤੇ ਰਾਜੇ ਦੇ ਸਿਦਕ ਦੀ) | × | × | × |
| ੪੯. ਗੋਸ਼ਟ ਸੇਖ ਸਰਫ ਨਾਲ (ਬਗ਼ਦਾਦ,ਸੋਲ੍ਹਾ ਸ਼ਿੰਗਾਰ ਕੀਤੇ) | × | × | × |
| ੫੦. ਸਾਖੀ ਬਾਬੇ ਜੀ ਕੀ ਇਕ ਸਿਖ ਨਾਲ ਹੋਈ (ਸਾਧ ਮਿਲੇ ਕਾ ਫਲ) | × | × | × |
| ੫੧. ਬੀਚਾਰ ਫ਼ਕੀਰੀ ਕਾ | × | × | × |
| ੫੨. ਗੋਸ਼ਟ ਗੋਰਖ ਨਾਲ (ਨਾਲੇ ਕਾਲ ਨਾਲ) | × | × | × |
| ੫੩. ਗੋਸ਼ਟ ਅੰਗਦ ਨਾਲ ("ਸੁਬਾਹੀ ਸਾਲਾਹਿ ਜਿਨੀ ਧਿਆਇਆ ਇਕ ਮਨ" ਦਾ ਉਚਾਰਣਾ) | × | × | × |
| ੫੪. ਸਾਖੀ ਗੁਰੂ ਅੰਗਦ ਨਾਲ ("ਚਉਥੇ ਪਹਿਰ ਸਬਾਹ ਕੇ ਵਣਜਾਰਿਆ ਮਿਤਾ") | × | ੨੯ | × |
| ੫੫. ਸਾਖੀ ਵਿਲ੍ਹੰਧਰੇ ਪਿੰਡੇ ਦੀ | × | × | × |
| ੫੬. ਸਾਖੀ ਬਾਬੇ ਤੇ ਮਰਦਾਨੇ ਦੀ (ਭਵਿਖ ਵਿਚ ਉਚਾਰੀ ਜਾਣ ਵਾਲੀ ਬਾਣੀ ਬਾਰੇ) | × | × | × |
| ੫੭. ਸਾਖੀ ਚਲਾਣੇ ਦੀ | ੫੭, ੫੫[1] | ੩੦ | ਦੇਖੋ ਨੋਟ ਹੇਠਾਂ |

[1]ਪੁਰਾਤਨ ਜਨਮਸਾਖੀ ਵਿਚ ਆਈ ਸਾਖੀ ਨੰਬਰ ੫੭ ਤੋਂ ਬਿਨਾ, ਸਾਖੀ ਨੰਬਰ ੫੫ (ਮਖਦੂਮ ਬਹਾਵਦੀ ਦਾ ਚਲਾਣਾ) ਇੱਥੇ ਅਤੇ 'ਆਦਿ ਸਾਖੀਆਂ' ਵਿਚ ਆਈ ਜੋਗੀਸ਼ੂਰਾਂ ਤੇ ਸਿਧਾਰਣ ਦੀ ਘਟਨਾ ਦਾ ਰੂਪਾਂਤਰਣ ਕਹੀ ਜਾ ਸਕਦੀ ਹੈ। ਮਿਹਰਬਾਨ ਦੀਆਂ ਪ੍ਰਾਪਤ ਪੋਥੀਆਂ ਵਿਚ ਚਲਾਣੇ ਦੀ ਸਾਖੀ ਨਹੀਂ ਆਈ, ਪਰ ਅਸਾਂ ਇਸ ਦੇ ਪਾਠ ਨੂੰ ਲੱਭ ਕੇ 'ਆਦਿ ਸਾਖੀਆਂ' (ਸੰਪ : ਪਿਆਰ ਸਿੰਘ) ਦੀ ਭੂਮਿਕਾ ਦੇ ਪੰਨਾ ੪੪-੫੪, ਉਪਰ ਦੇ ਦਿੱਤਾ ਹੈ । ਲੋੜਵੰਦ ਪਾਠਕ ਉਥੋਂ ਵਾਚਣ ਦੀ ਖੇਚਲ ਕਰਨ ।

ਨੋਟ : ਇੰਡੀਆ ਆਫ਼ਿਸ ਲਾਇਬ੍ਰੇਰੀ ਹੱਥ-ਲਿਖਤ Panj. B 40 ਵਿਚ "ਸੋਦਰ ਤੇਰਾ ਕਹਿਆ..." ਦੇ ਪ੍ਰਥਾਇ ਵਾਲੀ ਸਾਖੀ ਨਹੀਂ ਹੈ; ਨ ਹੀ ਇਹ 'ਪੁਰਾਤਨ ਜਨਮਸਾਖੀ' ਵਿਚ ਉਪਲਬਧ ਹੈ, ਪਰ 'ਆਦਿ ਸਾਖੀਆਂ' ਅਤੇ ਮਿਹਰਬਾਨ ਵਿਚ ਇਹ ਕ੍ਰਮਵਾਰ ਅੰਕ ਨੰਬਰ ੨੮ ਅਤੇ ੧੯੮-੯੯ ਉਪਰ ਆਈ ਹੈ ।

## ਅੰਤਿਕਾ ੩

## ਗੁਰੂ ਗ੍ਰੰਥ ਸਾਹਿਬ ਵਿੱਚੋਂ ਆਏ ਸ਼ਬਦ

| ਸ਼ਬਦ | ਰਾਗ ਤੇ ਮਹਲਾ | ਪੰਨਾ ਜਨਮਸਾਖੀ | ਪੰਨਾ ਸ੍ਰੀ ਗੁਰੂ ਗ੍ਰੰਥ ਸਾਹਿਬ |
|---|---|---|---|
| ਉਜਲ ਕੈਹਾ ਚਿਲਕਣਾ | ਸੂਹੀ ਮ: ੧ | ੫੫ | ੭੨੯ |
| ਅਛਲ ਛਲਾਈ ਨ ਛਲੈ | ਸਿਰੀ ਰਾਗ ਮ: ੧ | ੧੬੭ | ੨੫ |
| ਅਠੀ ਖੰਡੀ ਅਠ ਖੰਡ ਨਾਵਾਂ ਖੰਡ ਸਰੀਰ | ਵਾਰ ਮਾਝ ਮ: ੧ | ੧੪੨ | ੧੪੬ |
| ਅਮਲੀ ਅਮਲੁ ਨ ਅੰਮੜੇ | ਵਡਹੰਸ ਮ: ੧ | ੫੦ | ੫੫੭ |
| ਆਪੀਨੈ ਆਪ ਸਾਜਿਓ | ਵਾਰ ਆਸਾ ਮ: ੧ | ੬੮ | ੬੬੮ |
| ਆਪੇ ਪਟੀ ਕਲਮ ਆਪਿ | ਵਾਰ ਆਸਾ ਮ: ੧ | ੬੩ | ੬੬੮ |
| ਆਪੇ ਰਸੀਆ ਆਪਿ ਰਸੁ | ਸਿਰੀ ਰਾਗ ਮ: ੧ | ੮੬ | ੭੬੫ |
| ਇਹ ਮਨ ਈਟੀ ਹਾਥਿ ਕਰੈ | ਸੂਹੀ ਮ: ੧ | ੯੫ | ੯੬ |
| ਏਕੁ ਸੁਆਨੁ ਦੁਇ ਸੁਆਨੀ ਨਾਲਿ | ਸਿਰੀ ਰਾਗ ਮ: ੧ | ੯੧ | ੨੪ |
| ਸਚੁ ਸੰਜਮੁ ਕਰਣੀ ਕਾਰ | ਸਿਰੀ ਰਾਗ ਮ: ੧ | ੭੬ | ੯੧ |
| ਸਚੁ ਕਾਲੁ ਕੂੜੁ ਵਰਤਿਆ | ਵਾਰ ਆਸਾ ਮ: ੧ | ੭੯ | ੪੬੮ |
| ਸਚ ਕੀ ਕਾਤੀ ਸਚੁ ਸਭੁ ਸਾਰ | ਰਾਮਕਲੀ ਮ: ੧ | ੬੭ | ੯੫੬ |
| ਸਤੀ ਪਾਪੁ ਕਰਿ ਸਤੁ ਕਮਾਹਿ | ਵਾਰ ਰਾਮਕਲੀ ਮ: ੧ | ੮੦ | ੯੫੧ |
| ਸਦਾ ਸਦਾ ਸੋ ਸਿਮਰੀਐ (ਸੇਵੀਐ) | ਵਾਰ ਗੁਜਰੀ ਮ: ੩ | ੬੫ | ੫੦੯ |
| ਸਭ ਰਸੁ ਮਿਠੇ ਮੰਨਿਐ | ਸਿਰੀ ਰਾਗ ਮ: ੧ | ੫੦ | ੧੬ |
| ਸੁਣ ਵਡਾ ਆਖੈ ਸਭ ਕੋਇ | ਆਸਾ ਮ: ੧ | ੩੯ | ੩੪੮ |
| ਸੁਬਾਹੀ ਸਲਾਹਿ ਜਿਨੀ ਧਿਆਇਆ | ਵਾਰ ਮਾਝ ਮ: ੧ | ੧੩੮ | ੧੪੫ |
| ਸੇਈ ਪੂਰੇ ਸਾਹਿ ਜਿਨਾ ਪੂਰਾ ਪਾਇਆ | ਵਾਰ ਮਾਝ ਮ: ੧ | ੧੪੦ | ੧੪੬ |
| ਸੋ ਉਦਾਸੀ ਜੋ ਪਾਲੇ ਉਦਾਸੁ | ਵਾਰ ਰਾਮਕਲੀ ਮ: ੧ | ੮੧ | ੯੫੨ |
| ਸੋ ਅਵਧੂਤੀ ਜੋ ਧੂਪੈ ਆਪਿ | ਵਾਰ ਰਾਮਕਲੀ ਮ: ੧ | ੮੧ | ੯੫੨ |
| ਸੋ ਗਿਰਹੀ ਜੋ ਨਿਗ੍ਰਹੁ ਕਰੇ | ਵਾਰ ਰਾਮਕਲੀ ਮ: ੧ | ੮੧ | ੯੫੨ |
| ਸੋ ਪਾਖੰਡੀ ਜੋ ਕਾਇਆ ਪਖਾਲੈ | ਵਾਰ ਰਾਮਕਲੀ ਮ: ੧ | ੮੧ | ੯੫੨ |
| ਸੋ ਬੈਰਾਗੀ ਜੋ ਉਲਟੇ ਬ੍ਰਹਮ | ਵਾਰ ਰਾਮਕਲੀ ਮ: ੧ | ੮੧ | ੯੫੩ |
| ਹੈ ਹੈ ਕਰਣਿ ਤੇ ਉਹਿ ਉਹਿ ਕਰਣਿ | ਸੂਹੀ ਮ: ੧ | ੫੭ | ੧੪੧੦ |
| ਕਹਾ ਸੇ ਖੇਲ ਤਬੇਲੇ ਘੋੜੇ | ਆਸਾ ਮ: ੧ | ੭੦ | ੪੧੭ |
| ਕਹਾ ਦੇਖਿਆ ਖੁਰਾਸਾਨ ਮਾਹਿ (ਖੁਰਾਸਾਨ ਖਸਮਾਨਾ ਕੀਆ) | ਤਿਲੰਗ ਮ: ੧ | ੭੨ | ੭੨੧ |
| ਕਲਿ ਕਾਤੀ ਰਾਜੇ ਕਸਾਈ | ਵਾਰ ਮਾਝ ਮ: ੧ | ੮੦ | ੧੪੫ |

| ਸ਼ਬਦ | ਰਾਗ ਤੇ ਮਹਲਾ | ਪੰਨਾ ਜਨਮਸਾਖੀ | ਪੰਨਾ ਸ੍ਰੀ ਗੁਰੂ ਗ੍ਰੰਥ ਸਾਹਿਬ |
|---|---|---|---|
| ਕਵਣ ਸੁ ਅਖਰ ਕਵਣ ਗੁਣ | ਸਲੋਕ ਮ: ੧ | ੬੬ | ੧੩੮੪ |
| ਕਿਉ ਮਰੇ ਮੰਦਾ ਕਿਉ ਜੀਵੈ ਜੁਗਤਿ | ਵਾਰ ਰਾਮਕਲੀ ਮ: ੧ | ੮੧ | ੯੫੩ |
| ਕੁਮਤਿ (ਕੁਬੁਧਿ) ਡੂਮਣੀ ਦਇਆ ਕਸਾਇਣ | ਸਿਰੀ ਰਾਗ ਮ: ੧ | ੭੬ | ੯੧ |
| ਕੂੜ ਨਿਖੁਟੇ ਨਾਨਕਾ | ਵਾਰ ਰਾਮਕਲੀ ਮ: ੧ | ੭੩ | ੪੧੭ |
| ਕੋਈ ਆਖੈ ਭੂਤਨਾ | ਮਾਰੂ ਮ: ੧ | ੪੩ | ੯੯੧ |
| ਕੋਟਿ ਕੋਟੀ ਮੇਰੀ ਆਰਜਾ | ਸਿਰੀ ਰਾਗ ਮ: ੧ | ੫੩, ੯੮ | ੧੪ |
| ਗੁਰ ਕਾ ਸਬਦੁ ਮਨੈ ਮਹਿ ਮੁੰਦ੍ਰਾ | ਆਸਾ ਮ: ੧ | ੮੧ | ੩੫੯ |
| ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ | ਆਸਾ ਮ: ੧ | ੮੨ | ੬੧ |
| ਘਰ ਹੀ ਝੂਰੇ ਮੁੰਧ ਵਿਦੇਸ ਪਿਰ | ਵਾਰ ਵਡਹੰਸ ਮ: ੧ | ੬੫ | ੫੯੪ |
| ਚਉਥੇ ਪਹਰ ਸੁਬਾਹ ਕੇ ਸੁਰਤਿਆ | ਵਾਰ ਮਾਝ ਮ: ੧ | ੧੪੧ | ੧੪੬ |
| ਜਗ ਕਉਆ ਨਾਮ ਨਹੀਂ ਚੀਤ | ਬਸੰਤ ਮ: ੧ | ੧੦੯ | ੧੧੮੭ |
| ਜਾਲਿ ਮੋਹੁ ਘਸਿ ਮਸੁ ਕਰ | ਸਿਰੀ ਰਾਗ ਮ: ੧ | ੩੪ | ੧੬ |
| ਜਿਨ ਸਿਰ ਸੋਹਨਿ ਪਟੀਆ | ਆਸਾ ਮ: ੧ | ੭੨ | ੪੧੭ |
| ਜਿਨ ਕਉ ਭਉ ਤਿਨ ਨਾਹਿ ਭਉ | ਸਲੋਕ ਮ: ੧ | ੪੪ | ੧੪੧ |
| ਜਿਨ ਕੈ (ਕਉ) ਭਾਡੇ ਭਾਉ | ਸੂਹੀ ਮ: ੧ | ੮੫ | ੭੨੯ |
| ਜੇ ਜੁਗ ਚਾਰੇ ਆਰਜਾ | ਜਪੁਜੀ ਮ: ੧ | ੮੩ | ੨ |
| ਜੈਸੀ ਮੈ ਆਵੈ ਖਸਮ ਕੀ ਬਾਣੀ | ਤਿਲੰਗ ਮ: ੧ | ੬੯ | ੭੨੨ |
| ਜੋਗੀ ਜੁਗਤਿ ਨਾਮੁ ਨਿਰਮਾਇਲ | ਮਾਰੂ ਮ: ੧ | ੧੧੧ | ੯੯੨ |
| ਥਾਪਿਆ ਨ ਜਾਇ ਕੀਤਾ ਨ ਹੋਇ | ਜਪੁਜੀ ਮ: ੧ | ੮੨ | ੨ |
| ਦੇਵਤਿਆ ਦਰਸਨ ਕੇ ਕਾਰਣਿ | ਆਸਾ ਮ: ੧ | ੪੮ | ੩੫੮ |
| ਨਉ ਸਤ ਚਉਦਰ ਤੀਨ ਚਾਰ | ਬਸੰਤ ਮ: ੧ | ੧੦੩ | ੧੧੯੦ |
| ਨੰਢੀ ਥੀਈ ਨ ਰਾਵਿਆ (ਫਰੀਦਾ ਠੰਢੀ ਕੰਤੁ ਨ ਰਾਵਿਓ) | ਸਲੋਕ ਮ: ੧ | ੬੫ | ੧੩੮੦ |
| ਨਿਵਣ ਸੁ ਅਖਰ ਖਿਵਣ ਗੁਣ | ਮਾਰੂ ਮ: ੧ | ੬੬ | ੧੩੮੪ |
| ਪਹਿਰਾ ਅਗਨ ਹਿਵੈ ਘਰ ਬਾਧਾ | ਵਾਰ ਮਾਝ ਮ: ੧ | ੯੭ | ੧੪੭ |
| ਪੰਖੀ ਹੋਵਾ ਉਡਰਾ | ਸਿਰੀ ਰਾਗ ਮ: ੧ | ੫੨ | ੧੪ |
| ਪਾੜ ਪਟੋਲਾ ਧਜਿ ਕਰਹੁ (ਕਾਇ ਪਟੋਲਾ ਪਾੜਤੀ) | ਸਲੋਕ ਮ: ੧ | ੬੫ | ੧੩੮੩ |
| ਪੋਥੀ ਪੁਰਾਣ ਕਮਾਈਐ | ਸਿਰੀ ਰਾਗ ਮ: ੧ | ੬੮ | ੨੫ |
| ਫੂਟੋ ਆਂਡਾ ਭਰਮ ਕਾ | ਮਾਰੂ ਮ: ੧ | ੫੩ | ੧੦੦੨ |
| ਬਾਬਾ ਤੇਰੇ ਲਾਲੇ ਕਿਆ ਚਤੁਰਾਈ (ਮੁਲ ਖਰੀਦੀ ਲਾਲਾ ਗੋਲਾ) | ਮਾਰੂ ਮ: ੧ | ੫੯ | ੯੯੧ |
| ਭਉ ਤੇਰਾ ਭੰਗ ਖਲੜੀ ਮੇਰਾ ਚੀਤੁ | ਤਿਲੰਗ ਮ: ੧ | ੭੨ | ੭੨੧ |

| ਸ਼ਬਦ | ਰਾਗ ਤੇ ਮਹਲਾ | ਪੰਨਾ ਜਨਮਸਾਖੀ | ਪੰਨਾ ਸ੍ਰੀ ਗੁਰੂ ਗ੍ਰੰਥ ਸਾਹਿਬ |
|---|---|---|---|
| ਭਾਡਾ ਧੋਇ ਬੈਸ ਧੂਪ ਦੇਵਹੁ | ਸੂਹੀ ਮ: ੧ | ੯੬ | ੭੨੮ |
| ਮਹਲਿ ਕੁਚਜੀ ਮੜਵੜੀ | ਰਾਗ ਮਾਰੂ ਮ: ੧ | ੬੫ | ੧੦੮੮ |
| ਮਤੁ ਜਾਣ ਸੇ ਗਲੀ ਪਾਇਆ ਹੀ (ਅਮਲ ਕਰਿ ਧਰਤੀ ਬੀਜ ਸਬਦੋ) | ਸਿਰੀ ਰਾਗ ਮ: ੧ | ੪੫ | ੨੩ |
| ਮਨ ਮੋਤੀ ਜੇ ਗਹਣਾ ਹੋਵੈ | ਆਸਾ ਮ: ੧ | ੧੧੦ | ੩੫੯ |
| ਮਨੁ ਹਾਲੀ ਕਿਰਸਾਣੀ ਕਰਣੀ | ਸੋਰਠ ਮ: ੧ | ੩੮ | ੫੯੫ |
| ਮਿਹਰ ਮਸੀਤ ਸਿਦਕ | ਸਲੋਕ ਮ: ੧ | ੪੪ | ੧੪੦ |
| ਮੁਸਲਮਾਨੁ ਕਹਾਵਣੁ ਮੁਸਕਲੁ | ਵਾਰ ਮਾਝ ਮ: ੧ | ੪੪ | ੧੪੧ |
| ਮੁਕਾਮੁ ਕਰਿ ਧਰਿ ਬੈਸਣਾ | ਸਿਰੀ ਰਾਗ ਮ: ੧ | ੪੬ | ੬੪ |
| ਮੋਤੀ ਤ ਮੰਦਰਿ ਉਸਰਹਿ | ਸਿਰੀ ਰਾਗ ਮ: ੧ | ੫੬ | ੧੪ |
| ਰੁਪੈ ਕਾਮੈ ਦੋਸਤੀ ਭੁਖੈ ਸੁਆਦੇ (=ਸਾਦੈ ਗੰਢ) | ਵਾਰ ਮਲਾਰ ਮ: ੧ | ੬੭ | ੧੨੮੮ |
| ਵੈਦ ਨ ਭੋਲੈ ਦਾਰੂ ਲਾਇ | ਸਲੋਕ ਮ: ੧ | ੪੦ | ੧੨੫੬ |
| ਵੈਦ ਬੁਲਾਇਆ ਵੈਦਗੀ | ਸਲੋਕ ਮ: ੧ | ੪੦ | ੧੨੭੯ |
| ਵੈਦਾ ਵੈਦੁ ਸੋ ਵੈਦੁ ਤੂੰ | ਸਲੋਕ ਮ: ੨ | ੪੦ | ੧੨੭੯ |

## ਅੰਤਿਕਾ ੪

## ਗੁਰੂ ਗ੍ਰੰਥ ਸਾਹਿਬ ਤੋਂ ਬਾਹਰੇ ਸ਼ਬਦ

| ਸ਼ਬਦ | ਰਾਗ ਵਕਤਾ, ਆਦਿ | ਪੰਨਾ ਜਨਮਸਾਖੀ |
|---|---|---|
| ਊਠਤ ਜਾਗਉ ਬੈਠਤ ਜਾਗਉ | ਕਾਲ ਉਵਾਚ | ੧੩੭ |
| ਊਠਤ ਮਾਰਉ ਬੈਠਤ ਮਾਰਉ | ਕਾਲ ਉਵਾਚ | ੧੩੭ |
| ਅਜਬ ਪਾਤਿਸਾਹੀ ਫਕਰ ਕੀ | ਤਿਲੰਗ ਮ: ੧ | ੭੭ |
| ਅਲਫ਼ ਅਲਹ ਕਉ ਯਾਦਿ ਕਰਿ | ਸੀ-ਹਰਫ਼ੀ ਮ: ੧ | ੬੦ |
| ਇਕੋ ਸਾਹਿਬੁ ਇਕਾ ਹਦਿ | ਸਲੋਕ ਮ: ੧ | ੬੪ |
| ਈਮਾਨ ਕੁਰਾਨ ਕਉ ਜਤਨ ਕੀ ਜਿਲਦ ਕਰਿ | ਤਿਲੰਗ ਮ: ੧ | ੪੬ |
| ਸੇਵਾ ਕਰੈ ਜੁ ਕੰਤ ਕੀ | ਸਲੋਕ ਮ: ੧ | ੬੬ |
| ਹਾਜਰਾ ਕਉ ਮਿਹਰ ਹੈ | ਗਜਲ ਮ: ੧ | ੬੨ |
| ਕਹਾ ਭਇਆ ਜੇ ਪਿੰਡ ਨ ਪੜਿਆ | ਕਾਲ ਉਵਾਚ | ੧੩੮ |
| ਕਿਆ ਧਰਤੀ ਕਾ ਢਾਪਣਾ | ਗੋਰਖ-ਨਾਨਕ ਗੋਸ਼ਟ | ੧੩੭ |
| ਗੁਰ ਕਾ ਸਬਦੁ ਤੀਰ ਤਰਕਸ ਮੈ ਕਰਿ | ਰਾਮਕਲੀ ਮ: ੧ | ੪੭ |
| ਚਰਨ ਲਾਗ ਕਰਉ ਬੇਨਤੀ | ਕਬੀਰ-ਨਾਨਕ ਗੋਸ਼ਟ | ੧੦੪ |
| ਜਬ ਹਮ ਭਗਤਿ ਭਏ ਸੁਖਦੇਉ | ਸ਼ਬਦ ਕਬੀਰ | ੧੦੪ |
| ਜਾਹਿ ਵੈਦਾ ਘਰ ਆਪਣੇ | ਸਲੋਕ ਮ: ੧ | ੪੦ |
| ਜਾਮਾ ਪਹਰਿ ਜੁਗਾਂ ਵਿਚ ਬੈਠਾ | ਗੋਸ਼ਟ ਅਜਿਤੇ ਰੰਧਾਵੇ ਨਾਲਿ | ੯੨ |
| ਨਿਤ ਪੂਛਉ ਪੰਡਿਤ ਜੋਇਸੀ | ਧਨਾਸਰੀ ਸੇਖ ਸਰਫ | ੧੩੪ |
| ਪੈ ਚਕੀ ਆਪੁ ਪੀਸਾਈਐ | ਧਨਾਸਰੀ ਸੇਖ ਸਰਫ | ੧੩੪ |
| ਮੁਲਾ ਦਿਲ ਸਿਉ ਦਿਲਹਿ ਮਿਲਾਵਹਿ | ਤਿਲੰਗ | ੬੦ |

# BIBLIOGRAPHY

## ਸਹਾਇਕ ਪੁਸਤਕ-ਸੂਚੀ


### ੳ) ਹੱਥ-ਲਿਖਤਾਂ

ਗੋਸ਼ਟ ਅਜਿਤਾ ਰੰਧਾਵਾ—

ਨਿਜੀ ਲਾਇਬ੍ਰੇਰੀ, ਡਾ. ਗੰਡਾ ਸਿੰਘ, ਲੋਇਰ ਮਾਲ, ਪਟਿਆਲਾ, ਮਿਤੀ ਹੀਨ ।

ਗੋਸ਼ਟਿ ਸ੍ਰੀ ਸਤਿਗੁਰੂ ਮਿਹਰਬਾਨ ਜੀ ਕੀ—

ਹੱਥ-ਲਿਖਤ ਨੰਬਰ ੩੫੧੦—੧੨, ਸਿਖ ਰੈਫਰੈਂਸ ਲਾਇਬ੍ਰੇਰੀ, ਅੰਮ੍ਰਿਤਸਰ, ੧੮੩੬ ਬਿ., ੧੭੭੯ ਈ.;

ਨੰਬਰ ੨੫੨੭, ਸੈਂਟ੍ਰਲ ਪਬਲਿਕ ਲਾਇਬ੍ਰੇਰੀ, ਪਟਿਆਲਾ ।

ਗੋਸ਼ਟਿ ਸੁਖਦਿਉ ਭਗਤੁ ਕੀ—

ਹੱਥ-ਲਿਖਤ ੬੭੧, ਸੈਂਟ੍ਰਲ ਪਬਲਿਕ ਲਾਇਬ੍ਰੇਰੀ, ਪਟਿਆਲਾ ।

ਜਨਮਸਾਖੀ ਭਾਈ ਬਾਲਾ—

ਪਿਆਰੇ ਲਾਲ ਕਪੂਰ (ਸ੍ਵਰਗਵਾਸੀ), ਮਕਾਨ ਨੰਬਰ ੨੭੬੧, ਗਲੀ ਪਿੱਪਲ ਮਹਾਦੇਵ ਵਾਲੀ, ਹੌਜ਼ ਕਾਜ਼ੀ, ਦਿੱਲੀ 1715 ਬਿ./੧੬੫੮ ਈ.;

ਇਸੇ ਦੀ ਫੋਟੋਸਟੈਟ ਕਾਪੀ, ਡਿਪਾਰਟਮੈਂਟ ਔਫ਼ ਹਿਸਟਾਰੀਕਲ ਸਟੱਡੀਜ਼, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਅਤੇ ਲਾਇਬ੍ਰੇਰੀ ਗੁਰੂ ਨਾਨਕ ਯੂਨੀਵਰਸਿਟੀ, ਅੰਮ੍ਰਿਤਸਰ;

ਹੱਥ-ਲਿਖਤ ਨੰਬਰ ੭੬੭ ਅਤੇ ੩੪੨, ਪੰਜਾਬ ਆਰਕਾਈਵਜ਼, ਪਟਿਆਲਾ ।

ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ—

ਇੰਡੀਆ ਆਫ਼ਿਸ ਲਾਇਬ੍ਰੇਰੀ (ਲੰਡਨ) Panj. B. 40 ਵਾਲੀ, ੧੭੯੦ ਬਿ./੧੭੩੩ ਈ.; ਖਰੜਾ ਨੰਬਰ ੪੭੪, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ਅਤੇ ਇਸ ਦੀ ਮਾਈਕ੍ਰੋਫ਼ਿਲਮ ਕਾਪੀ, ਪੰਜਾਬ ਆਰਕਾਈਵਜ਼, ਪਟਿਆਲਾ ਅਤੇ ਬੇਰਿੰਗ ਕ੍ਰਿਸ਼ਚੀਅਨ ਕਾਲਿਜ, ਬਟਾਲਾ ।

ਜਨਮਸਾਖੀ/ਗੋਸ਼ਟੀਆਂ ਗੁਰੂ ਨਾਨਕ ਦੇਵ ਜੀ—

ਹੱਥ-ਲਿਖਤ ੪੯੫, ਸੈਂਟਰਲ ਪਬਲਿਕ ਲਾਇਬ੍ਰੇਰੀ, ਪਟਿਆਲਾ, ੧੮੧੩ ਬਿ./੧੭੫੬ ਈ. ।

ਸਾਖੀ ਤੇ ਗੋਸ਼ਟਿ ਸੰਗ੍ਰਹਿ—

ਹੱਥ-ਲਿਖਤ ੧੯੪, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ਮਿਤੀਹੀਨ ।

ਧਿਆਉ ਬਿਹੰਗਮ ਕਾ, ਆਦਿ—

ਹੱਥ-ਲਿਖਤ ੩੪੭, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ ।

### ਅ) ਪ੍ਰਕਾਸ਼ਿਤ ਪੁਸਤਕਾਂ

ਪੰਜਾਬੀ :

'ਆਦਿ ਸਾਖੀਆਂ'—ਦੇਖੋ 'ਸ਼ੰਭੂ ਨਾਥ ਵਾਲੀ ਜਨਮਪਤ੍ਰੀ ਬਾਬੇ ਨਾਨਕ ਜੀ ਕੀ' ।

'ਸ਼ੰਭੂ ਨਾਥ ਵਾਲੀ ਜਨਮਪਤ੍ਰੀ ਬਾਬੇ ਨਾਨਕ ਜੀ ਕੀ' ਪ੍ਰਸਿੱਧ ਨਾਂ 'ਆਦਿ ਸਾਖੀਆਂ'

(ਸੰਪ: ਪਿਆਰ ਸਿੰਘ), ਲਾਹੌਰ ਬੁਕ ਸ਼ਾਪ, ਘੰਟਾ ਘਰ, ਲੁਧਿਆਣਾ, ਦੂਜਾ ਸੰਸਕਰਣ ੧੯੭੨.

ਸੇਵਾ ਸਿੰਘ, 'ਸ਼ਹੀਦ ਬਿਲਾਸ ਭਾਈ ਮਨੀ ਸਿੰਘ' (ਸੰਪ: ਗਰਜਾ ਸਿੰਘ ਗਿਆਨੀ), ਪੰਜਾਬੀ ਸਾਹਿੱਤ ਅਕਾਡਮੀ, ਲੁਧਿਆਣਾ, ੧੯੬੧

ਜਗਜੀਤ ਸਿੰਘ, [ਡਾ.], 'ਆਦਿ ਸਾਖੀਆਂ ਦਾ ਆਲੋਚਨਾਤਮਕ ਅਧਿਐਨ', ਲਾਹੌਰ ਬੁਕ ਸ਼ਾਪ, ਲੁਧਿਆਣਾ, ੧੯੭੩,

ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ (ਮਿਹਰਬਾਨ ਵਾਲੀ)—

ਪਹਿਲੀ ਸੈਂਚੀ (ਸਚਖੰਡ ਪੋਥੀ) (ਸੰਪ: ਕਿਰਪਾਲ ਸਿੰਘ/ਸ਼ਮਸ਼ੇਰ ਸਿੰਘ ਅਸ਼ੋਕ), ਸਿਖ ਹਿਸਟਰੀ ਰਿਸਰਚ ਡਿਪਾਰਟਮੈਂਟ, ਖ਼ਾਲਸਾ ਕਾਲਿਜ, ਅੰਮ੍ਰਿਤਸਰ, ੧੯੬੨.

ਦੂਜੀ ਸੈਂਚੀ (ਹਰਿ ਜੀ ਤੇ ਚਤਰਭੁਜ ਪੋਥੀ) (ਸੰਪ: ਕਿਰਪਾਲ ਸਿੰਘ/ਪ੍ਰਕਾਸ਼ ਸਿੰਘ), ਸਿਖ ਹਿਸਟਰੀ ਰਿਸਰਚ ਡਿਪਾਰਟਮੈਂਟ, ਖ਼ਾਲਸਾ ਕਾਲਿਜ, ਅੰਮ੍ਰਿਤਸਰ, ੧੯੬੯.

'ਜਨਮਸਾਖੀ ਪਰੰਪਰਾ', (ਸੰਪ: ਡਾ. ਕਿਰਪਾਲ ਸਿੰਘ), ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੬੯.

ਜੀ. ਬੀ. ਸਿੰਘ, 'ਪ੍ਰਾਚੀਨ ਬੀੜਾਂ', ਮਾਡਰਨ ਪਬਲੀਕੇਸ਼ਨਜ਼, ਲਾਹੌਰ, ੧੯੪੪.

ਤਰਲੋਚਨ ਸਿੰਘ ਬੇਦੀ, 'ਪੰਜਾਬੀ ਵਾਰਤਕ ਦਾ ਆਲੋਚਨਾਤਮਕ ਅਧਿਅਨ', ਪ੍ਰਕਾ: ਮਿਸਿਜ਼ ਅਮਰਜੀਤ ਕੌਰ, ੧੧੧ ਐਲ/੧੬, ਲਾਜਪਤ ਨਗਰ, ਨਵੀਂ ਦਿੱਲੀ, ੧੯੭੨.

ਪਿਆਰ ਸਿੰਘ, ਗੁਰਬਚਨ ਸਿੰਘ ਅਤੇ ਗੁਲਵੰਤ ਸਿੰਘ, 'ਤਿੰਨ ਖੋਜ ਪਤ੍ਰ', ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੭੦.

ਪੁਰਾਤਨ ਜਨਮਸਾਖੀ (ਸੰਪ: ਭਾਈ ਵੀਰ ਸਿੰਘ), ਖ਼ਾਲਸਾ ਕਾਲਿਜ, ਅੰਮ੍ਰਿਤਸਰ, ਤੀਜਾ ਸੰਸਕਰਣ, ੧੯੪੭.

ਪੂਰਨ ਸਿੰਘ, 'ਖੁਲ੍ਹੇ ਲੇਖ', ਅਤਰ ਚੰਦ ਕਪੂਰ ਐਂਡ ਸਨਜ਼, ਦਿੱਲੀ, (ਸੰਸਕਰਣ ੧੯੫੨ ਈ.)

ਮੋਹਨ ਸਿੰਘ ਦੀਵਾਨਾ, 'ਪੰਜਾਬੀ ਅਦਬ ਦੀ ਮੁਖ਼ਤਸਰ ਤਾਰੀਖ਼', ਪ੍ਰਕਾਸ਼ਕ : ਆਪ, ੧੯੪੮.

——— 'ਪੰਜਾਬੀ ਭਾਖਾ ਤੇ ਛੰਦਾਬੰਦੀ —ਜਪੁ ਦੇ ਆਧਾਰ ਤੇ', ਪ੍ਰਕਾਸ਼ਕ : ਆਪ, ਲਾਹੌਰ, ੧੯੩੭.

## ਹਿੰਦੀ :

ਸ੍ਰੀ ਪ੍ਰਾਣ ਸੰਗਲੀ (ਸੰਪ: ਸੰਤ ਸੰਪੂਰਣ ਸਿੰਘ), ਭਾਈ ਮੋਹਨ ਸਿੰਘ ਵੈਦਜ, ਤਰਨ ਤਾਰਨ, ਪੰਜਾਬ, ੧੯੮੫ ਬਿ./੧੯੨੮ ਈ.

ਹਜ਼ਾਰੀ ਪ੍ਰਸਾਦ ਦ੍ਵਿਵੇਦੀ, 'ਨਾਥ ਸੰਪ੍ਰਦਾਯ', ਨੈਵੇਦਜ ਨਿਕੇਤਨ, ਵਾਰਾਣਸੀ, ੧੯੬੬.

ਕਿਸ਼ੋਰੀਦਾਸ ਬਾਜਪੇਯੀ, 'ਹਿੰਦੀ ਸ਼ਬਦਾਨੁਸ਼ਾਸਨ', ਨਾਗਰ ਪ੍ਰਚਾਰਿਣੀ ਸਭਾ, ਕਾਸ਼ੀ, ੨੦੨੩ ਬਿਕ੍ਰਮੀ।

## ਮਰਾਠੀ :

**Balaji Prabhakar Modak**, *Chronological Tables*, Rajaram College Kohlapur, 1889.

ਅੰਗ੍ਰੇਜ਼ੀ :

*Journal of Indian History*, Vol. XLV, pt. I. No. 133, April 1967.

L. D. Swami Kannu Pillai, *Indian Ephemeris*, (A. D. 700—A. D. 1799) Pub: Government of Madras, 1922.

Mcleod, W.H., *Guru Nanak and the Sikh Religion*, Oxford University Press, 1968.

*Papers on Guru Nanak* (Proceedings of Punjab History Conference—4th Session, March 1969), Punjabi University, Patiala, 1970.

Piar Singh, *A Critical Survey of Panjabi Prose in the Seventeenth Century* (Unpublished Doctoral Thesis), Punjab University, Chandigarh, 1968.

Subhan, John A., *Sufism*, Lucknow Publishing House, 37—Cantonment Road, Lucknow, 1960

# INDEX

## ਅਨੁਕ੍ਰਮਣਿਕਾ

# ERRATA

## ਸ਼ੁੱਧੀ ਪਤ੍ਰ

ਬਾਵਜੂਦ ਯਤਨ ਦੇ ਪੁਸਤਕ ਦੀ ਛਪਾਈ ਵਿਚ ਕੁਝ ਕੁ ਭੁੱਲਾਂ ਰਹ ਗਈਆਂ ਹਨ। ਪਾਠਕ-ਜਨ ਪੁਸਤਕ ਪੜ੍ਹਨ ਤੋਂ ਪਹਲਾਂ ਇਨ੍ਹਾਂ ਨੂੰ ਸੋਧ ਲੈਣ ਦੀ ਖੇਚਲ ਕਰਨ।

| ਪੰਨਾ | ਸਤਰ | ਅਸ਼ੁੱਧ | ਸ਼ੁੱਧ |
|---|---|---|---|
| ੪ | ਫੁ. ਨੋ. ੪ | Vol. X1V | Vol. XLV |
| ੪ | ਫੁ. ਨੋ. ੬ | ਸੰਭਾਵਨਾ | ਸੰਭਾਵਨਾ ਹੈ |
| ੨੦ | ੨ | ਮਾਈ ਸੇਵਾ ਸਿੰਘ | ਮਾਈ ਸੇਵਾਂ |
| ੪੦ | ੨੩ | ਬਜੀ | ਬ੍ਰਜੀ |
| ੪੪ | ੨੬ | ਸਿਕਦੁ | ਸਿਦਕੁ |
| ੬੨ | ੨੦ | ਫੈਜ ਪਹੁਚੇ | ਫੈਜ [ਨੂੰ] ਪਹੁੰਚੇ |
| ੬੩ | ੧੫ | ਪਟਣੇ | ਪਟਣ |
| ੭੩ | ੧੫ | ਰਾਉਗਾ | ਗਉਗਾ |
| ੭੮ | ੭ | ਤ੍ਰਮਤੀਆਂ | ਤ੍ਰੀਮਤੀਆ |
| ੧੧੨ | ੨੨ | ਥਾ ਪਿਆ | ਥਾਪਿਆ |